ਰਿਹਾ ਸੀ ਮੈਂ ਮੂਵਰ ਦੀ ਕਦਰ ਕਰਦਾ ਹਾਂ, ਪਰ ਮੈਨੂੰ ਉਨ੍ਹਾਂ ਦੀ ਇਸ ਗੱਲ ਤੇ ਸ਼ਕ ਪੈਂਦਾ ਹੈ ਕਿ ਕੀ ਉਨ੍ਹਾਂ ਨੂੰ ਕੀ ਇਹ ਵੀ ਪਤਾ ਹੈ ਕਿ ਸੋਸ਼ਲਿਜ਼ਮ ਕੀ ਚੀਜ਼ ਹੁੰਦੀ ਹੈ । ਜਨਾਬ ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਮੈਂ ਹਿੰਦੁਸਤਾਨ ਤੋਂ ਬਾਹਰ ਜਾ ਕੇ ਕਈ ਦੇਸ਼ਾਂ ਵਿਚ ਰਿਹਾ ਹਾਂ । ਬ੍ਰਿਟਿਸ਼ ਲੋਕ ਵੀ ਔਰ ਅਮਰੀਕਨ ਲੋਕ ਵੀ ਆਪਣੀ ੨ ਸੋਸ਼ਲਿਜ਼ਮ ਦਸਦੇ ਹਨ। ਮੈਂ ਸਮਝਦਾ ਹਾਂ ਕਿ ਸ੍ਰੀ ਯਸ਼ ਪਾਲ ਨੇ ਜਿਹੜੇ ਸੋਸ਼ਲਿਜ਼ਮ ਦਾ ਜ਼ਿਕਰ ਕੀਤਾ ਹੈ ਮੈਂ ਸਮਝਦਾ ਹਾਂ ਕਿ ਉਹ ਬ੍ਰਿਟਿਨ ਔਰ ਯੂ. ਐਸ. ਏ. ਦੇ ਸੋਸ਼ਲਿਜ਼ਮ ਨਾਲ ਮਿਲਦਾ ਜੁਲਦਾ ਵੀ ਨਹੀਂ । ਇਹ ਠੀਕ ਹੈ ਕਿ ਉਨ੍ਹਾਂ ਦੇਸ਼ਾਂ ਨੂੰ ਕੈਪੀਟਲਿਸਟ ਜਾਂ ਹੋਰ ਸੌ ਤਰ੍ਹਾਂ ਦੇ ਨਾਂ ਦਿਤੇ ਜਾਂਦੇ ਹਨ ।

11.00 A.M.

ਉਨ੍ਹਾਂ ਦੀ ਇਕਾਨੌਮੀ ਇਸ ਗਲ ਤੇ ਬੇਸਡ ਹੈ । ਇਹ ਜੋ ਚੀਜ਼ਾਂ ਇਨ੍ਹਾਂ ਨੇ ਇਸ ਰੈਜ਼ੋਲਿਊਸ਼ਨ ਵਿਚ ਸੋਸ਼ਲਿਜ਼ਮ ਲਿਆਉਣ ਲਈ ਦਸੀਆਂ ਹਨ, ਇਹ ਤਾਂ ਇਕ ਸਟੇਟ ਦੇ ਕਰਨ ਵਾਲੀਆਂ ਆਮ ਗਲਾਂ ਹਨ, ਇਹ ਸੋਸ਼ਲਿਜ਼ਮ ਨਹੀਂ ਹੈ । ਅਗਰ ਇਸ ਵਿਚ ਸਿਸਟਮ ਆਫ ਗਵਰਨਮੈਂਟ ਦਾ ਜ਼ਿਕਰ ਨਹੀਂ ਹੈ, ਜਿਸ ਦਾ ਕਿ ਸੋਸ਼ਲਿਜ਼ਮ ਇਕਨੋਮੀ ਨਾਲ ਬੜਾ ਇੰਟੀਮੇਟ ਤਅੱਲੁਕ ਹੈ । ਅਗਰ ਤੁਸੀਂ ਸੋਸ਼ਲਿਜ਼ਮ ਲਿਆਉਣਾ ਚਾਹੁੰਦੇ ਹੋ ਤਾਂ ਉਸ ਲਈ ਕੀ ਸਿਸਟਮ ਆਫ ਗਵਰਨਮੈਂਟ ਹੋਵੇ ਇਸ ਦਾ ਲਾਜ਼ਮੀ ਜ਼ਿਕਰ ਹੋਣਾ ਚਾਹੀਦਾ ਹੈ । ਫਿਰ ਇਸ ਤਰ੍ਹਾਂ ਲਗਦਾ ਹੈ ਕਿ ਇਨ੍ਹਾਂ ਨੂੰ ਪਤਾ ਹੀ ਨਹੀਂ ਕਿ ਸੋਸ਼ਲਿਜ਼ਮ ਕੀ ਹੁੰਦਾ ਹੈ । ਇਕ ਅਜਿਹੀ ਪਾਰਟੀ ਦਾ ਮੈਂਬਰ ਜੋ ਅਵਾਦੀ ਤੋਂ ਚਲਕੇ ਭੁਵਨੇਸ਼ਵਰ ਤਕ ਸਫਰ ਕਰ ਚੁਕੀ ਹੋਵੇ ਸੋਸ਼ਲਿਜ਼ਮ ਦਾ ਨਾਰਾ ਦਿੰਦੀ, ਉਸ ਦੇ ਮੈਂਬਰ ਨੂੰ ਇਹ ਨਾਂ ਪਤਾ ਹੋਵੇ ਕਿ ਭੁਵਨੇਸ਼ਵਰ ਵਿਚ ਕੀ ਰੈਜ਼ੋਲਿਊਸ਼ਨ ਪਾਸ ਹੋਇਆ ਅਤੇ ਉਸ ਨੂੰ ਇੰਪਲੀਮੈਂਟ ਕਰਨ ਲਈ ਏ. ਆਈ. ਸੀ. ਸੀ. ਨੇ ਕੀ ਹਦਾਇਤਾਂ ਦਿਤੀਆਂ ਹਨ । ਜੇ ਇਨ੍ਹਾਂ ਨੇ ਇਹ ਚੀਜ਼ਾਂ ਦੇਖੀਆਂ ਹੁੰਦੀਆਂ ਤਾਂ ਉਹ ਅਜਿਹਾ ਰੈਜ਼ੋਲਿਊਸ਼ਨ ਪੇਸ਼ ਨਾ ਕਰਦੇ ਜੋ ਭੁਵਨੇਸ਼ਵਰ ਤਾਂ ਇਕ ਪਾਸੇ ਅਵਾਦੀ ਰੈਜ਼ੋਲਿਊਸ਼ਨ ਤੋਂ ਵੀ ਕਿਤੇ ਥਲੇ ਹੈ, ਵੇਗ ਹੈ ਅਤੇ ਗਲਤ ਹੈ । ਮੈਨੂੰ ਤਾਂ ਇਸ ਵਿਚ ਇਕ ਕੈਪੀਟਲਿਸਟ ਦੀ ਜਹਿਨੀਅਤ ਦਾ ਅਕਸ ਨਜ਼ਰ ਆਉਂਦਾ ਹੈ ਜੋ ਦੂਸਰਿਆਂ ਨੂੰ ਗੁਮਰਾਹ ਕਰਨਾ ਚਾਹੁੰਦਾ ਹੈ ਫਿਰ ਕਹਿੰਦੇ ਹਨ 'necessities of life at reasonable price' ਯਾਨੀ ਆਮ ਜ਼ਰੂਰਤ ਦੀਆਂ ਚੀਜ਼ਾਂ ਮਾਕੂਲ ਕੀਮਤਾਂ ਤੇ ਦਿਤੀਆਂ ਜਾਣ। ਭਲਾ ਦਸੋ ਉਹ ਕਿਹੜੀ ਡੈਮੋਕਰੇਟਿਕ ਗਵਰਨਮੈਂਟ ਹੈ ਜੋ ਇੰਝ ਨਾ ਕਰਨਾ ਐਫੋਰਡ ਕਰ ਸਕਦੀ ਹੈ । ਆਮ ਜ਼ਰੂਰਤ ਦੀਆਂ ਚੀਜ਼ਾਂ, ਜਿਵੇਂ ਕ੍ਰਾਕਰੀ, ਰੋਟੀ, ਕਪੜਾ ਆਦਿ ਹਨ । ਇਨ੍ਹਾਂ ਦੀ ਕੀਮਤ ਤਾਂ ਰੀਜ਼ਨੇਬਲ ਹੋਣੀ ਹੀ ਚਾਹੀਦੀ ਹੈ, ਗਵਰਨਮੈਂਟ ਭਾਵੇਂ ਕੋਈ ਹੋਵੇ । ਗਲ ਤਾਂ ਉਸ ਦੀ ਬੈਕਗਰਾਂਊਂਡ ਦੀ ਹੈ ਜਿਸ ਦਾ ਇਸ ਵਿਚ ਕੋਈ ਜ਼ਿਕਰ ਨਹੀਂ । ਜੇ ਬ੍ਰਿਟਿਸ਼ ਇਕੋਨੌਮੀ ਦੀ ਹਿਸਟਰੀ ਪੜ੍ਹਨ ਵਾਲੇ ਜਾਂ ਸਾਡੀ ਆਪਣੀ ਗਵਰਨਮੈਂਟ ਦੀਆਂ ਇਸ ਬਾਰੇ ਐਫਰਟਸ ਦਾ ਜੇਕਰ ਇਨ੍ਹਾਂ ਨੂੰ ਪਤਾ ਹੁੰਦਾ ਤਾਂ ਇਹ ਰੈਜ਼ੋਲਿਊਸ਼ਨ ਇਥੇ ਪੇਸ਼ ਨਾ ਕਰਦੇ । ਅਗੇ ਕਹਿੰਦੇ ਹਨ 'free education up to the highest level' ਇਨ੍ਹਾਂ ਦਾ ਖਿਆਲ ਹੈ ਕਿ ਅਗਰ ਹਾਈਐਸਟ ਲੈਵਲ ਤਕ ਫ੍ਰੀ ਐਜੂਕੇਸ਼ਨ ਕਰ ਦਿਤੀ ਜਾਵੇ ਤਾਂ ਇਥੇ ਵੀ ਸੋਸ਼ਲਿਜ਼ਮ ਆ ਸਕਦਾ ਹੈ । ਚੇਅਰਮੈਨ ਸਾਹਿਬ, ਮੈਨੂੰ ਰੂਸ ਜਾਣ ਦਾ ਮੌਕਾ ਮਿਲਿਆ ਹੈ। ਮੇਰੇ ਪਾਸ ਅਦਾਦੋਸ਼ਮਾਰ ਸਨ ਮਗਰ ਪਤਾ ਨਹੀਂ ਕਿਥੇ ਰਖ ਬੈਠਾ ਹਾਂ, ਮਿਲੇ ਨਹੀਂ । ਪਰ ਮੈਂ ਜੋ ਉਥੇ ਵੇਖਿਆ ਅਤੇ ਉਨ੍ਹਾਂ ਦੇ ਡੈਲੀਗੇਸ਼ਨਾਂ ਨਾਲ ਜੋ ਗਲ ਬਾਤ ਕਰਦਾ ਰਿਹਾ ਹਾਂ ਉਸ ਤੋਂ ਜ਼ਾਹਰ ਹੈ ਕਿ ਉਥੇ ਕਿਸ ਤਰ੍ਹਾਂ ਦਾ ਸਿਸਟਮ ਹੈ । ਪਰ ਇਹ ਸ਼ਾਇਦ ਸਮਝਦੇ ਹਨ ਕਿ ਇਸ ਨਾਲ ਅਸੀਂ ਰੂਸ ਨਾਲੋਂ ਵੀ ਵਧ ਸੋਸ਼ਲਿਸਟ ਹੋ ਜਾਵਾਂਗੇ । ਕਮਿਊਨਿਸਟ ਦਾ ਲਫਜ਼ ਬਦਨੁਆ ਹੋ ਚੁਕਾ ਹੈ । ਉਸ ਲਫਜ਼ ਨੂੰ ਉੜਾ ਦਿਉ ਤਾਂ ਉਹ ਸੋਸ਼ਲਿਸਟ ਹੀ ਹਨ । ਮੈਨੂੰ

[ਸਰਦਾਰ ਗੁਰਦਿਆਲ ਸਿੰਘ ਢਿਲੋਂ]

ਠੀਕ ਲਫਜ਼ ਤਾਂ ਯਾਦ ਨਹੀਂ ਹਨ ਪਰ ਮੈਂ ਦਸ ਸਕਦਾ ਹਾਂ ਕਿ ਹਾਇਰ ਸੈਕੰਡਰੀ ਸਟੇਜ ਤਕ 75 ਬਚਿਆਂ ਨੂੰ ਕਿਸੇ ਇੰਡਸਟਰੀ, ਲੇਬਰ ਦੇ ਕੰਮ ਜਾਂ ਹੋਰ ਕੰਮਾਂ ਵਿਚ ਸਪਰੈਡ ਕਰ ਦਿਤਾ ਜਾਂਦਾ ਹੈ ਟ੍ਰੇਨਿੰਗ ਦੇਕੇ। ਸਿਰਫ 25 ਬੱਚੇ ਹੀ ਕਾਲਿਜ ਗੋਇੰਗ ਹੁੰਦੇ ਹਨ। ਇਸ ਬਾਰੇ ਫੈਸਲਾ ਟੀਚਰ, ਪੇਰੈਂਟਸ ਅਤੇ ਹੋਰ ਫੈਕਟਰਜ਼ ਮਿਲ ਕੇ ਕਰਦੇ ਹਨ। ਤੁਸੀਂ ਜੋ ਸੋਸ਼ਲਿਜ਼ਮ ਦੀ ਕਨਸੈਪਸ਼ਨ ਦਸੀ ਹੈ ਇਹ ਤਾਂ ਇਕ ਧੋਖਾ ਜਿਹਾ ਦੇਣ ਵਾਲੀ ਗਲ ਹੈ। ਤੁਸੀਂ ਫ੍ਰੀ ਐਜੂਕੇਸ਼ਨ ਹਾਲੇ 10ਵੀਂ ਜਮਾਤ ਤਕ ਨਹੀਂ ਲਿਆ ਸਕੇ, ਮਗਰ ਇਸ ਤਰ੍ਹਾਂ ਦੇ ਰੈਜ਼ੋਲਿਊਸ਼ਨ ਲਿਆਕੇ ਇਕ ਚੀਪ ਪਬਲਿਸਿਟੀ ਹਾਸਲ ਕਰਨਾ ਚਾਹੁੰਦੇ ਹੋ। ਇਹ ਨਹੀਂ ਦਸਿਆ ਕਿ ਇਹ ਚੀਜ਼ ਹਾਸਲ ਕਿਵੇਂ ਕਰਨੀ ਹੈ। ਪ੍ਰੈਕਟੀਕਲ ਐਪਰੋਚ ਹੋਣੀ ਚਾਹੀਦੀ ਹੈ, ਸਿਰਫ ਨਾਰਾ ਲਾਕੇ ਜਨਤਾ ਨੂੰ, ਸਾਨੂੰ ਅਤੇ ਆਪਣੇ ਆਪ ਨੂੰ ਕਨਫਿਊਜ਼ਅਨ ਵਿਚ ਨਾ ਪਾਉ। ਫਿਰ ਅੱਗੇ 'ਫਰੀ ਮੈਡੀਕਲ ਏਡ' ਦਾ ਜ਼ਿਕਰ ਹੈ। ਇਸ ਬਾਰੇ ਸਭ ਨੂੰ ਪਤਾ ਹੈ ਕਿ ਇੰਗਲੈਂਡ ਅਤੇ ਉਸੇ ਤਰਾਂ ਦੇ ਦੂਜੇ ਦੇਸ਼ਾਂ ਵਿਚ ਫਰੀ ਹੈਲਥ ਸਰਵਿਸਜ਼ ਹਨ, ਕੰਟਰੀਬਿਊਟਰੀ ਤਰੀਕੇ ਤੇ ਚਲ ਰਹੀਆਂ ਹਨ। ਜਦੋਂ ਕੋਈ ਐਮਰਜੈਂਸੀ ਜਾਂ ਬੀਮਾਰੀ ਆ ਜਾਵੇ ਤਾਂ ਉਹ ਫਰੀ ਇਲਾਜ ਦੇ ਮੁਸਤਹਿਕ ਹੁੰਦੇ ਹਨ। ਇਥੇ ਦੋ ਲਫਜ਼ ਰਖ ਦਿਤੇ ਹਨ। ਇਹ ਨਹੀਂ ਦਸਿਆ ਕਿ ਕੀ ਸਕੀਮ ਹੈ, ਕਿਥੋਂ ਬਜਟ ਆਵੇਗਾ ਅਤੇ ਸਾਰੀ ਚੀਜ਼ ਦਾ ਮਤਲਬ ਕੀ ਹੈ। ਸ੍ਰੀ ਯਸ਼ ਜੀ ਭਾਵੇਂ ਦਸ ਸਕਣ ਪਰ ਅਫਸੋਸ ਹੈ ਕਿ ਉਹ ਇਥੇ ਬੈਠੇ ਹੋਏ ਹੀ ਨਹੀਂ ਹਨ। ਇਨਾਂ ਕੁ ਇਨ੍ਹਾਂ ਨੂੰ ਇੰਟਰੈਸਟ ਹੈ। ਇਨ੍ਹਾਂ ਦੀ ਸਪੀਚ ਵਿਚ ਵੀ ਇਹ ਗਲ ਕਲੀਅਰ ਨਹੀਂ ਸੀ ਕਿ ਸਕੀਮ ਕੀ ਹੈ ਅਤੇ ਇਸ ਦੀ ਇੰਪਲੀਮੈਂਟੇਸ਼ਨ ਕਿਵੇਂ ਹੋਣੀ ਚਾਹੀਦੀ ਹੈ। ਇਕ ਅਜੀਬ ਜਿਹਾ ਸੋਸ਼ਲਿਜ਼ਮ ਦਾ ਸਲੋਗਨ ਹੈ ਜਿਸ ਨਾਲ ਅਸੀਂ ਨਾ ਇਧਰ ਦੇ ਰਹੇ ਨਾ ਉਧਰ ਦੇ ਰਹੇ ਜਿਸ ਤਰ੍ਹਾਂ ਸੋਸ਼ਲਿਜ਼ਮ ਦਾ ਨਜ਼ਾਰਾ ਇਨ੍ਹਾਂ ਨੇ ਬਠਿੰਡਾ, ਸੰਗਰੂਰ, ਸ਼ਿਮਲੇ ਵਿਚ ਹਾਈ ਬਿਡਰਜ਼ ਅਤੇ ਲੋ ਬਿਡਰਜ਼ ਬਣਾ ਕੇ ਦਿਖਾਇਆ, ਉਹ ਸਭ ਦੇ ਸਾਹਮਣੇ ਹੈ। ਇੰਪਲੀਮੈਂਟੇਸ਼ਨ ਬਾਰੇ ਮੇਰੇ ਇਕ ਸਵਾਲ ਦੇ ਜਵਾਬ ਵਿਚ ਦਸਿਆ ਗਿਆ ਕਿ ਇਸ ਪਾਸੇ ਵੀ ਬੁਰੀ ਹਾਲਤ ਹੈ ਅਤੇ ਸਰਕਾਰ ਕੁਝ ਨਹੀਂ ਕਰ ਸਕੀ। ਦੂਜੇ ਕਈ ਮੁਲਕਾਂ ਵਿਚ ਗਵਰਨਮੈਂਟਸ ਕੋਸ਼ਿਸ਼ਾਂ ਕਰਦੀਆਂ ਹਨ ਕਿ ਜਿਸ ਕਿਸੇ ਨੂੰ ਨੌਕਰੀ ਨਾ ਮਿਲ ਸਕੇ ਉਸ ਨੂੰ ਕੁਝ ਪਾਊਂਡ ਜਾਂ ਕੁਝ ਡਾਲਰ ਗੁਜ਼ਾਰਾ ਕਰਨ ਲਈ ਦਿਤੇ ਜਾਂਦੇ ਹਨ। ਇਹ ਜੋ ਪਾਰਟੀ ਇੰਨ ਪਾਵਰ ਹੈ ਉਸ ਨੂੰ ਚਾਹੀਦਾ ਸੀ ਕਿ ਉਹ ਇਸ ਰੈਜ਼ੋਲਿਊਸ਼ਨ ਦੀ ਬਜਾਏ ਇਕ ਠੋਸ ਜਿਹੀ ਐਪਰੋਚ ਕਰਦੀ ਕਿ ਇਹ ਪ੍ਰੋਗਰਾਮ ਹੈ ਪੰਜ-ਸਾਲਾ ਪਲੈਨ ਹੈ ਇਸ ਮੁਤਾਬਕ ਸੋਸ਼ਲਿਜ਼ਮ ਲਿਆਉਣਾ ਹੈ। ਇਕ ਵੇਗ ਜਿਹੀ ਚੀਜ਼ ਲਿਆ ਕੇ, ਹਾਊਸ ਦੇ ਤਿੰਨ ਚਾਰ ਦਿਨ ਲੈਕੇ ਉਨ੍ਹਾਂ ਨੇ ਹਾਊਸ ਨਾਲ ਇਨਸਾਫ ਨਹੀਂ ਕੀਤਾ। ਫਿਰ ਉਸ ਦੇ ਬਾਅਦ ਕਹਿੰਦੇ ਹਨ :

> "This Assembly further recommends to Government to place before it by the 31st of March, 1965, at the latest, a detailed plan indicating the time by which the above-mentioned facilities could be provided and the sources from which the expenditure to be incurred thereon would be met."

ਚੇਅਰਮੈਨ ਸਾਹਿਬ, ਇਨ੍ਹਾਂ ਨੇ ਪੰਜ ਸਾਲਾ ਪਲਾਨ ਬਣਾਈ ਹੈ। ਉਸ ਵਿਚ ਐਲੋਕੇਸ਼ਨਾਂ ਹਨ ਅਤੇ ਕਈ ਕਿਸਮ ਦੀਆਂ ਸਟੇਟ ਪਲਾਨਿੰਗ ਬਾਡੀਜ਼ ਬਣਾਈਆਂ ਹਨ। ਜੋ ਇਨ੍ਹਾਂ ਨੇ ਭੁਵਨੇਸ਼ਵਰ ਵਿਚ ਪੈਟਰਨ ਸੈਟ ਕੀਤਾ ਸੀ ਉਸ ਅਨੁਸਾਰ ਕੋਈ ਇਨਸਟਰਕਸ਼ਨਜ਼ ਜਾਰੀ ਨਹੀਂ ਕੀਤੀਆਂ ਗਈਆਂ। ਇਸ ਤਰ੍ਹਾਂ ਨਾਲ ਇਸ ਹਾਊਸ ਦਾ ਤਿੰਨ ਦਿਨ ਦਾ ਵਕਤ ਲੈ ਲਿਆ ਗਿਆ ਹੈ

ਅਤੇ ਮੈਂ ਸਮਝਦਾ ਹਾਂ ਜ਼ਾਇਆ ਕਰ ਦਿਤਾ ਗਿਆ ਹੈ ਇਨ੍ਹਾਂ ਦੀ ਲਾ-ਇਲਮੀ ਦੀ ਵਜ੍ਹਾ ਨਾਲ । ਇਨ੍ਹਾਂ ਨੇ ਇਸ ਨੂੰ ਪੜ੍ਹਨ ਦੀ ਖੇਚਲ ਨਹੀਂ ਕੀਤੀ ਅਤੇ ਆਪਣੇ ਫਰਾਇਜ਼ ਦੀ ਅਦਾਇਗੀ ਨਹੀਂ ਕੀਤੀ । ਇਸ ਤਰੀਕੇ ਨਾਲ ਲੈਜਿਸਲੇਟਰਜ਼ ਨੂੰ ਇਸ ਗਲ ਦਾ ਦੁਖ ਹੈ ਇਹ ਇਕ ਬੇਸਲੈਸ ਰੈਜ਼ੋਲਿਊਸ਼ਨ ਹੈ ।

ਚੇਅਰਮੈਨ ਸਾਹਿਬ, ਜਦੋਂ ਅਸੀਂ ਇਸ ਰੈਜ਼ੋਲਿਊਸ਼ਨ ਨੂੰ ਡਿਸਕਸ ਕਰਦੇ ਹਾਂ ਤਾਂ ਸੋਸ਼ਲਿਜ਼ਮ ਬਾਰੇ ਚਾਰ ਪੰਜ ਬੁਨਿਆਦੀ ਖਿਆਲ ਸਾਡੇ ਸਾਹਮਣੇ ਆਉਂਦੇ ਹਨ । ਇਸ ਤਰ੍ਹਾਂ ਦੀਆਂ ਰੋਜ਼ਾਨਾ ਇਸਤੇਮਾਲ ਵਿਚ ਆਉਣ ਵਾਲੀਆਂ ਗਲਾਂ ਹਨ ਅਤੇ ਇਹ ਪਤਾ ਲਗਦਾ ਹੈ ਕਿ ਇਹ ਕਿਸ ਤਰ੍ਹਾਂ ਢਾਲ ਰਹੇ ਹਨ ਅਤੇ ਕਿਸ ਤਰੀਕੇ ਦਾ ਸੋਸ਼ਲਿਜ਼ਮ ਇਹ ਲਿਆਣਾ ਚਾਹੁੰਦੇ ਹਨ । ਸੋਸ਼ਲਿਜ਼ਮ ਕਦੇ ਲਿਆਇਆਂ ਨਹੀਂ ਆਉਂਦਾ ਬਲਕਿ ਆਪਣੇ ਆਪ ਆ ਜਾਂਦਾ ਹੈ । ਇਹ ਤਾਂ ਅਟੈਨਸ਼ਨ ਨੂੰ ਡਾਈਵਰਟ ਕਰਨਾ ਚਾਹੁੰਦੇ ਹਨ ਅਤੇ ਦੂਜੇ ਪਾਸੇ ਵਲ ਚੈਨੇਲਾਈਜ਼ ਕਰਨਾ ਚਾਹੁੰਦੇ ਹਨ। ਇਸ ਲਈ ਇਹ ਕਾਮਯਾਬ ਨਹੀਂ ਹੋ ਸਕਦਾ । ਇਹ ਠੀਕ ਹੈ ਮੈਂ ਆਪ ਵੀ ਸੋਸ਼ਲਿਸਟ ਇਕਾਨੋਮੀ ਦਾ ਹਾਮੀ ਹਾਂ ਪਰ ਇਨ੍ਹਾਂ ਨੂੰ ਕੋਈ ਸਿੱਧਾ ਸੋਚ ਕੇ ਦਿਆਨਤਦਾਰੀ ਨਾਲ ਆਪਣਾ ਪ੍ਰੋਗਰਾਮ ਬਨਾਣਾ ਚਾਹੀਦਾ ਹੈ, ਪਰ ਇਨ੍ਹਾਂ ਦੇ ਮਨਾਂ ਵਿਚ ਕੋਈ ਦਿਆਨਤਦਾਰੀ ਨਹੀਂ । ਇਹ ਤਾਂ ਪ੍ਰਸਤਾਵ ਹੀ ਇਸ ਲਈ ਲਿਆਏ ਹਨ ਕਿ ਲੋਕਾਂ ਦੇ ਵਿਚਾਰ ਨੂੰ ਡਾਇਵਰਟ ਕੀਤਾ ਜਾਵੇ, ਧਿਆਨ ਨੂੰ ਗਲਤ ਪਾਸੇ ਵਲ ਲਿਜਾਇਆ ਜਾਵੇ ਜੋ ਕਿ ਲੋਕਾਂ ਨਾਲ ਬੇਇਨਸਾਫੀ ਹੈ ਅਤੇ ਇਹ ਇਕ ਗਲਤ ਕਦਮ ਹੈ । ਸੋਸ਼ਲਿਜ਼ਮ ਹੈ ਕੀ ? ਅਜ 20ਵੀਂ ਸਦੀ ਵਿਚੋਂ ਅਸੀਂ ਜਾ ਰਹੇ ਹਾਂ, ਕੋਈ ਮੈਡੀਵੀਅਲ ਏਜ ਨਹੀਂ । ਇਸ ਵਿਚ ਨਾ ਕੋਈ ਫਿਲਾਸਫੀ ਆਈ ਹੈ ਨਾ ਕੋਈ ਖਿਆਲਾਤ ਆਏ ਹਨ ਅਤੇ ਪੈਟਰਨ ਹੀ ਮੁਖਤਲਿਫ ਹੈ । ਮੈਂ ਸਮਝਦਾ ਹਾਂ ਕਿ ਰਿਚ ਕੰਟਰੀ ਹੁੰਦੇ ਹੋਏ ਵੀ ਕਿਸੇ ਦੇਸ਼ ਦੀ ਇਕਾਨੋਮੀ ਨੂੰ ਸੋਸ਼ਲਿਸਟ ਕਿਹਾ ਜਾ ਸਕਦਾ ਹੈ ਅਤੇ ਗਰੀਬ ਤੋਂ ਗਰੀਬ ਦੇਸ਼ ਹੋਵੇ ਤਾਂ ਉਸ ਦੀ ਇਕਾਨੋਮੀ ਸੋਸ਼ਲਿਸਟ ਹੋਵੇ ਤਾਂ ਵੀ ਉਹ ਕੈਪੀਟਲਿਸਟ ਹੀ ਨਜ਼ਰ ਆਉਂਦੀ ਹੈ । ਮੈਂ ਇੰਗਲੈਂਡ ਦੀ ਇਕਾਨੋਮੀ ਨੂੰ ਵੇਖਿਆ ਹੈ, ਥੋੜੀ ਜਿਹੀ ਕੈਪੀਟਲਿਸਟ ਹੈ ਪਰ ਬਾਕੀ ਸਾਰੀ ਅਵਾਮ ਦੇ ਭਲੇ ਲਈ ਅਤੇ ਅਵਾਮ ਦੀ ਬੇਹਤਰੀ ਲਈ ਹੈ । ਇਸ ਲਈ ਉਸ ਨੂੰ ਸੋਸ਼ਲਿਸਟ ਕਿਹਾ ਜਾ ਸਕਦਾ ਹੈ । ਦੇਸ਼ ਦੀ ਪਲਾਨਿੰਗ ਅਤੇ ਇਕਾਨੋਮੀ ਇਸ ਤਰ੍ਹਾਂ ਦੀ ਹੋਵੇ ਕਿ ਗਰੀਬ ਆਦਮੀ ਪਰਾਗਰੈਸ ਕਰੇ। ਪਰ ਅਜ ਇਥੇ ਅਸੀਂ ਕੀ ਵੇਖਦੇ ਹਾਂ ? ਇਸ ਦੇਸ ਦੀ ਇਕਾਨੋਮੀ ਕੈਪੀਟਲਿਸਟ ਡਾਮੀਨੇਟਿਡ ਹੈ । ਜੋ ਪਾਲੀਸੀ ਇਸ ਦੇਸ਼ ਵਿਚ ਆਉਂਦੀ ਹੈ, ਜੋ ਪ੍ਰੋਗ੍ਰਾਮ ਬਣਦਾ ਹੈ ਉਸ ਨੂੰ ਬਣਾਉਣ ਵਾਲਿਆਂ ਵਿਚ ਇਸ ਕਿਸਮ ਦੇ ਅਨਸਰ ਦਾ ਹਥ ਹੁੰਦਾ ਹੈ । ਇਸ ਦੇਸ਼ ਦੀ ਇਕਾਨੋਮੀ ਵਿਚ ਜੋ ਝਲਕ ਸਾਨੂੰ ਦਿਤੀ ਗਈ ਹੈ ਉਸ ਵਿਚ ਕੈਪੀਟਲਿਸਟ ਇਕਾਨੋਮੀ ਦੀ ਮਦਦ ਵਿਖਾਈ ਦਿੰਦੀ ਹੈ ।

ਇਸ ਦੇ ਨਾਲ ਹੀ ਸਾਡੀ ਇਹ ਬਦਕਿਸਮਤੀ ਹੈ ਕਿ ਸਮਾਜ ਵਿਚ ਵੰਡਾਂ ਪਾਈਆਂ ਗਈਆਂ ਹਨ । ਗਰੀਬ ਕਿਸਾਨ ਦੀ ਭਲਾਈ ਦਾ ਨਾਅਰਾ ਲਗਾਇਆ ਜਾਂਦਾ ਹੈ ਪਰ ਸੁਸਾਇਟੀ ਵਿਚ ਕਿਤੇ ਹਰੀਜਨ ਹਨ ਕਿਤੇ ਕਾਸਟ ਸਿਸਟਮ ਹੈ ਕਿਤੇ ਪ੍ਰੋਫੈਸ਼ਨ ਦੇ ਨਾਮ ਤੇ ਵੰਡਾਂ ਹਨ ਅਤੇ ਇਸ ਤਰ੍ਹਾਂ ਐਕਸਪਲਾਇਟ ਕੀਤਾ ਜਾਂਦਾ ਹੈ । ਅਤੇ ਇਕਾਨੋਮੀ ਦੇ ਤੌਰ ਤੇ ਨਾ ਇਨ੍ਹਾਂ ਕਲਾਸਾਂ ਦਾ ਭਲਾ ਤੇ ਨਾ ਹੀ ਦੂਸਰਿਆਂ ਦਾ ਭਲਾ ਹੋਇਆ ਹੈ ਤੇ ਨਾ ਹੀ ਹੋਣਾ ਹੈ । ਇਸ

[ਸਰਦਾਰ ਗੁਰਦਿਆਲ ਸਿੰਘ ਢਿੱਲੋਂ]

ਦੇਸ਼ ਵਿਚ ਇਸ ਤਰ੍ਹਾਂ ਦਾ ਮਾਹੌਲ ਪੈਦਾ ਕਰ ਦਿਤਾ ਗਿਆ ਹੈ ਕਿ ਉਨ੍ਹਾਂ ਨੂੰ ਮੈਂਬਰ ਆਫ ਦੀ ਸੁਸਾਇਟੀ ਨਹੀਂ ਸਮਝਿਆ ਜਾਂਦਾ, ਉਨ੍ਹਾਂ ਦੀ ਹਾਲਤ ਬਦਤਰ ਹੋ ਗਈ ਹੈ, ਉਨ੍ਹਾਂ ਦੀ ਇਕੋਨੋਮੀ ਸ਼ੈਟਰ ਕਰ ਦਿਤੀ ਗਈ ਹੈ । ਦੂਜੇ ਪਾਸੇ ਇਹ ਕਿਹਾ ਜਾਂਦਾ ਹੈ ਕਿ ਇਕ ਇਕ ਏਕੜ ਦੀ ਸਕੀਮ ਦੋ ਦੋ ਏਕੜ ਦੀ ਸਕੀਮ ਲਾਗੂ ਕਰ ਦਿਤੀ ਹੈ ਪਰ ਇਹ ਸਕੀਮ ਸ਼ਾਕਿੰਗ ਹੈ । ਅਜ ਵੀਹਵੀਂ ਸਦੀ ਵਿਚ ਐਗਰੇਰਿਅਨ ਰੀਫਾਰਮ ਜੋ ਕੀਤੇ ਜਾ ਰਹੇ ਹਨ ਇਨ੍ਹਾਂ ਨਾਲ ਸੁਸਾਇਟੀ ਸ਼ੈਟਰ ਹੋ ਗਈ ਹੈ । ਇਹ ਇਕ ਇਕ ਏਕੜ ਜਾਂ ਦੋ ਦੋ ਏਕੜ ਨਾਲ ਇਸ ਮਾਮਲੇ ਨੂੰ ਹਲ ਕਰਨਾ ਚਾਹੁੰਦੇ ਹਨ, ਪਰ ਮੇਰੀ ਸਮਝ ਵਿਚ ਨਹੀਂ ਆਉਂਦਾ ਕਿ ਇਹ ਕਿਸ ਤਰਾਂ ਇਸ ਨੂੰ ਠੀਕ ਕਰ ਸਕਦੇ ਹਨ । ਇਹ ਸਕੀਮ ਜ਼ਰੂਰ ਠੀਕ ਹੁੰਦੀ ਜੇਕਰ ਇਕ ਕਲਾਸ ਜਾਂ ਸੁਸਾਇਟੀਆਂ ਦਾ ਇਕ ਸੈਕਸ਼ਨ ਠੀਕ ਹੋ ਜਾਂਦਾ, ਖੁਸ਼ ਹੋ ਜਾਂਦਾ, ਪਰ ਇਹ ਗਲ ਨਹੀਂ, ਇਹ ਇਨਾਂ ਨੂੰ ਵੀ ਸੈਟਿਸਫਾਈ ਨਹੀਂ ਕਰ ਸਕੇ । ਨਾ ਤਾਂ ਦੋ ਏਕੜ ਵਾਲੇ ਜਾਂ ਤਿੰਨ ਏਕੜ ਵਾਲੇ ਹੀ ਖੁਸ਼ ਹਨ ਤੇ ਨਾ ਹੀ ਦੂਸਰੀ ਕਲਾਸ ਜਿਸ ਨੂੰ 30 ਏਕੜ ਦਿਤੀ ਗਈ ਹੈ, ਉਹ ਖੁਸ਼ ਹਨ । ਇਹ ਤਾਂ ਇਕਨਾਮਿਕ ਦੀ ਥਾਂ ਅਨਇਕਨਾਮਿਕ ਬਣ ਗਈਆਂ ਹਨ । ਇਹ ਇਸ ਤਰ੍ਹਾਂ ਦੀਆਂ ਫਿੱਗਰਜ਼ ਸਾਨੂੰ ਦਸ ਦਿੰਦੇ ਹਨ ਪਰ ਇਸ ਤਰ੍ਹਾਂ ਦੀ ਲਾਪ-ਸਾਈਟਿਡ ਇਕਾਨੋਮੀ ਦੁਨੀਆਂ ਵਿਚ ਕਿਤੇ ਵੀ ਨਜਰ ਨਹੀਂ ਆਉਂਦੀ ਕਿ ਇਕ ਏਕੜ ਤੇ ਦੋ ਏਕੜ ਤੇ ਇਹ ਫਖਰ ਕਰਨ ਲਗ ਪੈਣ । ਇਸ ਤਰ੍ਹਾਂ ਕਦੇ ਵੀ ਲੈਂਡ ਰੀਫਾਰਮ ਨਹੀਂ ਹੋਣੇ ਅਤੇ ਨਾ ਹੀ ਸੋਸ਼ਲਿਜਮ ਆ ਸਕਦਾ ਹੈ । ਇਸ ਦਾ ਹਲ ਉਸ ਸਮੇਂ ਤਕ ਨਹੀਂ ਹੋਣਾ ਜਦ ਤਕ ਕਿ ਤੁਸੀਂ ਕੰਪਲਸਰੀ ਕੋਆਪ੍ਰੇਟਿਵ ਨਾ ਬਣਾਉ । ਤੁਹਾਡੀ ਇਕਾਨੋਮੀ ਨਹੀਂ ਚਲ ਸਕੇਗੀ । ਪਹਿਲਾਂ ਤਾਂ ਸਾਊਂਡ ਇਕਾਨੋਮੀ ਚਲਦੀ ਸੀ ਪਰ ਤੁਸੀਂ ਆਪ ਹੀ ਇਸ ਤਰ੍ਹਾਂ ਦੀਆਂ ਲੈਂਡ ਰੀਫਾਰਮਜ਼ ਲਿਆ ਕੇ ਇਸ ਨੂੰ ਸ਼ੈਟਰ ਕਰ ਦਿਤਾ ਹੈ । ਲੈਂਡ ਟੂ ਦੀ ਟਿਲਰ ਦਾ ਨਾਅਰਾ ਕੋਈ ਫਾਇਦਾ ਨਹੀਂ ਕਰ ਸਕਿਆ । ਇਸ ਪੁਰਾਣੀ ਇਕਾਨੋਮੀ ਵਿਚ ਡਰਾਸਟਿਕ ਚੇਂਜ ਲਿਆਣ ਨਾਲ ਕੁਝ ਨਹੀਂ ਬਣ ਸਕਿਆ । ਦੋ ਏਕੜ ਵਾਲਿਆਂ ਤੋਂ ਲੈ ਕੇ 30 ਏਕੜ ਵਾਲਿਆਂ ਤਕ ਕਿਸੇ ਨਾਲ ਵੀ ਇਹ ਮਸਲਾ ਹਲ ਨਹੀਂ ਹੋ ਸਕਿਆ । ਇਸ ਲਈ ਇਸ ਨੂੰ ਜਾਂ ਤਾਂ ਕੰਪਲਸਰੀ ਕਰ ਦਿਉ, ਇਕੱਠਾ ਕਰ ਦਿਉ ਜਾਂ ਪਾਰਟਨਰਸ਼ਿਪ ਕਰ ਦਿਉ ਜਾਂ ਜੇਕਰ ਇਹ ਨਾ ਹੋ ਸਕੇ ਤਾਂ ਕਲੈਕਟਿਵ ਫਾਰਮਿੰਗ ਕਰ ਦਿਉ । ਇਸ ਦਾ ਹਲ ਹੋਣਾ ਚਾਹੀਦਾ ਹੈ । ਤੁਸੀਂ ਐਗਰੇਰਿਅਨ ਰੀਫਾਰਮ ਦੇ ਨਾਮ ਤੇ ਕਿਸ ਤਰ੍ਹਾਂ ਲੋਕ ਨੂੰ ਧੋਖਾ ਦੇ ਸਕਦੇ ਹੋ । ਵਰਲਡ ਨਾਲ ਆਪਣੀ ਇਕਾਨੋਮੀ ਨੂੰ ਪਰਖ ਕੇ ਵੇਖੋ ਕਿ ਕਿਸ ਤਰ੍ਹਾਂ ਕੀਤਾ ਜਾ ਰਿਹਾ ਹੈ । ਤੁਸੀਂ ਜਸ ਤਰ੍ਹਾਂ ਕਰ ਰਹੇ ਹੋ ਕੋਈ ਹਲ ਨਹੀਂ ਜਿੰਨਾ ਚਿਰ ਤੁਸੀਂ ਮੈਕੇਨਾਇਜ਼ਡ ਫਾਰਮਿੰਗ ਕਰਕੇ ਇਸ ਨੂੰ ਨਾ ਚਲਾਉ ।

ਫਿਰ ਤੁਸੀਂ ਸੈਲਫ ਸਫੀਸ਼ੈਂਸੀ ਦਾ ਜ਼ਿਕਰ ਕਰਦੇ ਹੋ, ਗੀਤ ਗਾਉਂਦੇ ਹੋ ਪਰ ਇਸ ਵਿਚ ਵੀ ਫੇਲ੍ਹ ਹੋਏ ਹੋ । ਹਰ ਸਾਲ ਅਨਾਜ ਬਾਹਰ ਤੋਂ ਮੰਗਵਾਣਾ ਪੈਂਦਾ ਹੈ ਅਤੇ ਫੈਮਿਨ ਦੀਆਂ ਕੰਡੀਸ਼ਨਜ਼ ਬਣ ਜਾਂਦੀਆਂ ਹਨ, ਫਿਰ ਰੋਂਦੇ ਹੋ । ਇਸ ਦੀ ਕੀ ਵਜ੍ਹਾ ਹੈ ? ਵਜ੍ਹਾ ਬਿਲਕੁਲ ਸਾਫ ਹੈ ਕਿ ਓਲਡ ਪਾਲੀਸੀ ਨੂੰ ਐਗਰੇਰੀਅਨ ਪਾਲੀਸੀ ਨੂੰ ਤੁਸੀਂ ਸ਼ੈਟਰ ਕਰ ਦਿਤਾ ਹੈ ਅਤੇ ਨਿਊ ਪਾਲੀਸੀ ਤੁਸੀਂ ਬਣਾ ਨਹੀਂ ਸਕੇ । ਅਤੇ ਤੀਸਰਾ ਕੋਰਸ ਤੁਸੀਂ ਫਾਲੋ ਨਹੀਂ ਕਰ ਸਕਦੇ । ਤੁਹਾਡੇ ਵਿਚ ਇੰਨੀ ਹਿੰਮਤ ਨਹੀਂ । ਇਸ ਦਾ ਕਾਰਨ ਇਹ ਹੈ ਕਿ ਸੁਸਾਇਟੀ ਇਨ੍ਹਾਂ ਨੇ ਮਿਕਸਡ ਕਰ ਦਿਤੀ ਹੈ । ਇਥੇ ਰਾਣੀਆਂ ਹਨ, ਰਾਜੇ ਹਨ ਅਤੇ ਕੇਸਰਾ ਰਾਮ ਵਰਗੇ ਵੀ ਹਨ ਅਤੇ ਇਨ੍ਹਾਂ ਦੇ ਵਿਊਜ਼ ਕਨਫਲਿਕਟ ਕਰਦੇ ਹਨ । ਸਹੀ ਤੌਰ ਤੇ ਸੋਸ਼ਲਿਸਟ ਇਕਾਨੋਮੀ

ਨਹੀਂ ਲਿਆ ਸਕਦੇ ਜਦ ਤਕ ਕਿ ਸਮਾਜ ਜੁਆਇੰਟ ਇੰਟੈਗਰੇਟਿਡ ਨਾ ਹੋ ਜਾਵੇ ਅਤੇ ਕੰਪਲੀਟਲੀ ਨਾ ਹੋ ਜਾਵੇ । ਮਲਕੀਅਤਾਂ ਤਾਂ ਹੁਣ ਰਹੀਆਂ ਨਹੀਂ, ਇਸ ਲਈ ਸੋਸ਼ਲਿਜ਼ਮ ਲਿਆਂਣ ਲਈ ਕੁਲੈਕਟਿਵ ਫਾਰਮਿੰਗ ਕਰਨ ਦੀ ਲੋੜ ਹੈ ।

ਫਿਰ ਇਹ ਸਲੋਗਨ ਦਿਤਾ ਜਾਂਦਾ ਹੈ ਕਿ ਮੀਨਜ਼ ਆਫ ਪ੍ਰੋਡਕਸ਼ਨ ਤੇ ਕੰਟ੍ਰੋਲ ਕੀਤਾ ਜਾਵੇ । ਪਰ ਇਸ ਵਿਚ ਜਿਹੜੀ ਪ੍ਰਾਬਲਮ ਹੈ ਉਸ ਵਲ ਧਿਆਨ ਨਹੀਂ ਦਿਤਾ ਗਿਆ । ਇਸ ਲਈ ਜ਼ਰੂਰੀ ਹੈ ਕਿ ਜੋ ਇਸ ਵਿਚ ਡਿਸਪੈਰੇਟੀ ਹੈ ਉਸ ਨੂੰ ਹਟਾਇਆ ਜਾਵੇ । ਫਾਰਮਰਜ਼ ਕਲਾਸ ਵਿਚ ਅਤੇ ਦੂਜੀ ਕਲਾਸ ਵਿਚ ਜੋ ਇਮਤਿਆਜ਼ ਹੈ ਉਸ ਨੂੰ ਦੂਰ ਕੀਤਾ ਜਾਵੇ । ਇਕ ਪਾਸੇ ਤਾਂ ਪ੍ਰੋਡਕਸ਼ਨ ਤੇ ਕੰਟਰੋਲ ਅਤੇ ਫਰਟਿਲਾਇਜਰਜ ਦੀ ਵੰਡ ਤੇ ਕੰਟਰੋਲ ਤੇ ਦੂਜੇ ਪਾਸੇ ਸੋਸ਼ਲਿਜ਼ਮ ਇਹ ਕਿਸ ਤਰ੍ਹਾਂ ਗਲ ਚਲ ਸਕਦੀ ਹੈ ਜਦ ਤਕ ਕਿ ਫਰੀਡਮ ਨਾ ਦਿਤੀ ਜਾਵੇ । ਸੋਸ਼ਲਿਜਮ ਦੇ ਨਾਮ ਤੇ ਬੈਲੈਂਸਿਜ ਅਤੇ ਚੈਕਸ ਲਗਾਣੀਆਂ ਦੋ ਸੈਲਫ ਕੰਟ੍ਰੇਡਿਕਟਰੀ ਗੱਲਾਂ ਹਨ । ਇਹ ਕਿਸ ਤਰ੍ਹਾਂ ਚਲ ਸਕਦਾ ਹੈ । ਜੇਕਰ ਤੁਸੀਂ ਵੈਲਫੇਅਰ ਸਟੇਟ ਚਾਹੁੰਦੇ ਹੋ ਜਾਂ ਸੋਸ਼ਲਿਸਟ ਇਕਾਨੌਮੀ ਲਿਆਉਣਾ ਚਾਹੁੰਦੇ ਹੋ ਤਾਂ ਪ੍ਰੋਡਕਸ਼ਨ ਨੂੰ ਹੈਂਡਲ ਕਰੋ ਪਰ ਕਿਸੇ ਤਰੀਕੇ ਨਾਲ । ਨਹੀਂ ਤਾਂ ਤੁਹਾਡਾ ਸੋਸਲਿਜ਼ਮ ਨਹੀਂ ਆਵੇਗਾ । (ਘੰਟੀ) ਇਹ ਤਾਂ ਅਜਿਹਾ ਸਬਜੈਕਟ ਹੈ ਜਿਸ ਤੇ ਸਾਰਾ ਦਿਨ ਬੋਲਿਆ ਜਾ ਸਕਦਾ ਹੈ, ਪਰ ਮੈਂ ਛੇਤੀ ਹੀ ਖਤਮ ਕਰ ਦਿਆਂਗਾ । ਮੈਂ ਇਹ ਕਹਾਂਗਾ ਕਿ ਮੀਨਜ਼ ਆਫ ਪ੍ਰੋਡਕਸ਼ਨ ਵਿਚ ਬੈਲੈਂਸ ਰਖਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਅਸੀਂ ਬੜੇ ਹੈਰਾਨ ਹੁੰਦੇ ਹਾਂ ਜਦੋਂ ਇਸ ਵਿਚ ਵੈਸਟਿਡ ਇੰਟ੍ਰੈਸਟ ਕੰਮ ਕਰਦੇ ਵੇਖਦੇ ਹਾਂ, ਇਸ ਵਿਚ ਜਦ ਡਿਸਪੈਰੇਟੀ ਅਤੇ ਡਿਸਕ੍ਰਿਮੀਨੇਸ਼ਨ ਆ ਜਾਂਦੀ ਹੈ । ਇਥੇ ਵੀ ਵਿਤਕਰਾ ਬਣਾ ਦਿਤਾ ਗਿਆ ਹੈ, ਰੂਰਲ ਅਤੇ ਅਰਬਨ ਦੀ ਇਕ ਕਲਾਸ ਅਤੇ ਦੂਜੀ ਕਲਾਸ ਦੇ ਦਰਮਿਆਨ ਇਕ ਖਲੀਜ ਪੈਦਾ ਕਰ ਦਿਤੀ ਗਈ ਹੈ । ਤੁਸੀਂ ਤਾਂ ਜਾਣਦੇ ਹੀ ਹੋ ਕਿ ਇਸ ਤਰ੍ਹਾਂ ਨਾਲ ਇਨ੍ਹਾਂ ਨੇ ਰੂਰਲ ਇਕਾਨੌਮੀ ਨੂੰ ਲਿਟਾ ਕੇ ਰਖ ਦਿਤਾ ਹੈ, ਬਿਲਕੁਲ ਸ਼ੈਟਰ ਕਰ ਦਿਤਾ ਹੈ, ਇਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਅਰਬਨ ਪ੍ਰਾਪਰਟੀ ਬੈਲੰਸ ਵਗੈਰਾ ਵਾਸਤੇ ਨੈਗੋਸ਼ਿਏਸ਼ਨ ਦੇ ਆਧਾਰ ਤੇ ਗੱਲ ਕਰੋ ਦੂਸਰੇ ਪਾਸੇ ਜਦ ਪਿੰਡਾਂ ਦਾ ਜ਼ਿਕਰ ਆਉਂਦਾ ਹੈ ਤਾਂ ਕਲਾਸਲੈਸ ਸੁਸਾਇਟੀ ਦਾ ਨਾਅਰਾ ਲਾਉਂਦੇ ਹਨ । ਇਸ ਤਰ੍ਹਾਂ ਦੀ ਗੱਲ ਹੋਣ ਨਾਲ ਇਨ੍ਹਾਂ ਦੀ ਨੀਅਤ ਤੇ ਸ਼ੱਕ ਪੈ ਜਾਂਦਾ ਹੈ । ਇਸ ਵੇਲੇ ਸਭ ਤੋਂ ਵੱਡੀ ਗੱਲ ਜਿਹੜੀ ਲੋੜੀਂਦੀ ਹੈ ਉਹ ਇਹੋ ਹੈ ਕਿ ਰੂਲਿੰਗ ਪਾਰਟੀ ਇਕ ਡੈਫੀਨਿਟ ਪਾਲੀਸੀ ਤੇ ਚਲੇ । ਸੋਸ਼ਲਿਜ਼ਮ ਦਾ ਬੜੇ ਚਿਰ ਤੋਂ ਨਾਅਰਾ ਲਾਇਆ ਜਾਂਦਾ ਹੈ । ਪੰਡਿਤ ਨਹਿਰੂ ਜੀ ਨੇ ਸਭ ਤੋਂ ਪਹਿਲਾਂ ਇਸ ਦੀ ਹਮਾਇਤ ਕੀਤੀ ਪਰ ਬੜੇ ਚਿਰ ਤੋਂ ਇਹ ਨਾਅਰਾ ਨਾਅਰਾ ਬਣ ਕੇ ਹੀ ਰਹਿ ਗਿਆ ਹੈ । ਸਾਡੀ ਨੈਸ਼ਨਲ ਪਾਲੀਸੀ ਦਾ ਹੱਲ ਹੋਣਾ ਚੰਦ ਇਕ ਕੈਪੀਟਲਿਸਟਸ ਦੀ ਡਿਸਕਰੀਸ਼ਨ ਤੇ ਹੈ । ਇਹੋ ਵਜ੍ਹਾ ਹੈ ਕਿ ਸੋਸ਼ਲਿਜ਼ਮ ਕਾਂਗਰਸ ਆਰਗੇਨਾਈਜ਼ੇਸ਼ਨ ਦੇ ਤੌਰ ਤੇ ਇਸ ਮੁਲਕ ਵਿੱਚ ਨਹੀਂ ਲਿਆ ਸਕੀ । ਇਕ ਪਾਸੇ ਅਸੀਂ ਸੋਸ਼ਲਿਸਟ ਸਮਾਜ ਦਾ ਢਾਂਚਾ ਰਖ ਕੇ ਇਕ ਆਰਡੀਨਰੀ ਆਦਮੀ ਤੋਂ ਲੈਕੇ ਇਕ ਕੈਪੀਟਲਿਸਟ ਦੀ ਸਟੇਜ ਤੇ ਚਲੇ ਜਾਂਦੇ ਹਾਂ । ਮੈਂ ਸਮਝਦਾ ਹਾਂ ਕਿ ਇਕ ਅੰਡਰ-ਡੀਵੈਲਪਡ, ਅਨਡੀਵੈਲਪਡ ਅਤੇ ਇਕ ਗਰੀਬ ਦੇਸ਼ ਲਈ ਹੋਰ ਕੋਈ ਹੱਲ ਹੀ ਨਹੀਂ ਜਦੋਂ ਤਕ ਐਂਟਾਇਰਲੀ ਉਹ ਸੋਸ਼ਲਿਸਟ ਨਾ ਬਣੇ । ਇਕ ਦਫਾ ਇਕ ਇੰਗਲਿਸ਼ਮੈਨ ਨਾਲ ਕਾਰ ਦੇ ਵਿਚ ਗੱਲ ਹੋਈ, ਉਹਦੀਆਂ ਕਾਫੀ ਗੱਲਾਂ ਤੋਂ ਮੈਂ ਕਨਵਿਨਸ ਹੋਇਆ ਹਾਂ । ਉਸ ਦੇ ਵਿਚਾਰ ਸਨ ਕਿ ਕਿਸੇ ਕੰਟਰੀ ਦੀ ਪਾਲੀਸੀ ਸਪਸ਼ਟ ਹੋਣੀ ਚਾਹੀਦੀ ਹੈ । ਕੋਈ ਗੱਲ ਆਊਟਰਾਈਟਲੀ ਰੀਜੈਕਟ ਹੋਵੇ ਜਾਂ ਐਕਸੈਪਟ ਹੋਵੇ । ਏਥੇ ਤਕ ਵੀ ਇਨ੍ਹਾਂ ਨੂੰ ਰਿਸਕ ਲੈ ਲੈਣਾ ਚਾਹੀਦਾ ਹੈ ਕਿ ਕੰਟਰੀ ਵਿਚ ਕੈਪੀਟਲਿਸਟ ਰਹਿਣ ਯਾ ਕੌਣ ਮੈਨੂੰ ਤਾਂ ਇਸ ਗੱਲ ਤੇ

[ਸਰਦਾਰ ਗੁਰਦਿਆਲ ਸਿੰਘ ਢਿੱਲੋਂ]

ਵੀ ਹੈਰਾਨੀ ਹੁੰਦੀ ਹੈ ਕਿ ਇਸ ਮੁਲਕ ਦੀ ਐਜੂਕੇਸ਼ਨਲ ਪਾਲੀਸੀ ਵੀ ਉਨ੍ਹਾਂ ਲਾਈਨਾਂ ਤੇ ਨਹੀਂ ਜਿਨ੍ਹਾਂ ਤੇ ਕਿ ਇਹ ਚਲਣਾ ਚਾਹੁੰਦੇ ਹਨ । ਮੈਂ ਸਮਝਦਾ ਹਾਂ ਕਿ ਜਦੋਂ ਤਕ ਅਸੀਂ ਕੋਈ ਨਵਾਂ ਸਮਾਜ ਜਾਂ ਨਵਾਂ ਰਸਤਾ ਐਡਾਪਟ ਨਹੀਂ ਕਰਦੇ ਉਤਨਾ ਚਿਰ ਸੋਸ਼ਲਿਜ਼ਮ ਦੀ ਪ੍ਰਾਪਤੀ ਨਹੀਂ ਹੁੰਦੀ ।

ਦੇਸ਼ ਦਾ ਢਾਂਚਾ ਬਦਲਨਾਂ ਮੁਸ਼ਕਲ ਨਹੀਂ ਪਰ ਇਸ ਦੀ ਮਜ਼ਬੂਤੀ ਦਾ ਸਵਾਲ ਹੈ । ਅੱਜ ਬੇਸ਼ੁਮਾਰ ਐਸੇ ਇੰਸਟੀਚਿਊਸ਼ਨਜ਼ ਹਨ ਜਿਹੜੇ ਆਪੋ ਆਪਣੇ ਢੰਗ ਨਾਲ ਚਲਦੇ ਹਨ । ਕਿਤੇ ਕਿਸੇ ਤਰ੍ਹਾਂ ਦਾ ਪਰਚਾਰ ਹੋ ਰਿਹਾ ਹੈ ਅਤੇ ਕਿਤੇ ਕਿਸੇ ਤਰ੍ਹਾਂ ਦਾ ਪਰਚਾਰ ਹੈ । ਜਦੋਂ ਤੱਕ ਤੁਸੀਂ ਲੋਕਾਂ ਲਈ ਫਰੀ ਸੁਸਾਇਟੀ, ਪਰਾਪਰ ਐਜੂਕੇਸ਼ਨ ਅਤੇ ਫਰੀ ਟਰੇਨਿੰਗ ਨਹੀਂ ਦੇਵੋਗੇ ਉਦੋਂ ਤਕ ਜਿਸ ਸਮਾਜ ਦਾ ਢਾਂਚਾ ਤਸੀਂ ਬਣਾ ਰਹੇ ਹੋ ਇਹ ਉੱਚਾ ਨਹੀਂ ਉਠਣਾ । ਸਾਡੀ ਉਮਰ ਦੇ ਸਮਾਜ ਦੀਆਂ ਕੀ ਗਲਾਂ ਕਰਨੀਆਂ ਹਨ । ਨਵੀਂ ਜੈਨਰੇਸ਼ਨ ਨੂੰ ਵੀ ਮੌਜੂਦਾ ਵਿਦਿਅਕ ਢੰਗ ਨਾਲ ਅਸੀ ਠੀਕ ਤਿਆਰ ਨਹੀਂ ਕਰ ਰਹੇ । ਸਾਡੀ ਐਜੂਕੇਸ਼ਨ ਜੇ ਕਿਤੇ ਸਰਕਾਰੀ ਸਕੂਲਾਂ ਵਿਚ ਹੈ ਤਾਂ ਨਾਲ ਨਾਲ ਡੀਨਾਮੀਨੇਸ਼ਨਲ ਸਕੂਲਾਂ ਵਿਚ ਵੀ ਹੈ ਅਤੇ ਪ੍ਰਿਵਿਲਿਜਡ ਸਕੂਲ ਵੀ ਚਲ ਰਹੇ ਹਨ ਜੋ ਬਚਿਆਂ ਨੂੰ ਵਖ ਵਖ ਸਿਧਾਂਤ ਤੇ ਵਿਦਿਆ ਦਿੰਦੇ ਹਨ । ਜਦ ਤਕ ਅਸੀ ਵਿਦਿਅਕ ਢੰਗ ਨੂੰ ਸੋਸ਼ਲਿਸਟ ਪੈਟਰਨ ਤੇ ਨਹੀਂ ਚਲਾਉਂਦੇ ਉਦੋਂ ਤਕ ਸਾਡਾ ਸਮਾਜ ਉਪਰ ਨਹੀਂ ਉਠ ਸਕਦਾ । ਮੈਨੂੰ ਸਮਝ ਨਹੀਂ ਆਉਂਦਾ ਕਿ ਅਸੀਂ ਮੰਗਦੇ ਤਾਂ ਸੋਸ਼ਲਿਜ਼ਮ ਹਾਂ ਪਰ ਇਹ ਆਏਗਾ ਕਿਸ ਤਰਾਂ । (ਘੰਟੀ ਦੀ ਆਵਾਜ਼) ਗੱਲਾਂ ਤਾਂ ਮੈਂ ਬੜੀਆਂ ਕਰਨੀਆਂ ਹਨ, ਕੁਝ ਇਕ ਦਾ ਜ਼ਿਕਰ ਕਰਕੇ ਬੈਠ ਜਾਵਾਂਗਾ ।

ਮੈਂ ਇਕ ਗੱਲ ਅਨ-ਐਂਪਲਾਇਮੈਂਟ ਦੀ ਜ਼ਰੂਰ ਕਰਨੀ ਚਾਹੁੰਦਾ ਹਾਂ । ਇਹ ਮਸਲਾ ਵਿਲੇਜਿਜ਼ ਵਿੱਚ ਦਿਨੋ ਦਿਨ ਵਧਦਾ ਜਾ ਰਿਹਾ ਹੈ । ਇਸ ਪਾਸੇ ਸਰਕਾਰ ਨੂੰ ਫੌਰੀ ਸਟੈਪਸ ਉਠਾਉਣੇ ਚਾਹੀਦੇ ਹਨ । ਇਹ ਇਕ ਬੜੀ ਹੀ ਜ਼ਰੂਰੀ ਚੀਜ਼ ਹੈ ਕਿ ਇਸ ਦੇਸ਼ ਵਿਚ ਬੇਰੋਜ਼ਗਾਰੀ ਨਾ ਰਹੇ । ਇਸ ਗੱਲ ਦੀ ਸੈਂਟਰਲ ਸਰਕਾਰ ਨੂੰ ਵੀ ਬੜੀ ਚਿੰਤਾ ਹੈ ਕਿ ਸਾਡੇ ਮੁਲਕ ਵਿਚ ਅਨ-ਐਂਪਲਾਇਮੈਂਟ ਵਧਦੀ ਜਾ ਰਹੀ ਹੈ ਅਤੇ ਐਜੂਕੇਸ਼ਨਲ ਇੰਸਟੀਚੂਸ਼ਨਜ਼ ਵਿੱਚੋਂ ਜਿਹੜੇ ਨੌਜਵਾਨ ਨਿਕਲਦੇ ਹਨ ਉਹ ਕਿਤੇ ਵੀ ਆਪਣੇ ਆਪ ਨੂੰ ਐਡਜਸਟ ਨਹੀਂ ਕਰ ਸਕਦੇ ਇਸ ਤਰ੍ਹਾਂ ਇਸ ਰੈਜ਼ੋਲਿਊਸ਼ਨ ਨਾਲ ਤਾਂ ਤੁਸੀਂ ਸੋਸ਼ਲਿਜ਼ਮ ਨਹੀਂ ਲਿਆ ਸਕੋਗੇ । ਇਸ ਰੈਜ਼ੋਲਿਊਸ਼ਨ ਦੇ ਲਿਆਉਣ ਵਾਲੇ ਦੇ ਖਿਆਲਾਤ ਦੀ ਕਹਿਣੀ ਔਰ ਕਰਨੀ ਵਿੱਚ ਬੜਾ ਫਰਕ ਲਗਦਾ ਹੈ । ਇਹ ਰੈਜ਼ੋਲਿਊਸ਼ਨ ਤਾਂ ਮੈਂ ਸਮਝਦਾ ਹਾਂ ਕਿ ਇਕ ਛਣਕਣਾ ਹੈ ।

**ਸ੍ਰੀ ਬਲਰਾਮਜੀ ਦਾਸ ਟੰਡਨ** : ਢਿੱਲੋਂ ਸਾਹਿਬ, ਛਣਕਣਾ ਕੀ ਹੁੰਦਾ ਹੈ ?

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਜਿਵੇਂ ਤੁਸੀਂ ਐਥੇ ਬੈਠੇ ਹੋ । (ਹਾਸਾ) ਇਸ ਲਈ ਮੈਂ ਇਸ ਰੈਜ਼ੋਲਿਊਸ਼ਨ ਦੀ ਤਾਈਦ ਨਹੀਂ ਕਰਦਾ । ਅਗਰ ਇਸ ਦੇ ਵਿੱਚ ਇਹ ਆ ਜਾਵੇ ਕਿ free democracy based on compulsory or co-operative or collective development ਤਾਂ ਇਸ ਦੇ ਵਿਚ ਇਹ ਸਾਰੀ ਗੱਲ ਆ ਜਾਂਦੀ ਹੈ, or as deep Philosophy as is imbibed by the so called resolution of Bhubneshwar at least. He has fallen for

short of Bhubneshwar resolution. ਇਤਨਾ ਕਹਿੰਦਾ ਹੋਇਆ ਮੈਂ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ ।

**श्री बनवारी लाल** (कनीना एस. सी०) : स्पीकर साहिब हाउस में कई दिनों से सोशलिज़म पर बहस चल रही है। यह एक बहुत ही इम्पोर्टेंट मसला है। आज हर इनसान यह कहता है कि भारत वर्ष में राम राज्य आ गया है, आज़ादी मिल गई है और अब यह भारत वर्ष स्वर्ग बन जायेगा। मगर हमें अब इस बात पर शक पैदा होता है, संदेह होता है कि 16 साल इस मुल्क को आज़ाद हुए हो गए हैं मगर जिस चीज़ के लिये हम ने आज़ादी प्राप्त की अभी तक हम उसके लिये कोई आधार ही नहीं बना सके। अगर कोई मकान बनाता हो तो उसका आधार बड़ा ज़रूरी है अर्थात् उसका नक्शा तैयार होना ज़रूरी है। मैं, चेयरमैन साहिब, आप के द्वारा इस हाउस के सामने यह रखना चाहता हूं कि जिस महान पुरुष ने इस सोशलिज़म का नारा लगाया था, उस सोशलिज़म के लिये आज तक हम कोई रूल्ज़ ऐंड रगूलेशन्ज़ तक भी नहीं बना पाये हैं। मैं समझता हूं कि इस तरह से ढंडोरा पीटने से सोशलिज़्म नहीं आयेगा। इस के लिये हमें ताकत लगानी पड़ेगी और बड़ी बड़ी कुर्बानियां करनी पड़ेंगी। चेयरमेन साहिब, मैं आप के ज़रिये सोशलिज़्म के लिये तीन चीज़ों पर ज़ोर देना चाहता हूं। यह चीज़ें हर इनसान की ज़िंदगी के लिये ज़रूरी होती हैं। यह हैं, रोटी, कपड़ा और मकान। यह बहुत पुराना नारा है, मगर आज तक हम इस कमी को दूर नहीं कर पाये हैं। रोटी के बगैर कोई इन्सान ज़िंदा नहीं रह सकता। इस के लिये सब से पहले प्रबन्ध होना ज़रूरी है। इस के बगैर यह सोशलिज़्म हल नहीं होगा। इसी तरह से कपड़े और मकान भी हर इन्सान की ज़रूरियात पूरी करने का अहम सवाल है। (विघ्न) आप इंटरप्ट न करें। मैं चन्द एक ज़रूरी बातें कहना चाहता हूं। आप उनको सुनें। सोशिलिज़्म का एक नारा इस सरकार ने लगाया था और वह नारा महात्मा गांधी जी की वर्डिंग थी, जिस में यह कहा था कि हरिजनों को बराबर की पोस्टों पर लगाया जायेगा। मगर आज पता नहीं वह दावा किस कोल्ड स्टोरेज में लग गया है। पता नहीं वह रैज़ोल्यूशन है कहां। उस के आधार पर कुछ तो मिले। अगर हम कहते हैं कि हमें नौकरी दें अगर आप हमें अच्छी नौकरियों पर नहीं लगा सकते तो हमें ज़मीन ही मिले तो यह कहते हैं कि ज़मीन क्या कोई रबड़ थोड़ी है, बढ़ा कर दे दें। सरकार के पास थोड़ी कस्टोडियन लैंड है। यह सरकार ने 445 रुपये फी एकड़ के हिसाब से खरीदी है जिस का कि ओपन आकशन करने का सरकार ने फैसला किया है मगर यह तो धोखा देने वाली बात है। यह तो एक तरह का फराड है। चेयरमैन साहिब, मैं आपके द्वारा इस हाऊस के नोटिस में यह बात भी ला देना चाहता हूं कि रोहतक में एक डैपुटेशन चला था, वह पंजाब सरकार से मिला और उस ने कहा कि हमारी मांगें पूरी करो लेकिन इस सरकार ने उसकी एक बात भी नहीं सुनी। उन्हों ने मजबूर होकर अगला कदम उठाया और 28 तारीख से महात्मा गांधी की समाधी के सामने राज घाट पर सत्याग्रह के लिये जा बैठे हैं मगर यह सरकार अब भी इस तरफ कोई ध्यान नहीं दे रही।

**श्री बलरामजी दास टंडन** : आप अपनी पार्टी को ही discuss क्यों कर रहे हैं ?

**Mr. Chairman** : The hon. Member should be happy that he is criticising his own party. (*Interruptions*)

**श्री बनवारी लाल :** मैं कह रहा था कि वहां पर 28 तारीख से भूख हड़ताल और सत्याग्रह चल रही है लेकिन पंजाब सरकार कोई ध्यान नहीं दे रही। लोगों का कहना है कि पंजाब सरकार ने जिस कीमत पर ज़मीन खरीदी है, उसी कीमत पर लोगों को मिलनी चाहिये। दिल्ली में मैं ने बताया कि सूर्यदेव सत्याग्रह पर बैठे हुए हैं जिस की खबर प्रत्येक अखबार के प्रथम पृष्ट पर होती है लेकिन इस खबर की चर्चा न तो अखबारों में होती है, और न उस पर ध्यान दिया जा रहा है, कुछ पेपर हैं जिनमें सूर्यदेव की अनशन की यह खबर हैड लाइनज़ पर आ रही है लेकिन सरकार की तरफ से कुछ नहीं सोचा जा रहा है। यह बहुत अफसोस की बात है।

अब एक बात ज़िंदगी की कुछ ज़रूरी चीज़ों के बारे में कहना चहाता हूं कि महेंद्रगढ़ का इलाका ऐसा इलाका है जो बैकवर्ड है, यहां पर गरीब लोगों को रोटी, पानी, कपड़ा तक नहीं मिल रहा है। मकानों की भी वही हालत है कि न जाने कितने लोगों को झोंपड़ियों में रहना पड़ रहा है। मैं यहां तक गवर्नमेन्ट के प्रयत्न का संबंध है मैं बतलाना चाहता हूं कि सरकार ने कारखाना हिसार में लगा दिया जब कि लोहा महेंद्रगढ़ में मिलता है। अगर महेंद्रगढ़ में कारखाना लगाया जाता तो इस कहत के समय लाभ हो सकता था लेकिन जिस तरह से सरकार ने किया है उस तरह से दोनों स्थानों को ही नुक्सान हो रहा है। यह बड़े अफसोस की बात है। मैंने और बहुत से लोगों ने सरकार का इस तरफ ध्यान देने के लिये कहा लेकिन सरकार कारखाना वहां पर लगाने के लिए ध्यान नहीं देती। इन के पास सोशलिज़म लाने का अगर ढंग नहीं है और गरीबों को ऊंचा उठाने की तरफ यह ध्यान नहीं दे सकते तो इन से और क्या आशा की जा सकती है।

चेयरमैन साहिब, आप के द्वारा मैं हाऊस का ध्यान हरिजनों के मकानों की समस्या के बारे दिलाना चाहता हूँ। सन 1947 से हरिजन लोगों के लिये वही झौंपड़ियां बनी हुई हैं जो पहले थी, उन में सुधार नहीं हुआ है। और हाल यह है कि हरिजनों को रहने तक भी ज़मीन कोई नहीं दी जाती, अगर मिलती है तो सिर्फ पांच मरले, वह भी शमशान भूमि पर या जौहड़ों के गढ़ों में दी जाती है। तो यह दशा है इन के सोशलिज़म के प्रयत्नों की। इस तरह से सोशलिज़म कैसे आ सकता है?

ऐजुकेशन का भी हाल बहुत बुरा है। महेंद्रगढ़ डिस्ट्रिक्ट में 10—10 मील पर स्कूल हैं। लोगों की डीमांड बराबर चलती रहती है, लोग त्राही त्राही करते रहते हैं कि इतनी 2 दूर स्कूल होने के कारण शिक्षा ग्रहण नहीं की जा सकती। स्कूल अधिक नज़दीक खोले जाने चाहिये? वह बैकवर्ड एरिया है जहां पर हमेशा ही ऐमर्जैंसी की दशा चल रही है और जब इन को कहा जाता है कि उस एरिया की तरफ ध्यान दो और उसको डवैल्प करो तो जवाब दिया जाता है कि ऐमर्जैंसी लगी हुई है। मैं इन को बतलाना चाहता हूं, चेयरमैन साहिब, आप के ज़रिये कि जब देश के ऊपर आफत आई तो महेंद्रगढ़ ने भी साढ़े बारह लाख रुपया दिया जब कि महेंद्रगढ़ का Target केवल 10 लाख रुपये का था और अगर भर्ती की फिगर्ज़ उठा कर देखी जायें तो यह ज़िला सारे हिन्दुस्तान के ज़िलों में नम्बर एक पर आता है। जब हमारा एरिया सरकार की इतनी सेवा करता है तो क्या वजह है कि सरकार इसकी तरफ ध्यान नहीं देती।

सरप्लस लैंड भी अभी तक ऐडजस्ट नहीं हुई है। जब तक सरप्लस लैंड एडजस्ट नहीं की जाती तब तक लोगों को जमीन नहीं मिल सकती और न सोशलिज्म ही आ सकता है। अन्त में मैं यही कहना चाहूंगा कि सोशलिज्म लाने के लिये यह आवश्यक है कि गरीब आदमी को रोटी, कपड़ा और मकान जब तक नहीं मिलता तब तक सोशलिज्म नहीं आ सकता।

**पंडित राम धारी गौड़** (गोहाना) : मुहतरिम चेयरमन साहिब, आज जो प्रस्ताव इस हाऊस में जेरे बहस है वह एक गरीब आदमी की आवाज़ का प्रस्ताव है। क्योंकि गरीब आदमी न तो जुडीशरी और ऐग्जैक्टिव के सैपरेट करने में इंट्रैस्ट रखता है और न ऐसे ही और कानूनों में। उसे तो इंट्रैस्ट है कि उसे रोटी मिले, रहने को मकान मिले और पहनने को कपड़ा मिले और यही सोशलिज्म का अर्थ है कि ऐसा कोई आदमी न रह जाये जो भूखा हो, नंगा हो, या छाया रहित हो। साथ ही इन सब की प्राप्ति के लिये रोजगार का मसला पहला है। लेकिन रोज़गार की यह हालत है कि जो लोग काम करना चाहते हैं उनको काम नहीं मिलता और जिनके पास काम करने की शक्ति नहीं वह पैसे के बलबूते से काम चलाते रहते हैं। कई भाइयों ने यहां पर यह कहा कि जमीन नहीं मिलती। मैं इस को स्पोर्ट करता हूं। यहां पर आबादी इतनी बढ़ती जा रही है कि जिन का गुजारा ज़मीन पर था उनको भी ज़मीन नहीं मिलती। नतीजा यह हो रहा है कि वह आदमी भूखों मर रहा है और उधर देश की पैदावार कम होती जा रही है। इस लिये मैं यह सुझाव देना चाहता हूं कि ऐसा किया जाना चाहिये कि ज़मीन उसको दी जानी चाहिये जो उस पर अपने हाथ से काम करता है। और किसी ग़रीब आदमी के हक़ को किसी प्रकार भी छीनना नहीं चाहिये और उसका हक किसी दूसरे को नहीं देना चाहिये। एक मज़दूर चाहता है कि जितना वह काम करता है उतना उसको हक़ मिल जाये। लेकिन अगर आप एक कारखाने में जाएं तो देखेंगे कि मज़दूर सुबह से शाम तक काम करते हैं लेकिन उनके बच्चों को पेट भर कर रोटी भी नहीं मिलती और न ही तन ढांपने को कपड़ा मिलता है। मैं यहां बताना चाहता हूं कि मुझे एक दिन देहात में जाने का मौका मिला तो वहां एक ग़रीब आदमी ने मुझे चाए पर बुलाया। उन का मैं ने कोठा देखा जिसमें 9/10 मैम्बर रहते थे। उन्हों ने ईंटें लगा कर एक पलंग बहुत ऊंचा किया हुआ था। मैं ने पूछा कि आप ने यह क्या किया हुआ है तो उन्हों ने मुझे बताया कि इस के नीचे एक और खाट आएगी और उस खाट के नीचे तीसरी खाट और डाली जायेगी। इस तरह से एक खाट के नीचे दो खाटें और लगाते थे और रात के वक्त वह वहां सोते थे। एक तरफ तो यह हाल है कि लोगों के रहने के लिये मकान नहीं, खाने को रोटी नहीं, और पहनने को कपड़ा नहीं लेकिन दूसरी तरफ बहुत बड़े-बड़े महलों में चार-चार आदमी रहते हैं और चूरन खा खा कर भूख बढ़ाते हैं। यह जो इतना फर्क है यह दूर होना चाहिये। इसी तरह नौकरियों में भी सब का हिस्सा बराबर होना चाहिये। लेकिन जो अमीर आदमी हैं वह अपने बच्चों को पब्लिक स्कूल्ज़ में पढ़ाते हैं और जो गरीब लोग हैं उनके बच्चे सिंगल टीचर स्कूलों में पढ़ते हैं जहां पर उन को तालीम अच्छी नहीं मिलती। इस लिये जब कम्पीटीशन में यह दोनों कैटेगरीज़ के बच्चे बैठते हैं तो जो पब्लिक स्कूल के बच्चे हैं वह दूसरों के मुकाबले में आगे निकल जाते हैं। इस लिये तालीम का सिस्टम भी यूनीफार्म करना चाहिये ताकि जो ग़रीब लोगों के बच्चे हैं उनको भी बराबर का मौका मिले और वह भी कम्पीटीशन में मुकाबले

[पंडित राम धारी गौड़]

में आ सकें । यह नहीं होना चाहिये कि एक आदमी एक मील आगे खड़ा हो और पीछे एक मील के फासले पर दूसरा खड़ा हो और पीछे वाले को आप कहें कि तुम दौड़ कर आगे वाले के साथ मिल जाओ । जो एक मील आगे खड़ा हो वह पीछे वाले को कैसे साथ मिलने देता है । उन को पहले बराबर खड़े करना चाहिये फिर उस के बाद कम्पीटीशन में जो आगे निकल जाए उसे मौका दिया जाए । यहां पर कई भाइयों ने मज़ाक उड़ाया कि कांग्रेस गवर्नमैन्ट एक असूल पर नहीं टिकती इस लिये सोशलिज़्म कैसे आ सकता है । मैं उन को कहना चाहता हूं कि जब मकान बनाना हो तो उसकी पहले बुनयादें भरी जाती हैं उसके बाद दीवारें बनती हैं और फिर छत डाली जाती है । कांग्रेस सरकार इसी तरह प्रोसीड कर रही है । पहले हम ने वैल्फेयर सोसाइटी बनाई, उस के बाद सोशलिस्टक पैटर्न आफ सोसाइटी लाए अब कम्पलीट सोशलिज़म लाने का इरादा किया है । मैं निवेदन करना चाहता हूं कि जब तक मुल्क में प्रोडक्शन नहीं बढ़ाई जायेगी, चाहे कारखाने की हो, चाहे ज़रायत की हो, तब तक हम आगे नहीं बढ़ सकते । यहां पर सब भाई कहते हैं कि कीमतें कम होनी चाहियें मैं बताना चाहता हूं कि प्राइस कंट्रोल करने से कीमतें नहीं कम हो सकतीं । कीमतें तब कम होंगी जब पैदावार ज्यादा होगी । पैदावार ज्यादा तब हो सकती है अगर हर आदमी को मेहनत करने का मौका मिले । मेहनत इनसान उस वक्त ज्यादा करता है जब उसे पता हो कि यह ज़मीन या कारखाना मेरा अपना है और जो मुलाज़िम होगा वह कम दिलचस्पी लेगा आज कल मज़दूर समझता है कि मैं तो मुलाज़िम हूं इसी लिए आए दिन हड़तालें होती हैं । इस लिए प्रोडक्शन बढ़ाने के लिये मैं यह सुजैस्ट करता हूं कि हर आदमी को, चाहे वह ज़मीन पर काम करता है या कारखाने में काम करता है, हिस्सेदार बना दिया जाये । इस तरह से वह पूरी दिलचस्पी लेकर काम करेंगे और हमारे सूबे में प्रोडक्शन बढ़ेगी । इस के अलावा नौकरियों के सिलसिले में बड़ी भारी शिकायत है । हिन्दुस्तान एक ऐसा मुल्क है जिस में एक आदमी तो ज़मीन पर है, और दूसरा आसमान पर है, एक आदमी की तन्खाह इतनी थोड़ी है कि वह गुज़ारा नहीं कर सकता और दूसरा आदमी ऐसा है जिसे पता ही नहीं कि मेरे पास कितना रुपया है और कोठियां कितनी हैं । वह उनको सम्भाल नहीं सकता । तो इस फर्क को दूर करने का एक ही तरीका है कि इन्कम पर सीलिंग लगा दी जाए । नौकरियों में ज्यादा से ज्यादा तनखाह 1,500 रुपये माहवार फिक्स कर दी जाए और कम से कम 100 रुपया कर दी जाए । आज हम देख रहे हैं कि लोगों में बहुत अशान्ति है । मैं मिसाल के तौर पर बताता हूं कि चपड़ासी लोग जब अफसरों के घरों में काम करने जाते हैं तो वहां पर वह उन्हें फ्रूट, सब्ज़ियां और अच्छी से अच्छी चीज़ें खाते हुए देखते हैं । दूसरी तरफ जब वह अपने घर में आते हैं तो उनकी बीवियां कहती हैं बच्चों को रोटी कहां से दें, घर में तो आटा भी नहीं है । उस वक्त उनके दिलों में जो ख्याल आता है उस का आप अंदाजा लगाएं । ठीक है कि आज़ादी आई है लेकिन जिसे रोटी न मिले वह क्या सोचेगा । इतना फर्क तो टालरेट किया जा सकता है कि एक आदमी रूखी रोटी खा ले और दूसरा मक्खन से खा ले । लेकिन यहां यह हो रहा है कि एक आदमी इतना खाता है कि वह हाज़मा ठीक करने के लिये चूरन तलाश करता फिरता है और दूसरे बेचारे को रोटी भी नहीं नसीब होती । इस किस्म का जो

फर्क है यह तब दूर हो सकता है अगर लोगों की इन्कम पर बंदश लगाई जाए। इस के अलावा फ्री मैडिकल एड भी कम इन्कम वाले लोगों को मिलनी चाहिये। लेकिन यहां पर उल्ट बात है। जो बड़े बड़े अफसर हैं वह अस्तपतालों में जाकर फ्री मैडीसन्ज़ ले लेते हैं लेकिन जो ग़रीब आदमी हैं उन को नुसखा लिख कर दे दिया जाता है और कह दिया जाता है कि बाज़ार से दवाई ले लो। यहां पर अमीर आदमी यह चाहते हैं कि हमें दवाइयां मुफत मिलें लेकिन दूसरे मुल्कों में जो धनाढ्य लोग हैं वह अपनी जेब से दवाइयां और फ्रूट वगैरह खरीद कर बीमारों को अस्पतालों में जा कर दे कर आते हैं। मगर यहां पर अमीर लोग अपनी पोज़ीशन का नाजायज़ फायदा उठाते हैं और फ्री मैडिसन्ज़ लेते हैं। और देशों की बात करना तो आसान है लेकिन हमें भी चाहिये कि हम खुद भी इन बातों पर अमली तौर पर चलें। जब कोई जलसा होता है तो हर एक आदमी चाहता है कि दूसरा बैठ जाए लेकिन खुद खड़ा रहना चाहता है जिस से गड़ बड़ होती है। अगर सब बैठ जायें तो बात ठीक चलती है। औरों को तो हम कहते हैं कि ऐसा करना चाहये लेकिन हम खुद वैसा नहीं करते हैं। अगर हम सोशलिज्म लाना चाहते हैं तो हम सबको मिलकर सोशलिज्म के लिये काम करना चाहिये और यह इरादा करना चाहिये कि हम ने किसी बड़े आदमी की मदद नहीं करनी है, सिर्फ ग़रीब दबे हुए लोगों की मदद करनी है। लेकिन यहां होता यह है कि जो बड़े आदमी हैं उनके सारे काम हो जाते हैं उनकी सिफारिशें हो जाती हैं और उनके बच्चे नौकरियों में लग जाते हैं लेकिन गरीब को कोई नहीं पूछता है। इस लिये हमें यह इरादा कर लेना चाहिये कि तगड़े आदमी जो हैं उनकी सोसाइटी में न ज्यादा इज्ज़त करनी है और न मदद करनी है गरीब की ही ज्यादा मदद करनी है।

**ਕਾਮਰੇਡ ਮੱਖਣ ਸਿੰਘ ਤਰਸਿੱਕਾ :** ਆਨ ਏ ਪੁਆਇੰਟ ਆਫ ਆਰਡਰ। ਇਹ ਜਿਤਨੇ ਮੈਂਬਰ ਉਸ ਪਾਸੇ ਤੋਂ ਬੋਲ ਰਹੇ ਹਨ ਇਹ ਤਾਂ ਸੋਸ਼ਲਿਜ਼ਮ ਦਾ ਮਖੌਲ ਉੜਾ ਰਹੇ ਹਨ। ਇਹ ਰੂਲਿੰਗ ਪਾਰਟੀ ਜਿਹੜੀ ਭੁਵਨੇਸ਼ਵਰ ਵਿਚ ਸਮਾਜਵਾਦ ਦਾ ਮਤਾ ਪਾਸ ਕਰ ਕੇ ਆਈ ਹੈ ਅਜ ਜਦੋਂ ਉਸ ਤੇ ਬਹਿਸ ਹੋ ਰਹੀ ਹੈ ਤਾਂ ਉਸ ਦਾ ਨਾ ਕੋਈ ਵਜ਼ੀਰ ਇਥੇ ਬੈਠਾ ਹੈ ਅਤੇ ਨਾ ਕੋਈ ਮੈਂਬਰ ਬੈਠਾ ਹੈ ਸੀਟਾਂ ਖਾਲੀ ਹਨ। ਇਹ ਜੋ ਮੈਂਬਰ ਬੈਠੇ ਹਨ ਇਹ ਵਾਧੂ ਦੇ ਹਨ ਅਤੇ ਵਜ਼ੀਰ ਵੀ ਇਕੋ ਹੀ ਬਹਾਉਦੀਨ ਹੀ ਬੈਠਾ ਹੈ (ਹਾਸਾ)। ਇਹ ਤਾਂ ਸੋਸ਼ਲਿਜ਼ਮ ਨਾਲ ਮਖੌਲ ਕਰ ਰਹੇ ਹਨ। ਇਸ ਲਈ ਘੰਟੀ ਵਜਾ ਕੇ ਸਾਰਿਆਂ ਨੂੰ ਬੁਲਾਉ।

**Mr. Chairman :** This is no point of order. Ministers have a joint responsibility and the Irrigation and Power Minister is here in the House to represent the Government.

**पंडित राम धारी गौड़ :** इस प्रस्ताव में कहा गया है कि हायर स्टैन्डर्ड तक तालीम मुफत हो। ठीक है होनी चाहिये लेकिन हिन्दुस्तान जैसे मुल्क में आज सब से ज्यादा ज़रूरत इस बात की है कि जनरल ऐजुकेशन की बजाये टक्नीकल ऐजुकेशन की सहूलतें ज्यादा से ज्यादा मिलनी चाहियें क्योंकि जब तक हम टेक्नीकल ऐजुकेशन नहीं अपनाएंगे लोगों को रोज़गार नहीं मिल सकेगा। और सनअती तरक्की नहीं हो सकेगी। मौजूदा तालीम जो है वह बाबू ही पैदा करती है। ठीक है ऐसे आदमियों की भी ज़रूरत है लेकिन ज्यादा ज़रूरत टेक्नीकल आदमियों के पैदा करने की है ताकि लोगों को रोज़गार भी ज्यादा मुहैया हो और देश की भी

[पंडित राम धारी गौड़]

तरक्की हो। बाबू पैदा करने से और मौजूदा तालीम देने से देश नहीं बनेगा। (At this stage Shrimati Dr. Parkash Kaur, a member of the Panel of Chairman occupied the Chair.) इस वक्त देहात में बहुत बेरोजगारी है। जब तक देहात में घरेलू दस्तकारी नहीं लगाई जाएगी उन लोगों को काम नहीं मिलेगा। देहात की 80 फीसदी आबादी को साल में सिर्फ दो तीन महीने के लिए काम मिलता है बाकी वक्त खाली रहते हैं। जमीन सारी इस बढ़ती हुई आबादी को रोटी नहीं दे सकती। ज़मीन का भी यह हाल है, मैं अपने हरियाणा की बात करता हूं कि ऊंची ज़मीन में पानी नहीं पहुंचता है और नीची ज़मीन हड़ों से मारी गई है और सेम बढ़ती जा रही है। लोग बेकार हो गये हैं क्योंकि काम नहीं मिलता। खास तौर पर जब से यह नया ज़माना आया है देहात की जो बैकवार्ड क्लासिज़ हैं उनका सारा काम खत्म हो गया है क्योंकि लोगों को कारखानों की बनी चीजें सस्ती मिल जाती हैं। गांव में आब लोहार, तरखान, जुलाहे वगैरा बेकार हो गये हैं। वह या तो मज़दूरी करते हैं या इस उम्मीद में रहते हैं कि कुछ ग्रांट या कर्ज़ मिल जाए। मैं देहात में जाता हूं, मुझे पता है कि वहां लोगों की हालत बहुत खराब है और लोग मुझे कहते हैं कि कहीं से हमें पैसे दिला दो और काम दिलाओ, हम भूखे मर रहे हैं। ठीक है भूखा आदमी ऐसी बात कहेगा ही। दस्तकारी चलाने के लिये जो कर्ज़ मिलता है उसका भी बहुत बुरा हाल है। जो काम करना चाहते हैं और कर्ज़ मांगते हैं उनको मिलता नहीं है। उसके लिये इतनी पेचीदगियां हैं कि गरीब अनपढ़ लोग फार्म नहीं भर सकते। किसी से फार्म भरवाते हैं तो आगे कई शिकारी मिलते हैं जो कहते हैं कि हमें इतने पैसे दो, हम कर्ज़ा दिला देंगे। उन गरीब अनपढ़ लोगों को चालाक आदमी बहका कर पैसे ऐंठ लेते हैं और हर आदमी जो उसे कर्ज़ लेने तक मिलता है उस से पैसे बटोरता है। लोग दो-दो साल तक दफतरों के चक्कर काट कर थक हार कर बैठ जाते हैं। लेकिन जो आदमी चालाक है, खुद काम करना नहीं चाहते वह हेरा फेरी करके पसे हासिल कर लेते हैं। मैं ने पहले भी कहा था कि ब्लाक-वाइज़ कुछ अफसर मुकर्रर किए जाएं जो देहात में जा कर देखें कि कौन जैनुइन आदमी हैं जो काम करना चाहते हैं।.....

**ਕਾਮਰੇਡ ਮੱਖਣ ਸਿੰਘ ਤਰਸਿੱਕਾ :** ਆਨ ਏ ਪੁਆਇੰਟ ਆਫ ਆਰਡਰ। ਮੇਰੀ ਅਰਜ਼ ਇਹ ਹੈ ਕਿ ਇਹ ਜੋੜ ਸੋਸ਼ਲਿਜ਼ਮ ਦੀ ਵਿਆਖਿਆ ਕਰ ਰਹੇ ਹਨ ਅਤੇ ਸੋਸ਼ਲਿਜ਼ਮ ਨੂੰ ਬਦਨਾਮ ਕਰ ਰਹੇ ਹਨ ਤੇ ਉਸ ਦਾ ਮਖੌਲ ਉੜਾ ਰਹੇ ਹਨ ਇਨ੍ਹਾਂ ਨੂੰ ਬਹੁਤ ਵਕਤ ਦਿਤਾ ਜਾ ਰਿਹਾ ਹੈ ਅਤੇ ਇਹ ਮੈਂਬਰ ਸਾਹਿਬ ਅਧੇ ਘੰਟੇ ਤੋਂ ਬੋਲ ਰਹੇ ਹਨ ਲੇਕਿਨ those people who are fighting for socialism are not getting time. ਇਨ੍ਹਾਂ ਨੂੰ ਸੋਸ਼ਲਿਜ਼ਮ ਦੀ ਵਿਆਖਿਆ ਕਰਦਿਆਂ ਅੱਧਾ ਘੰਟਾ ਹੋ ਚੁਕਾ ਹੈ।

**ਚੇਅਰਮੈਨ :** ਜਦੋਂ ਤੁਹਾਡੀ ਵਾਰੀ ਆਵੇਗੀ ਤਾਂ ਤੁਸੀਂ ਜਿਹੜਾ ਚਾਹੋਗੇ ਬੋਲ ਲੈਣਾ ਅਤੇ ਆਪਣੀ ਵਿਆਖਿਆ ਦੇ ਦੇਣਾ। ਹੁਣ ਵਿਚ ਨਾ ਬੋਲੋ। (The hon. Member will have full opportunity to speak and explain the resolution when his turn comes. He should, however, not interrupt now.)

**पंडित राम धारी गौड़** : मैं इनका सोशलिज़म अच्छी तरह जानता हूं कि क्या है। इनका सोशलिज़म यह है कि लोगों से ज़बरदस्ती डंडे मार मार कर काम कराया जाये और वायलैंन्स इस्तेमाल करके पैदावार बढ़ाई जाए। जिन के पास कुछ है उनको मार कर उन से सब कुछ छीन कर बांट लिया जावे। यह पैदावार बढ़ाना नहीं चाहते बल्कि जो आगे कमाया हुआ है उसको छीन कर बांटना चाहते हैं। यह है इनका सोशलिज़म कि खून बहाया जाये। हम ऐसे सोशलिज़म नहीं लाना चाहते। हम डंडे से नहीं, प्यार से, डैमोक्रैटिक तरीके से पैदावार बढ़ाना चाहते हैं। हम छीना झपटी और मार धाड़ से इन की तरह यकीन नहीं रखते। हमारा सोशलिज़म गांधी जी के बताए हुए असूलों के मुताबिक अहिंसा से नान-वायलैंन्स से आएगा। यह सोशज़िम वायलैंन्स से, खून खराबे से लाना चाहते हैं, लेकिन मैं अर्ज़ करता हूं, कि इनका सोशलिज़म हमारे देश में कभी नहीं आयेगा यह सारे काम नान-वायलैंन्स से होंगे। तो मैं अर्ज़ कर रहा था कि जो आदमी काम करना चाहते हैं उनको मदद नहीं मिलती है लेकिन चालाक आदमी बगैर काम के ही हेरा फेरी करके सारे जाबते पूरे करके पैसे ले जाते हैं। यह ठीक है कि सरकार का इरादा यही है कि जो गरीब आदमी हैं उनको ज्यादा सहायता दी जाए लेकिन कर्ज़ लेने में पेचीदगियां हैं, गरीब अनपढ़ आदमी फायदा नहीं उठा सकते हैं। इसी लिये मैं अर्ज़ कर रहा था कि ब्लाकवाइज़ ऐसे अफसर मुकर्रर किये जायें जो गांव में लोगों को बतायें कि यह तरीका है कर्ज़ लेने का और काम करने का और इस किस्म के काम से वह कामयाबी हासिल कर सकते हैं।

12.00 Noon

चेयरमैन साहिबा, वह अफसर लोगों को सिखाएं लोगों को ठीक तरह से गाइड करें, उनको मैथड्ज़ बतायें कि किस तरह से इंडस्ट्रीज़ को स्थापित करना चाहिये और चलाना चाहिये। अगर सरकार इस पर ध्यान देगी और वहां पर अफसर नियुक्त करेगी तो मैं समझता हूं कि इस तरह से लोगों की आमदनी बढ़ेगी। लोगों को दस्तकारी चलाने के लिये जो लोन दिया जाता है उस को वह ठीक ढंग से इस्तेमाल नहीं कर सकते क्योंकि उनको इंडस्ट्रीज़ के बारे में जानकारी नहीं होती। वह रुपया दस्तकारी के काम को बढ़ाने में नहीं लगाया जाता। जिन लोगों को लेन की असली ज़रूरत होती है उन को लोन नहीं मिलता इस लिये मैं अर्ज़ करना चाहता हूं कि लोगों को इस के बारे में जानकारी देने के लिये ब्लाक-वाइज़ अफसर मुकर्रर किये जाने चाहियें ताकि वह लोगों को सही ढंग बता सकें, उन को सही तरह से गाइड कर सकें। आज तक इस बात की कमी देहात में मौजूद है। इस कमी को दूर करने के लिये सरकार को कदम उठाने चाहियें ...

**सभापति** : हर ब्लाक में इंडस्ट्रीज़ आफिसर्ज़ पहले ही मुकर्रर हैं। आप का कहने का क्या मतलब है ? क्या इंडस्ट्रीज़ आफिसरों के अलावा और अफसर मुकर्रर किये जाने चाहियें ? (The Industries Officers are already appointed in each block. What does the hon. Member mean by saying so ? Does he mean to say that in addition to the Industries Officers some other officers should be appointed there?)

**पंडित राम धारी गौड़** : जैसा कि मैं कहता हूं वैसा इंतजाम नहीं हो रहा है। गांव में वह अफसर अपने दफतरों में ही बैठे रहते हैं।

**चौधरी नेत राम** : आन ए प्वायंट आफ आर्डर, मैडम। जो मैम्बर कांग्रेस को अपोज़ करके जनता का विश्वास हासिल कर के आये हैं उन की संख्या 25-26 के लगभग है। वह पहले आपोजीशन की सीटों पर थे और अब कांग्रेस की सीटों पर बैठे हुए हैं। जब इलैक्शन हुए थे तो उस वक्त वह इसी समाजवाद को धोखा और एक झूठा नारा बता कर जीते हैं। वह इसी समाजवाद के हक में बोल रहे हैं। क्या यह उन के लिये ठीक है ?

**पंडित राम धारी गौड़** : इस के बारे में अर्ज़ करना चाहता हूं कि हम लोगों से समाजवाद और गांधी के असूलों पर ही वोट ले कर आये हैं। जिन लोगों से वोट मिले थे, उन के सामने कांग्रेस में आने के लिये जलसा भी किया था। (विघ्न)

**चौधरी नेत राम** : क्या आप के मुकाबले में कांग्रेस का उम्मीदवार नहीं खड़ा था ?

**सभापति**: आप मेहरबानी करके इन्ट्रप्ट न करें। (Kindly do not interrupt.)

**पंडित राम धारी गौड़** : चेयरमैन साहिबा, इन का यहां पर आने का जो मकसद है, उसे हाऊस के सामने रखें। और हम इन का मकसद देख भी रहे हैं। इन का मकसद तो इंट्रप्ट करना ही है। (विघ्न)

**सभापति** : नो इंट्रप्शन प्लीज़। आप जो कुछ कहना चाहते हैं, उस पर बोलें। (No interruptions please. The hon, Member may please go on with his speech).

(*Interruption by Chaudhri Net Ram*)

**पंडित राम धारी गौड़** : मैं अर्ज़ करना चाहता हूं कि मेरे साथ लोग हैं, पब्लिक है . . (शोर) मैं समाजवाद लाने के हक में हूं। (शोर) (विघ्न) आप की तरह नहीं हूं। आप अकेले ही बैठे हुए हैं। (विघ्न) मैं फिर अर्ज़ करना चाहता हूं कि हम हिन्दुस्तान में सोशलिज़म लाना चाहते हैं ताकि लोगों की आमदनी में इजाफा हो।

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ**: ਆਨ ਏ ਪੁਆਇੰਟ ਆਫ ਆਰਡਰ, ਮੈਡਮ। ਇਥੇ ਬਹਿਸ ਸੋਸ਼ਲਿਜ਼ਮ ਉਤੇ ਚਲ ਰਹੀ ਹੈ ਪਰ ਇਥੇ ਮੈਂਬਰ ਇਕ ਦੂਜੇ ਨੂੰ ਤੀਵੀਆਂ ਵਾਂਗ ਮਿਠਨੀਆਂ ਦੇ ਰਹੇ ਹਨ। ਕੀ ਇਸ ਤਰ੍ਹਾਂ ਹਾਊਸ ਦਾ ਵਕਤ ਜ਼ਾਇਆ ਨਹੀਂ ਹੋ ਰਿਹਾ ?

**Chairman** : This is no point of order.

**पंडित राम धारी गौड़** : चेयरमैन साहिबा, आपोजीशन के मैम्बरज़ इंट्रप्ट कर रहे हैं। यह बीमारी पैदा करने की कोशिश कर रहे हैं। (विघ्न)

**Chairman** : Kindly wind up.

**पंडित राम धारी गौड़** : चेयरमैन साहिबा, आपोजीशन के मैम्बर्ज़ बहुत उतावले हुए हैं। मैं तो सोशलिज़म के बारे में अर्ज़ करना चाहता हूं . . .

**सभापति** : आप उनकी तरफ ध्यान न दें। आप अपनी स्पीच जारी रखें। आप अपना टाइम वेस्ट न करें। (The hon. Member need not pay any heed towards the interruptions. He should centinue his speech and not waste his time unnecessarily.)

**पंडित राम धारी गौड़ :** चेयरमैन साहिबा, सब से बड़ी बात बैंकें की है । उस में कुछ पूंजीपति हैं जो कि अपना मुनाफा ज्यादा हासिल करना चाहतें हैं । उन्हों ने अपना पैसा बैंकों में इस लिये रखा हुआ है कि उनकी आमदनी में इजाफा हो और मुनाफा खाएं । वह मुनाफा कुछ ही आदमियों के पास जाता है । आज जनता को उसका को कोई लाभ नहीं हो रहा है । अगर बैंक नैशनलाइज़ हो जायें तो उसका मुनाफा कुछ आदमियों की बजाये जनता को मिलेगा । आमदनी को देखने के लिये एक कमेटी मुकर्रर हुई थी और उस कमेटी ने सारे हिन्दुस्तान का सर्वे किया था । उस ने अपनी रिपोर्ट में लिखा था कि 10 प्रतिशत आदमी ऐसे हैं जिनकी आमदनी 7 रुपये महीना है । जिस आदमी की 7 रुपये महीना आमदनी हो वह कैसे काम चला सकता है ? वह अपना पेट कैसे भर सकता है ? मैं अर्ज़ करना चाहता हूं कि उन चन्द आदमियों के . . . . .

**सरदार लछमन सिंह गिल :** पंडित जी आप अपनी आंखें नीचे करके स्पीच करें ।

**पंडित राम धारी गौड़ :** मैं नीचे आंखें कर के क्यों स्पीच करूं ? आप नीचे कर के स्पीच किया करें क्योंकि आप बुरे काम करते हैं । चेयरमैन साहिबा, मैं अर्ज़ करना चाहता हूं कि पैसा अमीर लोग कमा रहे हैं और गरीब को उस से कोई लाभ नहीं हो रहा है । इस लिये मैं सुझाव देता हूं कि बैंकों को जल्दी से नैशनलाइज़ कर दिया जाए ।

चेयरमैन साहिबा, मैं चाहता हूं कि पंजाब में ट्रांस्पोर्ट भी नैशनलाइज़ की जाये । कुछ आदमी कहते हैं कि पंजाब रोडवेज़ की बसें चल रही हैं, वह ठीक नहीं हैं । यह ठीक है, यह सरकार का तजरुबा है । कोई उस में कमी भी हो सकती है । जो लोग ट्रांस्पोर्ट को नैशनलाइज़ नहीं होने देते वह पूंजीपति ही हैं । अगर नेशनलाइज़ हो जाये तो उन की आमदनी नहीं बढ़ सकती । अगर नैशनलाइज़ न की गई तो आम जनता को कोई फायदा नहीं होगा । पूंजीपति अपने आराम और ऐश्वर्य को बरकरार रखने के लिये सरकार की नीति का विरोध कर रहे हैं । मैं अर्ज़ करना चाहता हूं कि चाहे ट्रांस्पोर्ट हो, चाहे बैंक हो या कारखाने हों उन सब को नैशनलाइज़ कर दिया जाये । इस के साथ ही मैं अर्ज़ करना चाहता हूं कि ठेकेदारी सिस्टम को भी खत्म कर देना चाहिये ताकि सरदार लछमन सिंह गिल जैसे जो बड़े 2 ठेकेदार फायदा उठा रहे हैं, वह लाभ न उठा सकें । वह 10 रुपये का काम कराते हैं और उसके बदले में 5 रुपये मज़दूरों को देते हैं । वह मज़दूरों के साथ अन्याय करते हैं । यह नहीं होना चाहिये । मैं सुझाव देना चाहता हूं कि यह काम कोआप्रेटिव सोसाइटीज़ के द्वारा होना चाहिये । अगर यह सिस्टम लागू किया गया तो लोगों को अपनी मेहनत के अनुसार उजरत मिलेगी । जितना वह कमायेगा उस के हिसाब से उस को पैसे मिलेंगे । इस से मज़दूरों को बहुत लाभ होगा । जो रुपया इस वक्त ठेकेदारों की जेबों में जाता है वह गरीबों के पास आयेगा और वह पेट भर कर खाना खा सकेंगे । इस वक्त ठेकेदार 5 रुपये का काम कराते हैं तो मज़दूरों को उस के बदले में बहुत ही कम मज़दूरी दी जाती है । मज़दूरों के साथ बहुत अन्याय हो रहा है । इस लिये सरकार को जल्दी ही ठेकेदारी सिस्टम समाप्त कर देना चाहिये । मैं फिर अर्ज़ करना चाहता हूं कि इस सिस्टम के बदले में सारा काम को-आप्रेटिव सोसाइटीज़ के द्वारा कराया जाए । लोगों को इस के द्वारा लोन दिया जाना चाहिये ताकि वह लोन सही ढंग से इस्तेमाल

[पंडित रामधारी गोड़]

हो सके। उसका मुनाफा मजदूरों को मिलना चाहिये जो कि गाढ़े पसीने की कमाई करते हैं। कई बार देखा गया है कि ठेकेदार मुनाफा कमाने के लिये सीमैन्ट में रेत डाल देते हैं। जो पुल बनाए जाते हैं वह एक साल के अन्दर ही टूट जाते हैं। इस लिये यह सिस्टम जल्दी ही खत्म कर देना चाहिये। यह काम कोआप्रेटिव सोसाइटीज़ के द्वारा कराना चाहिये। जिस से काम तो अच्छी तरह से हो सके और लाभ मजदूरों को हो। चेयरमैन साहिबा, मैं आप का धन्यवाद करता हूं कि आप ने मुझे अपने विचार प्रकट करने के लिये समय दिया।

**ਕਾਮਰੇਡ ਭਾਨ ਸਿੰਘ ਭੌਰਾ** (ਧੂਰੀ ਐਸ० ਸੀ०) : ਚੇਅਰਮੈਨ ਸਾਹਿਬਾ, ਹਾਊਸ ਵਿਚ ਕਈ ਦਿਨਾਂ ਤੋਂ ਇਸ ਰੈਜ਼ੋਲਿਊਸ਼ਨ ਉਪਰ ਬਹਿਸ ਹੋ ਰਹੀ ਹੈ। ਟਰੇਯਰੀ ਬੈਂਚਾਂ ਵਲੋਂ ਬਹੁਤ ਲੱਛੇਦਾਰ ਸਪੀਚਾਂ ਹੋਈਆਂ ਹਨ। ਇਕ ਕਾਂਗਰਸੀ ਸਾਥੀ ਨੇ ਹੁਣੇ ਸਪੀਚ ਕੀਤੀ ਹੈ, ਉਨ੍ਹਾਂ ਬੜੇ ਗੌਰਵ ਨਾਲ ਇਹ ਕਿਹਾ ਹੈ ਕਿ ਸੋਸ਼ਲਿਜ਼ਮ ਬੜੀ ਚੰਗੀ ਚੀਜ਼ ਹੈ, ਅਸੀਂ ਸੋਸ਼ਲਿਜ਼ਮ ਕਾਇਮ ਕਰਨਾ ਹੈ। ਮੇਰਾ ਵਿਚਾਰ ਹੈ ਕਿ ਉਨ੍ਹਾਂ ਨੂੰ ਸੋਸ਼ਲਿਜ਼ਮ ਦੀ ਪਰਿਭਾਸ਼ਾ ਦੀ ਸਮਝ ਹੀ ਨਹੀਂ ਆਈ। ਉਨ੍ਹਾਂ ਨੇ ਹੁਣੇ ਕਿਹਾ ਹੈ ਕਿ ਸੋਸ਼ਲਿਜ਼ਮ ਕਾਇਮ ਕਰਨ ਲਈ ਟ੍ਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰਨਾ ਚਾਹੀਦਾ ਹੈ, ਸਟੇਟ ਟ੍ਰੇਡਿੰਗ ਹੋਣੀ ਚਾਹੀਦੀ ਹੈ ਅਤੇ ਬੈਂਕ ਵੀ ਨੈਸ਼ਨਲਾਈਜ਼ ਹੋਣੇ ਚਾਹੀਦੇ ਹਨ। ਜਿਹੜੇ ਕਾਂਗਰਸ ਪਾਰਟੀ ਦੇ ਹੈਡ, ਮੁਖ ਮੰਤਰੀ ਹਨ ਉਨ੍ਹਾਂ ਨੇ ਕੈਟੇਗਾਰੀਕਲੀ ਨਾਂਹ ਕੀਤੀ ਹੈ ਕਿ ਟ੍ਰਾਂਸਪੋਰਟ ਨੂੰ ਨੈਸ਼ਨਲਾਈਜ਼ ਨਹੀਂ ਕਰਨਾ। ਇਸ ਲਈ ਮੈਂ ਕਹਿੰਦਾ ਹਾਂ ਕਿ ਜੇਕਰ ਮੇਰੇ ਸਾਥੀ ਵਿਚ ਅਣਖ ਹੁੰਦੀ ਤਾਂ ਉਹ ਉਨ੍ਹਾਂ ਬੈਂਚਾਂ ਨੂੰ ਛਡ ਕੇ ਇਧਰ ਆਣ ਬੈਠਦੇ (ਤਾਲੀਆਂ) ਪਰ ਉਹ ਤਾਂ ਕੇਵਲ ਲੋਕਾਂ ਨੂੰ ਧੋਖਾ ਦੇਣ ਵਾਸਤੇ ਅਜਿਹੀਆਂ ਗਲਾਂ ਕਰਦੇ ਹਨ। ਜਿਥੋਂ ਤਕ ਸਟੇਟ ਟ੍ਰੇਡਿੰਗ ਦਾ ਸਬੰਧ ਹੈ, ਇਥੇ ਯਸ਼ ਜੀ ਨੇ ਕਿਹਾ ਹੈ ਕਿ ਹੋਣੀ ਚਾਹੀਦੀ ਹੈ। ਜਦੋਂ ਇਥੇ ਮਤੇ ਦੀ ਵਿਆਖਿਆ ਕੀਤੀ ਗਈ ਤਾਂ ਯਸ਼ ਜੀ ਨੇ ਖੋਲ੍ਹ ਕੇ ਦਸਿਆ ਕਿ ਸਟੇਟ ਟ੍ਰੇਡਿੰਗ ਕਰਨੀ ਚਾਹੀਦੀ ਹੈ। ਪਰ ਨਤੀਜਾ ਕੀ ਹੋਇਆ ਹੈ ? ਸਟੇਟ ਟ੍ਰੇਡਿੰਗ ਨੂੰ ਰੋਕਣ ਲਈ ਮੋਹਨ ਲਾਲ ਨਾਲ ਮੀਟਿੰਗ ਵਿਚ ਗਏ ਕਿ ਸਟੇਟ ਟ੍ਰੇਡਿੰਗ ਨਹੀਂ ਹੋਣੀ ਚਾਹੀਦੀ। ਜਿਹੜੀ ਉਨ੍ਹਾਂ ਨੇ ਜਨਤਾ ਦੀ ਨੁਮਾਇੰਦਗੀ ਕੀਤੀ ਹੈ ਉਹ ਪਰੈਸ ਵਿਚ ਆਈ ਹੈ। ਉਨ੍ਹਾਂ ਨੇ ਪ੍ਰੋਡਿਊਸਰਜ਼ ਦੀ ਗਲਤ ਨੁਮਾਇੰਦਗੀ ਕੀਤੀ ਅਤੇ ਸਟੇਟ ਟ੍ਰੇਡਿੰਗ ਦੀ ਰਾਹ ਵਿਚ ਰੋਕ ਪਾਈ। ਮਤਾ ਤਾਂ ਇਨ੍ਹਾਂ ਨੇ ਸੋਸ਼ਲਿਜ਼ਮ ਦਾ ਪੇਸ਼ ਕੀਤਾ ਹੈ ਪਰ ਅਸਲ ਉਸ ਦੇ ਉਲਟ ਕੀਤਾ ਹੈ। ਇਨ੍ਹਾਂ ਦੀ ਇਸ ਗਲ ਤੋਂ ਮਜ਼ੰਮਤ ਕੀਤੀ ਜਾਣੀ ਚਾਹੀਦੀ ਹੈ। ਅਸਲੀ ਮਾਅਨਿਆਂ ਵਿਚ ਵੇਖਿਆ ਜਾਵੇ ਤਾਂ ਸੋਸ਼ਲਿਜ਼ਮ ਦਾ ਮਤਲਬ ਇਹ ਹੈ ਕਿ ਹਰ ਇਕ ਨੂੰ ਉਸ ਕੰਮ ਦੇ ਮੁਤਾਬਿਕ ਮੁਆਵਿਜ਼ਾ ਮਿਲਣਾ ਚਾਹੀਦਾ ਹੈ। ਪਰ ਇਥੇ ਸਾਡੇ ਦੇਸ਼ ਵਿਚ ਸੋਸ਼ਲਿਜ਼ਮ ਦਾ ਮਤਲਬ ਇਹ ਨਹੀਂ ਲਿਆ ਜਾਂਦਾ। ਸੋਸ਼ਲਿਜ਼ਮ ਅਤੇ ਮੁਨਾਫੇਖੋਰੀ ਦਾ ਵੈਰ ਹੈ। ਜਦੋਂ ਤਕ ਮੁਨਾਫੇਖੋਰੀ ਨੂੰ ਖਤਮ ਨਹੀਂ ਕੀਤਾ ਜਾਂਦਾ ਉਸ ਵੇਲੇ ਤਕ ਸੋਸ਼ਲਿਜ਼ਮ ਨਹੀਂ ਕਾਇਮ ਹੋ ਸਕਦਾ। ਇਥੇ ਮੁਨਾਫੇਖੋਰੀ ਮੁਢ ਬਣਿਆ ਹੋਇਆ ਹੈ। ਇਥੇ ਬਿਗ ਬਿਜ਼ਨੈਸ ਰਾਜ ਕਰਦਾ ਹੈ। ਰਾਜ ਪ੍ਰਬੰਧ ਮਨਾਪੋਲਿਸਟਾਂ ਦੇ ਹਥ ਵਿਚ ਹੈ। ਜਿੰਨੀ ਦੇਰ ਤਕ ਤੁਸੀਂ ਮਨਾਪੋਲੀ ਦੀ ਧੌਣ ਤੋੜ ਕੇ ਪਾਸੇ ਨਹੀਂ ਸੁਟਦੇ ਉਨੀ ਦੇਰ ਤਕ ਸੋਸ਼ਲਿਜ਼ਮ ਦਾ ਨਾਂ ਲੈਣਾ ਸੁਫਨਾ ਹੀ ਹੈ, ਹੋਰ ਕੁਝ ਨਹੀਂ। ਜਿੰਨੀ ਦੇਰ ਤਕ ਮੀਨਜ਼ ਆਫ ਪ੍ਰੋਡਕਸ਼ਨ ਸਟੇਟ ਦੇ ਹਥ ਨਹੀਂ ਆਉਂਦੇ, ਜਿੰਨੀ ਦੇਰ ਤਕ ਬੈਂਕਾਂ ਨੂੰ ਨੈਸ਼ਨਲਾਈਜ਼ ਨਹੀਂ ਕੀਤਾ ਜਾਂਦਾ ਉੱਨੀ ਦੇਰ

ਤਕ ਸੋਸ਼ਲਿਜ਼ਮ ਨਹੀਂ ਲਿਆਂਦਾ ਜਾ ਸਕਦਾ । ਅਜ ਕਿਸਾਨਾਂ ਦੀ ਅਤੇ ਮਜ਼ਦੂਰਾਂ ਦੀ ਇਹ ਮੁਖ ਮੰਗ ਬਣ ਗਈ ਹੈ । ਕਾਂਗਰਸ ਵਿਚ ਵੀ ਈਮਾਨਦਾਰ ਆਦਮੀ ਇਹ ਮੰਗ ਕਰਦੇ ਹਨ । ਪਰ ਸਰਕਾਰ ਇਸ ਪਾਸੇ ਕੋਈ ਕਦਮ ਨਹੀਂ ਉਠਾ ਰਹੀ । ਟ੍ਰੇਡਰਜ਼ ਦੇ ਨਾਲ ਰਲ ਕੇ ਮੋਹਨ ਲਾਲ ਨੇ ਮਹਿਗਾਈ ਨੂੰ ਨਹੀਂ ਰੋਕਿਆ । ਜੇਕਰ ਸੋਸ਼ਲਿਜ਼ਮ ਹੁੰਦਾ ਤਾਂ ਇਹੋ ਜਿਹੇ ਮੰਤਰੀ ਦੀ ਥਾਂ ਜੇਲ ਵਿਚ ਹੁੰਦੀ ਬਾਹਰ ਨਹੀਂ ਸੀ ਰਹਿ ਸਕਦਾ । (ਵਿਘਨ) ਸਰਦਾਰ ਹਰਚੰਦ ਸਿੰਘ ਨੇ ਆਪਣਾ ਫਾਰਮ ਬਣਾ ਲਿਆ ਹੈ ਅਤੇ ਇਸ ਕਰਕੇ ਇਨ੍ਹਾਂ ਨੂੰ ਸੋਸ਼ਲਿਜ਼ਮ ਦੀ ਲੋੜ ਨਹੀਂ ਰਹੀ । ਐਂਪਲਾਈਜ਼ ਦੀ ਸਟਰਗਲ ਚਲ ਰਹੀ ਹੈ ਕਿ ਮਹਿੰਗਾਈ ਭੱਤਾ ਵਧਾਇਆ ਜਾਵੇ । ਲੋਕ ਡੀਮਾਂਸਟ੍ਰੇਸ਼ਨਾਂ ਕਰਦੇ ਹਨ, ਸਰਕਾਰ ਨੂੰ ਦਰਖਾਸਤਾਂ ਦਿੰਦੇ ਹਨ, ਪਰ ਸਰਕਾਰ ਨੇ ਚੰਡੀਗੜ੍ਹ ਦੇ ਮੁਲਾਜ਼ਮਾਂ ਦਾ ਮਹਿੰਗਾਈ ਭੱਤਾ ਵਧਾਉਣ ਦੀ ਬਜਾਏ 12½ ਫੀਸਦੀ ਤੋਂ ਘਟਾ ਕੇ 6½ ਫੀਸਦੀ ਕਰ ਦਿਤਾ ਹੈ । ਐਂਪਲਾਈਜ਼ ਦੇ ਨਾਲ ਵਿਤਕਰਾ ਕੀਤਾ ਜਾਂਦਾ ਹੈ । ਛੋਟਿਆਂ ਮੁਲਾਜ਼ਮਾਂ ਦੀ ਜਿਹੜੀ ਇਨ੍ਹਾਂ ਨੇ 5 ਰੁਪਏ ਤਨਖਾਹ ਵਧਾਈ ਹੈ ਅਸੀਂ ਇਸ ਨੂੰ ਜੀ ਆਇਆਂ ਆਖਦੇ ਹਾਂ ਪਰ ਮਹਿੰਗਾਈ ਦੇ ਹਿਸਾਬ ਨਾਲ ਇਹ ਵਾਧਾ ਕੁਝ ਵੀ ਨਹੀਂ ਹੈ । ਸਵੀਪਰਾਂ ਦੀ ਤਨਖਾਹ ਇਨ੍ਹਾਂ ਨੇ ਵਧਾਕੇ 85 ਰੁਪਏ ਕੀਤੀ ਹੈ ਪਰ ਉਹ ਵੀ ਸਰਕਾਰ ਨੇ ਸਰਕਾਰੀ ਸਵੀਪਰਾ ਦੀ ਹੀ ਕੀਤੀ ਹੈ ਮਿਉਨਿਸਪਲ ਕਮੇਟੀ ਦੇ ਮੁਲਾਜ਼ਮਾਂ ਦੀ ਨਹੀਂ ਕੀਤੀ । ਸੰਗਰੂਰ, ਜਲਧੰਰ ਅਤੇ ਹੋਰ ਕਈ ਥਾਵਾਂ ਤੇ ਸੁਵੀਪਰਾਂ ਨੇ ਹੜਤਾਲਾਂ ਕੀਤੀਆਂ ਹਨ । ਉਹ ਚਾਹੁੰਦੇ ਹਨ ਕਿ ਉਨ੍ਹਾਂ ਦੀਆਂ ਤਨਖਾਹਾਂ ਵੀ ਸਰਕਾਰੀ ਸਵੀਪਰਾਂ ਦੇ ਬਰਾਬਰ ਕਰ ਦਿਤੀਆਂ ਜਾਣ ਪਰ ਉਸ ਪਾਸੇ ਸਰਕਾਰ ਧਿਆਨ ਹੀ ਨਹੀਂ ਦਿੰਦੀ । ਛੇਹਰਟਾ ਮਿਉਨਿਸਪਲ ਕਮੇਟੀ ਨੇ ਰੈਜ਼ੋਲਿਊਸ਼ਨ ਪਾਸ ਕਰ ਕੇ ਭੇਜਿਆ ਸੀ ਕਿ ਅਸੀਂ ਸਪੀਪਰਾਂ ਦੀ ਤਨਖਾਹ 70 ਰੁਪਏ ਮਹੀਨਾਂ ਕਰ ਦਿਤੀ ਹੈ ਪਰ ਸਰਕਾਰ ਨੇ ਉਹ ਮਤਾ ਰੱਦ ਕਰ ਦਿਤਾ ਕਿ 70 ਰੁਪਏ ਉਨ੍ਹਾਂ ਦੀ ਤਨਖਾਹ ਨਹੀਂ ਕੀਤੀ ਜਾ ਸਕਦੀ। ਇਹ ਸ਼ੋਸ਼ਲਿਸਟ ਸਰਕਾਰ ਦਾ ਅਮਲ ਹੈ ?

ਇਨ੍ਹਾਂ ਨੇ ਬੋਨਸ ਕਮੀਸ਼ਨ ਦੀ ਸਿਫਾਰਿਸ਼ ਵੀ ਨਹੀਂ ਮੰਨੀ । ਅਤੇ ਚੀਫ ਮਨਿਸਟਰ ਨੇ ਨਾਂਹ ਕਰ ਦਿਤੀ ਹੈ ਕਿ ਅਸਾਂ ਉਨ੍ਹਾਂ ਦੀ ਸਿਫਾਰਿਸ਼ ਨੂੰ ਨਹੀਂ ਮੰਨਣਾ । ਸੋਸ਼ਲਿਸਟ ਸਟੇਟ ਦੇ ਚੀਫ ਮਨਿਟਰ ਆਪਣੀ ਸਰਕਾਰ ਦੀ ਕਾਇਮ ਕੀਤੀ ਹੋਈ ਬੋਨਸ ਕਮੀਸ਼ਨ ਦੀਆਂ ਸਿਫਾਰਿਸ਼ਾਂ ਨੂੰ ਕਹਿੰਦੇ ਹਨ ਕਿ ਲਾਗੂ ਨਹੀਂ ਕਰਨੀਆਂ ਪਰ ਨਾਹਰੇ ਲਗਾਉਂਦੇ ਹਨ ਕਿ ਅਸੀਂ ਸੋਸ਼ਲਿਜ਼ਮ ਲਿਆ ਰਹੇ ਹਾਂ ।

ਜ਼ਮੀਨ ਸੁਧਾਰ ਦੀਆਂ ਗਲਾਂ ਇਸ ਸਰਕਾਰ ਨੇ ਬਹੁਤ ਕੀਤੀਆਂ ਹਨ । ਪਰ ਜਦੋਂ 1950 ਦਾ ਮੁਜ਼ਾਰਾ ਐਕਟ ਸਾਡੀਆਂ ਅੱਖਾਂ ਦੇ ਸਾਹਮਣੇ ਆਉਂਦਾ ਹੈ ਤਾਂ ਕਾਂਗਰਸ ਸਰਕਾਰ ਦੀਆਂ ਕਰਤੂਤਾਂ ਵੀ ਸਾਹਮਣੇ ਆ ਜਾਂਦੀਆਂ ਹਨ । ਜਿਹੜੇ ਮੁਜ਼ਾਰੇ ਸੈਂਕੜਿਆਂ ਸਾਲਾਂ ਤੋਂ ਜ਼ਮੀਨ ਨੂੰ ਵਾਹੁੰਦੇ ਸਨ ਉਨ੍ਹਾਂ ਨੂੰ ਜ਼ਮੀਨਾਂ ਤੋਂ ਉਜਾੜ ਦਿਤਾ । ਉਨ੍ਹਾਂ ਉਪਰ ਗੋਲੀਆਂ ਚਲਾਈਆਂ ਗਈਆਂ । ਇਸ ਦੀਆਂ ਬਹੁਤ ਸਾਰੀਆਂ ਮਿਸਾਲਾਂ ਮਿਲਦੀਆਂ ਹਨ । ਕਈ ਕਾਂਗਰਸੀ ਮੈਂਬਰਾਂ ਨੇ ਵੀ ਇਹ ਕਿਹਾ ਹੈ ਕਿ ਮੁਜ਼ਾਰਿਆਂ ਨੂੰ ਅਜੇ ਵੀ ਉਜਾੜਿਆ ਜਾ ਰਿਹਾ ਹੈ । ਕਿਲਾ ਹਕੀਮਾਂ, ਤਹਿਸੀਲ ਧੂਰੀ ਵਿਚ ਮੁਸਲਮਾਨ ਸਰਦਾਰਾਂ ਦੀ ਜ਼ਮੀਨ ਲੋਕਲ ਮੁਜ਼ਾਰੇ ਵਾਹੁੰਦੇ ਸਨ । ਜਦੋਂ ਉਹ ਸਰਦਾਰ ਪਾਕਿਸਤਾਨ ਚਲੇ ਗਏ ਤਾਂ ਉਹ ਜ਼ਮੀਨ ਅਜੇ ਵੀ ਉਹੀ ਵਾਹੁੰਦੇ ਹਨ ਪਰ ਹੁਣ ਉਹ ਜ਼ਮੀਨ ਹੋਰਾਂ ਨੂੰ ਅਲਾਟ ਕਰ ਦਿਤੀ ਗਈ । ਉਨ੍ਹਾਂ ਨੂੰ ਦੋਬਾਰਾ ਉਜਾੜਿਆ

[ਕਾਮਰੇਡ ਭਾਨ ਸਿੰਘ ਭੌਰਾ]

ਜਾ ਰਿਹਾ ਹੈ । ਉਹ ਮੁਆਵਜ਼ੇ ਦੇ ਪੈਸੇ ਭਰਨ ਨੂੰ ਤਿਆਰ ਹਨ ਪਰ ਉਨ੍ਹਾਂ ਨੂੰ ਨੋਟਿਸ ਤੇ ਨੋਟਿਸ ਦਿਤਾ ਜਾ ਰਿਹਾ ਹੈ ਕਿ ਜ਼ਮੀਨਾਂ ਛਡ ਦਿਉ । ਰਾਮ ਪੁਰ ਭਿੰਡਰਾਂ ਵਿਚ ਇਕ ਸੇਠ ਦੀ ਹਜ਼ਾਰਾਂ ਏਕੜ ਜ਼ਮੀਨ ਹੈ । ਉਸ ਜ਼ਮੀਨ ਤੋਂ ਵੀ ਮੁਜ਼ਾਰਿਆਂ ਨੂੰ ਉਜਾੜਿਆ ਜਾ ਰਿਹਾ ਹੈ। ਵਜ੍ਹਾ ਇਹ ਦਿਤੀ ਜਾਂਦੀ ਹੈ ਕਿ ਜ਼ਮੀਨ ਸੇਠ ਨੇ ਕਿਸੇ ਹੋਰ ਨੂੰ ਵੇਚ ਦਿਤੀ ਹੈ । (ਵਿਘਨ)

**Chairman** : Order Please.

**ਕਾਮਰੇਡ ਭਾਨ ਸਿੰਘ ਭੌਰਾ** : ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜ਼ਮੀਨ ਸੁਧਾਰ ਦੀਆਂ ਪ੍ਰੋਵੀਯਨਜ਼ ਵੀ ਲਾਗੂ ਕਰਨ ਵਿਚ ਸਰਕਾਰ ਫੇਲ ਹੋਈ ਹੈ । ਹਰੀਜਨਾਂ ਵਾਸਤੇ ਜ਼ਮੀਨਾਂ ਸਰਪਲਸ ਕਢਣੀਆਂ ਸਨ ਪਰ ਰੀਪੋਰਟ ਤੋਂ ਪਤਾ ਲਗਦਾ ਹੈ ਕਿ ਜਾਗੀਰਦਾਰਾਂ ਨੇ ਜ਼ਮੀਨਾਂ ਖੁਰਦ ਬੁਰਦ ਕਰ ਦਿਤੀਆਂ ਹਨ। ਜ਼ਮੀਨਾਂ ਵਾਹੁਣ ਵਾਲਿਆਂ ਨੂੰ ਜ਼ਮੀਨਾਂ ਨਹੀਂ ਮਿਲੀਆਂ । ਹਰੀਜਨਾਂ ਨੂੰ ਜ਼ਮੀਨਾਂ ਦੇਣ ਦਾ ਲਾਰਾ ਲਾਇਆ ਜਾ ਰਿਹਾ ਹੈ । ਹੋ ਸਕਦਾ ਹੈ ਕਿ ਸਰਦਾਰ ਹਰਚੰਦ ਸਿੰਘ ਨੂੰ ਜ਼ਮੀਨ ਮਿਲ ਗਈ ਹੋਵੇ . . .(ਵਿਘਨ) (ਸ਼ੋਰ)

**Chairman** : Order Please. No interruptions.

**ਕਾਮਰੇਡ ਭਾਨ ਸਿੰਘ ਭੌਰਾ** : ਸਰਕਾਰ ਦੀ ਆਪਣੀ ਰੀਪੋਰਟ ਹੈ ਕਿ 16 ਲਖ ਏਕੜ ਸ਼ਾਮਲਾਤ ਦਿਹ ਜ਼ਮੀਨ ਉਨ੍ਹਾਂ ਲੋਕਾਂ ਦੇ ਹਥ ਵਿਚ ਹੈ ਜਿਹੜੇ ਸਰਕਾਰ ਨੂੰ ਕੁਝ ਨਹੀਂ ਦਿੰਦੇ । ਉਹ ਕੁਝ ਲੋਕਾਂ ਨਾਲ ਮਿਲ ਕੇ ਜ਼ਮੀਨਾਂ ਉਪਰ ਕਬਜ਼ਾ ਕਰੀ ਬੈਠੇ ਹਨ ਅਤੇ ਨਾ ਹਰੀਜਨਾਂ ਨੂੰ ਦਿੰਦੇ ਹਨ ਅਤੇ ਨਾ ਹੋਰ ਕਿਸੇ ਨੂੰ ਦਿੰਦੇ ਹਨ । ਪਿਛੇ ਇਕ ਬੜਾ ਲੰਮਾ ਚੌੜਾ ਬਿਆਨ ਮਾਲ ਮੰਤਰੀ ਜੀ ਨੇ ਜ਼ੈਲਦਾਰੀ ਸਿਸਟਮ ਉਤੇ ਦਿਤਾ । ਇਕ ਪਾਸੇ ਪੰਚਾਇਤੀ ਰਾਜ ਲਾਗੂ ਕੀਤਾ, ਚੋਣਾਂ ਵੀ ਕਰਾਈਆਂ, ਪੰਡਤ ਜਵਾਹਰ ਲਾਲ ਨਹਿਰੂ ਉਸ ਪੰਚਾਇਤ ਰਾਜ ਦਾ ਉਦਘਾਟਨ ਕਰਕੇ ਗਏ ਔਰ ਦੂਜੇ ਪਾਸੇ ਉਸ ਪੰਚਾਇਤੀ ਰਾਜ ਦੇ ਸਿਸਟਮ ਨੂੰ ਸੈਬੋਟਾਜ ਕਰਨ ਲਈ ਤਾਕਿ ਲੋਕਾਂ ਦੇ ਨੁਮਾਇੰਦੇ ਠੀਕ ਤਰ੍ਹਾਂ ਨਾਲ ਕੰਮ ਨਾ ਕਰ ਸਕਣ ਲੋਕਾਂ ਨੂੰ ਇਨਸਾਫ ਨਾ ਮਿਲ ਸਕੇ-ਜ਼ੈਲਦਾਰੀ ਔਰ ਈਨਾਮਦਾਰੀ ਦਾ ਸਿਸਟਮ ਜਾਰੀ ਕਰ ਦਿਤਾ । ਇਹ ਬਦਨਾਮ ਸਿਸਟਮ ਜਾਰੀ ਕਰਕੇ ਖੁਦ ਇਸ ਸੋਸ਼ਲਿਸਟ ਕਹਾਉਣ ਵਾਲੀ ਸਰਕਾਰ ਨੇ ਆਪਣੀਆਂ ਉਮੰਗਾਂ ਨੂੰ ਭੰਗ ਕੀਤਾ । ਇਹੀ ਕਾਂਗਰਸੀ ਪਾਰਟੀ ਇਸ਼ ਸਿਸਟਮ ਦੇ ਖਿਲਾਫ ਲੜਦੀ ਰਹੀ । ਔਰ ਇਹ ਬਦਨਾਮ ਅਤੇ ਐਂਟੀ-ਡੈਮੋਕਰੇਟਿਕ ਸਿਸਟਮ ਜਿਹੜਾ ਪਹਿਲਾਂ ਬੰਦ ਹੋ ਚੁਕਿਆ ਸੀ ਫੇਰ ਸ਼ੁਰੂ ਕਰ ਦਿਤਾ। ਕੀ ਇਹ ਸੋਸ਼ਲਿਜ਼ਮ ਵਲ ਜਾਣ ਵਾਲੀ ਗਲ ਹੈ।

ਫੇਰ ਤੁਸੀਂ ਪਿੰਡਾਂ ਔਰ ਸ਼ਹਿਰਾਂ ਵਿਚ ਜਾਕੇ ਵੇਖੋ—ਕਿੰਨਾ ਫਰਕ ਹੈ । ਉਨ੍ਹਾਂ ਥਾਵਾਂ ਤੇ ਲੋਕਾਂ ਦੇ ਰਹਿਣ ਸਹਿਣ ਦੇ ਢੰਗ ਵਿਚ ਕਿੰਨਾ ਫਰਕ ਹੈ। ਕਿਧਰੇ ਤੇ ਇਕ ਪਾਸੇ ਵਡੇ ਵਡੇ ਅਮੀਰ ਹਨ ਔਰ ਕਿਧਰੇ ਦੂਜੇ ਪਾਸੇ ਗਰੀਬੀ ਮੂੰਹ ਖੋਲ੍ਹੀ ਬੈਠੀ ਹੈ ! ਇਹ ਫਰਕ ਇਸ ਸਰਕਾਰ ਦਾ ਆਪਣਾ ਪੈਦਾ ਕੀਤਾ ਹੋਇਆ ਹੈ। ਤੁਸੀਂ ਸਬਾਰਡੀਨੇਟ ਸਰਵਿਸਿਜ਼ ਸੀਲੈਕਸ਼ਨ ਬੋਰਡ ਦੇ ਦਫਤਰ ਜਾਕੇ ਵੇਖੋ । ਪੌੜੀਆਂ ਚੜ੍ਹਕੇ ਜਿਹੜਾ ਟਾਯਲਟ ਹੈ ਉਸ ਤੇ

ਲਿਖਿਆ ਹੈ—"This is for 4th Class Employees" ਇਹ ਪੰਜਾਬ ਘਰ ਚੌਥੇ ਦਰਜੇ ਦੇ ਮੁਲਾਜ਼ਮਾਂ ਲਈ ਹੈ ਯਾਨੀ ਇਥੇ 'ਟਾਇਲਟ' ਵੀ ਅਫਸਰਾਂ ਲਈ ਔਰ ਕਲਾਸ IV ਦੇ ਐਂਪਲਾਈਜ਼ ਲਈ ਅਡ ਅਡ ਹਨ।

**ਚੇਅਰਮੈਨ :** ਕਿਥੇ ਲਿਖਿਆ ਹੋਇਆ ਹੈ। (Where is it written ?)

**ਕਾਮਰੇਡ ਭਾਨ ਸਿੰਘ ਭੌਰਾ :** ਐਸ. ਐਸ. ਐਸ. ਬੋਰਡ ਦੇ ਦਫਤਰ ਦੀ ਬਿਲਡਿੰਗ ਵਿਚ ਪੌੜੀਆਂ ਚੜ੍ਹਕੇ ਉਤੇ ਜਾਕੇ ਵੇਖੋ, ਉਥੇ ਲਿਖਿਆ ਹੋਇਆ ਹੈ।

**ਚੇਅਰਮੈਨ :** ਮੈਂ ਕਦੇ ਗਈ ਨਹੀਂ (I have never been to that place.)

**ਸਰਦਾਰ ਲਛਮਣ ਸਿੰਘ ਗਿੱਲ :** ਰਬ ਲਿਜਾਵੇ ਵੀ ਨਾ।

**ਕਾਮਰੇਡ ਭਾਨ ਸਿੰਘ ਭੌਰਾ :** ਹਾਂ, ਤੇ ਮੈਂ ਇਹ ਦਸ ਰਿਹਾ ਸੀ ਕਿ ਅਮੀਰ ਔਰ ਗਰੀਬ ਵਿਚ ਇਸ ਸੋਸ਼ਲਿਸਟ ਸਰਕਾਰ ਦੇ ਰਾਜ ਵਿਚ ਕਿਤਨਾ ਫਰਕ ਹੈ। 50 ਰੁਪਏ ਮਾਹਵਾਰ ਤੇ ਇਕ ਟਿਊਬਵੈੱਲ ਆਪਰੇਟਰ ਕੰਮ ਕਰਦਾ ਹੈ। ਕਈ ਵਾਰੀ ਇਥੇ ਇਹ ਸਵਾਲ ਉਠਾਇਆ ਗਿਆ ਕਿ ਉਹ ਬਹੁਤ ਔਖਾ ਹੈ, ਉਸ ਦਾ ਗੁਜ਼ਾਰਾ ਨਹੀਂ ਹੁੰਦਾ, ਉਸ ਦੀ ਤਨਖਾਹ ਵਧਾਉ, ਪਰ ਚੀਫ਼ ਮਨਿਸਟਰ ਬੜੇ ਟੌਰ (ਗੌਰਵ) ਨਾਲ ਕਹਿੰਦਾ ਹੈ ਕਿ ਮੈਂ ਤਨਖਾਹਾਂ ਨਹੀਂ ਵਧਾਉਣੀਆਂ, ਪੰਚਾਇਤਾਂ ਦੇਣਗੀਆਂ। ਉਹ ਬੜੇ ਡਰਾਮਾਟਿਕ ਢੰਗ ਨਾਲ ਬੋਲਦਾ ਹੈ ਪਰ ਪੰਜਾਬ ਦੇ ਲੋਕ ਔਖੇ ਹਨ, ਉਨ੍ਹਾਂ ਨੂੰ ਕੋਈ ਨਹੀਂ ਪੁਛਦਾ। ਇਥੇ ਸਰਦਾਰ ਗੁਰਨਾਮ ਸਿੰਘ ਹੋਰਾਂ 3,500 ਰੁਪਿਆ ਮਾਹਵਾਰ ਲੈਣ ਵਾਲੇ ਅਫਸਰਾਂ ਦੀ ਲਿਸਟ ਪੇਸ਼ ਕੀਤੀ, ਗਿਣਾ ਕੇ ਦੱਸਿਆ ਕਿ ਕਿਤਨੇ ਅਫਸਰ ਐਡੀਆਂ ਵਡੀਆਂ ਵਡੀਆਂ ਤਨਖਾਹਾਂ ਲੈਂਦੇ ਹਨ। ਇਸ ਦੇ ਨਾਲ ਹੀ ਯਸ਼ ਜੀ ਇਸ ਵੇਲੇ ਇਥੇ ਬੈਠੇ ਹੋਏ ਨਹੀਂ, ਜੇ ਹੁੰਦੇ ਤਾਂ ਮੈਂ ਪੁਛਦਾ ਕਿ ਉਨ੍ਹਾਂ ਨੇ ਪਿਛੇ ਇਕ ਬੀਬੀ ਦਾ ਵਿਆਹ ਕੀਤਾ ਜਿਸ ਉਤੇ, ਜਿਵੇਂ ਕਿ ਉਨ੍ਹਾਂ ਦੀ ਅਖਬਾਰ ਵਿਚ ਆਇਆ, ਖਾਣੇ ਤੇ 8,000 ਬੰਦੇ ਹਾਜ਼ਰ ਸਨ। ਇਕ ਪਾਸੇ ਸੂਬੇ ਵਿਚ ਸੋਸ਼ਲਿਜ਼ਮ ਲਿਆਉਣ ਵਾਲੇ ਖੁਦ ਇਸ ਤਰ੍ਹਾਂ ਦੇ ਖਰਚ ਕਰਦੇ ਹਨ ਤੇ ਦੂਜੇ ਪਾਸੇ ਗਰੀਬਾਂ ਨੂੰ, ਐਂਪਲਾਈਜ਼ ਨੂੰ ਇਹ ਕਿਹਾ ਜਾਂਦਾ ਹੈ ਕਿ ਚੁਪ ਰਹੋ, ਇਸ ਵੇਲੇ ਐਮਰਜੈਂਸੀ ਲਗੀ ਹੋਈ ਹੈ। ਐਮਰਜੈਂਸੀ ਦਾ ਨਾਂ ਲੈ ਲੈ ਕੇ ਗਰੀਬਾਂ ਨੂੰ ਲੁਟਿਆ ਜਾ ਰਿਹਾ ਹੈ। ਜਦੋਂ ਇਨ੍ਹਾਂ ਨੇ ਭੁਵਨੇਸ਼ਵਰ ਵਿਚ ਮਤਾ ਪਾਸ ਕੀਤਾ ਤਾਂ ਉਸ ਦੀ ਇੰਪਲੀਮੈਂਟੇਸ਼ਨ ਜੇ ਵੇਖੀ ਜਾ ਸਕਦੀ ਸੀ ਤਾਂ ਬਜਟ ਵਿਚ ਹੀ ਵੇਖੀ ਜਾ ਸਕਦੀ ਸੀ। ਉਸ ਦਾ ਕੁਝ ਨਾ ਕੁਝ ਹਿਸਾ ਜੇ ਉਸ ਬਜਟ ਵਿਚ ਲਭਦਾ ਜਿਹੜਾ ਕਿ ਵਿਤ ਮੰਤਰੀ ਨੇ ਪੇਸ਼ ਕੀਤਾ ਤਦ ਤਾਂ ਅਸੀਂ ਵੀ ਸਮਝਦੇ ਕਿ ਜਿਹੜਾ ਨਾਅਰਾ ਲਗਾਇਆ ਗਿਆ ਹੈ ਉਸ ਵਿਚ ਕੋਈ ਤੱਤ ਹੈ। ਉਸ ਵਿਚ ਕੋਈ ਸੋਸ਼ਲਿਜ਼ਮ ਦੀ ਝਲਕ ਨਜ਼ਰ ਨਹੀਂ ਆਈ। ਉਸ ਵਿਚ ਸਮਾਜਵਾਦ ਵਲ ਜ਼ਰਾ ਵੀ ਝੁਕਾ ਨਹੀਂ ਨਜ਼ਰ ਆਇਆ। ਜੇ ਸੋਸ਼ਲਿਜ਼ਮ ਵਲ ਸਚਮੁਚ ਸਰਕਾਰ ਦਾ ਝੁਕਾ ਹੁੰਦਾ ਤਾਂ ਕਮ ਸੇ ਕਮ ਇਕ ਗਲ ਜ਼ਰੂਰ ਕਰਦੇ ਕਿ 8,00,000 ਰੁਪਿਆ ਜਿਹੜਾ ਬਦਨਾਮ ਰਾਜੇ ਮਹਾਰਾਜਿਆਂ ਨੂੰ ਦਿਤਾ ਜਾਂਦਾ ਹੈ ਉਸ ਨੂੰ ਬੰਦ ਕਰਦੇ। ਇਹ ਉਹ ਹਨ ਜਿਹੜੇ ਦੇਸ਼ ਨਾਲ ਗਦਾਰੀ ਕਰਦੇ ਰਹੇ ਹਨ ਔਰ ਇਸ ਵੇਲੇ ਵੀ ਗਦਾਰੀ ਕੀਤੀ ਹੈ : ਉਨ੍ਹਾਂ ਨੂੰ 8,00,000 ਰੁਪਿਆ ਦਿਤਾ ਜਾਂ ਰਿਹਾ ਹੈ ਜਿਸਦੇ ਖਿਲਾਫ ਫਰੀਦਕੋਟ ਵਿਚ ਖੁਦ ਰੂਲਿੰਗ ਪਾਰਟੀ ਦੇ ਮੈਂਬਰ ਗਿਆਨੀ ਜ਼ੈਲ

[ਕਾਮਰੇਡ ਭਾਨ ਸਿੰਘ ਭੌਰਾ]

ਸਿੰਘ ਨੇ ਇਕ ਬੜੀ ਸਖਤ ਸਟੇਟਮੈਂਟ ਦਿਤੀ । ਇਨ੍ਹਾਂ ਰਾਜੇ ਮਹਾਰਾਜਿਆਂ ਨੇ ਕਿਸੇ ਵਕਤ ਵੀ ਦੇਸ ਦਾ ਸਾਥ ਨਹੀਂ ਦਿਤਾ। ਆਜ਼ਾਦੀ ਦੀ ਲੜਾਈ ਵਿਚ ਗਰੀਬ ਜਨਤਾ ਹੀ ਅਗੇ ਰਹੀ, ਇਹਾਂ ਨੇ ਕਿਸੇ ਮੌਕੇ ਦੇਸ਼ ਭਗਤੀ ਨਹੀਂ ਵਿਖਾਈ ਜਦੋਂ ਠੀਕਰੀਵਾਲੇ ਸ: ਸੇਵਾ ਸਿੰਘ ਵਰਗੇ ਮਹਾਨ ਸ਼ਹੀਦਾਂ ਨੂੰ ਸ਼ਹੀਦ ਕੀਤਾ ਗਿਆ ਇਹ ਇਨ੍ਹਾਂ ਦੀ ਦੇਸ਼ ਭਗਤੀ ਦਾ ਹੀ ਸਬੂਤ ਸੀ । ਇਨ੍ਹਾਂ ਕਦੇ ਵੀ ਦੇਸ਼ ਦੀ ਐਕਸੈਪਟਿਡ ਪਾਲੀਸੀਜ਼ ਦੀ ਪਰੋੜਤਾ ਨਹੀਂ ਕੀਤੀ ; ਰਾਜੇ ਹਮੇਸ਼ਾ ਮੁਖਾਲਫਤ ਹੀ ਕਰਦੇ ਰਹੇ । ਕੀ ਇਨ੍ਹਾਂ ਰਾਜੇ ਮਹਾਰਾਜਿਆਂ ਨੂੰ ਪ੍ਰੀਵੀ ਪਰਸਿਜ ਦੇ ਕੇ ਹੀ ਤੁਸਾਂ ਸੋਸ਼ਲਿਜ਼ਮ ਲਿਆਉਣਾ ਹੈ। ਇਕ ਪਾਸੇ ਰਾਜੇ ਮਹਾਰਾਜਿਆਂ ਨਾਲ ਗਠ ਜੋੜ ਤੇ ਕਮਿਉਨਲ ਫੋਰਸਿਜ਼ ਨੂੰ ਇਹ ਸਰਕਾਰ ਨਾਲ ਰਲਾ ਰਹੀ ਹੈ । ਇਹ ਤਰੀਕੇ ਨਹੀਂ ਹਨ ਸੋਸ਼ਲਿਜ਼ਮ ਲਿਆਉਣ ਦੇ। ਜੇ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਜਿਹੜੇ ਲੋਕ ਸੋਸ਼ਲਿਜ਼ਮ ਦੇ ਹਾਮੀ ਹਨ ਉਨਾਂ ਦਾ ਇਕ ਫਰੰਟ ਬਣਾਉ ਤਾਕਿ ਸਹੀ ਅਰਥਾਂ ਵਿਚ ਸੋਸ਼ਲਿਜ਼ਮ ਵਲ ਵਧਿਆ ਜਾ ਸਕੇ। ਇਨਾਂ ਵਿਚ ਬਹੁਤ ਸਾਰੇ ਅਜਿਹੇ ਮੈਂਬਰ ਬੈਠੇ ਹੋਏ ਹਨ ਜਿਹੜੇ ਨਹੀਂ ਚਾਹੁਦੇ ਕਿ ਸੋਸ਼ਲਿਜ਼ਮ ਵਲ ਵਧਿਆ ਜਾਏ । (ਵਿਘਨ) ਮੇਰੀ ਗਲ ਤਾਂ ਸੁਣੋ ਮੈਂ ਪੁਛਦਾ ਹਾਂ ਕਿ ਕੀ ਤੁਹਾਡੇ ਵਿਚ ਗਿਆਨੀ ਕਰਤਾਰ ਸਿੰਘ ਸੋਸ਼ਲਿਸਟ ਹੈ ? (ਹਾਸਾ)

**ਚੇਅਰਮੈਨ :** ਤੁਸੀਂ ਸੋਸ਼ਲਿਜ਼ਮ ਦੀ ਗਲ ਕਰ ਰਹੇ ਹੋ, ਉਹੀ ਕਰੋ ।ਕਿਸੇ ਮੈਂਬਰ ਦਾ ਨਾਂ ਨਾ ਲਉ। (The hon. Member should confine himself to the resolution on Socialism. He should not refer to the name of any hon. Member.)

**ਕਾਮਰੇਡ ਭਾਨ ਸਿੰਘ ਭੌਰਾ :** ਮੈਂ ਉਹੀ ਗਲ ਕਰ ਰਿਹਾ ਸਾਂ ਪਰ ਚੂੰਕਿ ਮੈਨੂੰ ਇੰਟਰਪਟ ਕੀਤਾ ਗਿਆ ਇਸ ਲਈ ਕਹਿਣਾ ਪਿਆ । ਸੋ ਮੈਂ ਅਰਜ਼ ਕਰਦਾ ਹਾਂ ਕਿ ਇਹ ਕਹਿ ਦੇਣ ਨਾਲ ਕਿ ਐਜੂਕੇਸ਼ਨ ਫਰੀ ਕਰ ਦਿਆਂਗੇ, ਮੈਡੀਕਲ ਫੈਸਿਲਿਟੀਜ਼ ਦੇ ਦਿਆਂਗੇ, ਸੋਸ਼ਲਿਜ਼ਮ ਨਹੀਂ ਆਉਣ ਲਗਾ । ਜੇ ਲਿਆਉਣਾ ਹੀ ਹੈ ਤਾਂ ਪਰੈਕਟੀਕਲੀ ਸਾਰਿਆਂ ਪਾਸਿਆਂ ਵਲ ਕਦਮ ਚੁਕੋ । ਫੇਰ ਇਹ ਮਤਾ ਲਿਆਉਣ ਦੀ ਵੀ ਕੋਈ ਲੋੜ ਨਹੀਂ । ਸਰਕਾਰ ਆਪ ਹੀ ਸਭ ਕੁਝ ਕਰ ਸਕਦੀ ਹੈ । ਕਿੰਨੇ ਦਿਨ ਹੋ ਗਏ ਹਨ ਇਸ ਮਤੇ ਤੇ ਬਹਿਸ ਹੁੰਦਿਆਂ । ਮੈਂ ਯਸ਼ ਜੀ ਨਾਲ ਗਲ ਕੀਤੀ ਕਿ ਇਹ ਮਤਾ ਲਿਆਉਣ ਤੋਂ ਬਾਅਦ ਕੁਝ ਕਰੋਗੇ ਵੀ ਕਿ ਨਹੀਂ । ਇਸ ਨੂੰ ਪਾਸ ਕਰੋਗੇ ਜਾਂ ਨਹੀਂ । ਉਹ ਕਹਿਣ ਲਗੇ ਕਿ ਪਾਸ ਕਰਨ ਦੀ ਲੋੜ ਹੀ ਕੀ ਹੈ, ਚੀਫ ਮਨਿਸਟਰ ਸਾਹਿਬ ਇਕ ਬਹੁਤ ਵਡੀ ਸਟੇਟਮੈਂਟ ਦੇ ਦੇਣਗੇ । ਜੇ ਹੋਣਾ ਹੀ ਕੁਝ ਨਹੀਂ ਔਰ ਸਿਰਫ ਸਟੇਟਮੈਂਟ ਦੇ ਕੇ ਹੀ ਇਸ ਨੂੰ ਖਤਮ ਕਰ ਦੇਣਾ ਹੈ ਤਾਂ ਫਿਰ ਇਸ ਨੂੰ ਲਿਆਉਣ ਦੀ ਹੀ ਕੀ ਲੋੜ ਸ਼ੀ । ਮੈਂ ਸਮਝਦਾ ਹਾਂ ਕਿ ਜਾਣ ਬੁਝ ਕੇ ਇਸ ਮਤੇ ਨੂੰ ਲਸ਼ਕਾਇਆ ਜਾ ਰਿਹਾ ਹੈ । ਸਾਡਾ ਬੈਂਕਾਂ ਦੀ ਨੈਸ਼ਨਲਾਈਜੇਸ਼ਨ ਬਾਰੇ ਮਤਾ ਸੀ, ਉਸ ਨੂੰ ਨਹੀਂ ਆਉਣ ਦਿਤਾ । ਦੋਬਾਰਾ ਆਇਆ ਪਰ ਉਹ ਡਰਦੇ ਹਨ ਕਿ ਕਿਧਰੇ ਉਹ ਰੈਜ਼ੋਲਿਊਸ਼ਨ ਆ ਨਾ ਜਾਏ ਤਾਂਕਿ ਇਹ ਐਕਸਪੋਜ਼ ਨਾ ਹੋ ਜਾਣ । ਇਸੇ ਕਰਕੇ ਇਹ ਸਾਰੀ ਗਲ ਕੀਤੀ ਜਾ ਰਹੀ ਹੈ । ਜੇ ਤੁਸੀਂ ਸਚਮੁਚ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਅਸੀਂ ਤੁਹਾਨੂੰ ਯਕੀਨ ਦਿਵਾਉਂਦੇ ਹਾਂ ਕਿ ਅਸੀਂ ਤੁਹਾਡੀ ਪੂਰੀ ਮਦਦ ਕਰਾਂਗੇ । ਤੁਸੀਂ ਇਕ ਸੋਸ਼ਲਿਸਟਿਕ ਫਰੰਟ ਬਣਾਉ, ਅਸੀਂ ਪੂਰੇ ਤੌਰ ਤੇ ਤੁਹਾਡੇ ਨਾਲ ਹਾਂ।

**कामरेड राम चन्द्र** : चेयरमैन साहिबा, मैं क्लोइज़र मूव करता हूं ।

**ਸਭਾਪਤੀ** : ਅਜੇ ਬਹੁਤ ਸਾਰੇ ਮੈਂਬਰ ਬੋਲਣਾ ਚਾਹੁੰਦੇ ਹਨ । ਇਹ ਇਕ ਬੜਾ ਇੰਪਾਰਟੈਂਟ ਮਤਾ ਹੈ। (A number of hon. Members still want to participate in the discussion. This is a very important resolution.)

**कामरेड राम चन्द्र** : आप को पता होगा कि 15,000 रूपया रोजाना एक सिटिंग पर खर्च आता है।

**ਸਭਾਪਤੀ** : ਤੁਸੀਂ ਬੋਲ ਚੁਕੇ ਹੋ । ਦੂਜੇ ਮੈਂਬਰ ਵੀ ਆਪਣੀ ਰਾਏ ਰਖਦੇ ਹਨ। ਇਸ ਲਈ ਉਨ੍ਹਾਂ ਨੂੰ ਵੀ ਮੌਕਾ ਦਿਤਾ ਜਾਣਾ ਚਾਹੀਦਾ ਹੈ। (The hon. Member has spoken on it. Other members also have their individual views to express. They should, therefore, be given opportunity to have their say.)

**डा० बलदेव प्रकाश** : आन ए प्वायंट आफ आर्डर, मेडम। इस रैजोल्यूशन पर तीन चार दिन से लगातार बहस चल रही है लेकिन हमारे ग्रुप में से एक को भी टाईम नहीं मिला। यह बहुत बेइन्साफी है। हमारे ग्रुप को भी टाईम मिलना चाहिए।

**ਸਭਾਪਤੀ** : ਗਲ ਇਹ ਹੈ ਕਿ ਤੁਸੀਂ ਇਹ ਹੁਣ ਹੀ ਮੇਰੇ ਨੋਟਿਸ ਵਿਚ ਲਿਆਂਦਾ ਹੈ । ਜਿਸ ਵੇਲੇ ਮੈਂ ਮੈਂਬਰਾਂ ਨੂੰ ਕਾਲ ਅਪਾਨ ਕੀਤਾ ਉਸ ਵੇਲੇ ਤੁਹਾਡੇ ਵਿਚੋਂ ਕੋਈ ਸੀਟ ਤੇ ਹੈ ਨਹੀਂ ਸੀ। ਹੁਣ ਜੇ ਕੋਈ ਤੁਹਾਡਾ ਮੈਂਬਰ ਬੋਲਣਾ ਚਾਹੇਗਾ ਤਾਂ ਉਸ ਨੂੰ ਜ਼ਰੂਰ ਟਾਈਮ ਦਿਤਾ ਜਾਵੇਗਾ। (The hon Member has brought it to my notice just now. Nobody from his group was present in his seat when I called upon the other Members to speak. If any Member of his group is anxious to participate in the discussion, he will be given time.)

*(At this stage the Chairman called upon Bhagat Guran Dass Hans to speak)*

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** : On a point of order, Madam. ਪਿਛਲੇ ਕਾਫੀ ਦਿਨਾਂ ਤੋਂ ਇਸ ਮਤੇ ਉਤੇ ਬਹਿਸ ਹੋ ਰਹੀ ਹੈ ਅਤੇ ਕਾਫੀ ਮੈਂਬਰ ਸਾਹਿਬਾਨ ਬੋਲ ਚੁਕੇ ਹਨ । ਇਸ ਲਈ I move that the question be now put.

**ਸਭਾਪਤੀ** : ਹਾਊਸ ਦੀ ਰਾਏ ਤੋਂ ਮੈਨੂੰ ਇਹ ਮਾਲੂਮ ਹੁੰਦਾ ਹੈ ਕਿ ਅਜੇ ਬਹੁਤ ਸਾਰੇ ਮੈਂਬਰ ਬੋਲਣਾ ਚਾਹੁੰਦੇ ਹਨ । ਤੁਸੀਂ ਵੇਖਿਆ ਹੈ ਕਿ ਤੁਹਾਡੇ ਨਾਲ ਦੇ

[ਸਭਾਪਤੀ]

ਬੈਂਚਾਂ ਵਾਲੇ ਟਾਈਮ ਲੈਣਾ ਚਾਹੁੰਦੇ ਹਨ । (From the sense of the House I feel that still a large number of Members want to speak. The hon. Member has seen that even the hon. Members occupying his adjoining seats are anxious to participate in the discussion) (*Interruptions*)

**सिचाई तथा विद्युत मन्त्री** : सोशलिस्ट पार्टी को नहीं मिला । इनको भी टाईम मिलना चाहिए ।

**चौधरी नेत राम** : आन ए प्वायंट आफ आर्डर, मेडम । चेयरमैन साहिबा चौधरी रणबीर सिंह ने मुझे इशारा करके धमकी दी है कि चूंकि तुम कांग्रेस के खिलाफ बोलते हो इसलिए न तुम्हारे जिले में बिजली देगें, न रोशनी देंगे और न पीने को पानी देंगे । क्या एक वज़ीर ऐसे कह सकता है ?

**सिचाई तथा विद्युत मन्त्री** : चेयरमेन साहिबा. मैंने यह कहा है कि सोशलिस्ट पार्टी को समय नहीं मिला, इन को भी टाईम मिलना चाहिए ।

**ਸਭਾਪਤੀ** : ਇਹ ਤੁਹਾਡੀਆਂ ਆਪਸ ਵਿਚ ਦੀਆਂ ਘਰੋਗੀ ਗੱਲਾਂ ਹਨ । ਇਨ੍ਹਾਂ ਉਪਰ ਪੁਆਇੰਟ ਆਫ ਆਰਡਰ ਨਾ ਕਰਿਆ ਕਰੋ । (The hon.Members should not raise point of order on such personal matters.)

**ਭਗਤ ਗੁਰਾਂ ਦਾਸ ਹੰਸ** (ਹਰਿਆਣਾ ਐਸ. ਸੀ) : ਚੇਅਰਮੈਨ ਸਾਹਿਬਾ, ਜਿਹੜਾ ਹਾਊਸ ਵਿਚ ਮਤਾ ਪੇਸ਼ ਕੀਤਾ ਗਿਆ ਹੈ ਉਸ ਉਤੇ ਮੈਂ ਆਪਣੇ ਵਿਚਾਰ ਪਰਗਟ ਕਰਨ ਲਈ ਖੜ੍ਹਾ ਹੋਇਆ ਹਾਂ । ਸਮਾਜਵਾਦ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਸਮਾਜਵਾਦ ਨੂੰ ਇਕ ਨਾਅਰਾ ਹੀ ਨਹੀਂ ਬਲਕਿ ਆਪਣੀ ਮੰਜ਼ਲ ਮੰਨ ਲਿਆ ਹੋਇਆ ਹੈ, ਮਗਰ ਮੰਜ਼ਲ ਵਲ ਜਾਣ ਲਈ ਜ਼ਰੂਰੀ ਹੈ ਕਿ ਅਮਲੀ ਤੌਰ ਤੇ ਕਦਮ ਉਠਾਏ ਜਾਣ ! ਮੈਂ ਇਹ ਗਲ ਮੰਨਦਾ ਹਾਂ ਕਿ ਸਾਡੀ ਸਰਕਾਰ ਨੇ ਪਿਛੜੀਆਂ ਸ਼ਰੇਣੀਆਂ ਨੂੰ ਉਚਾ ਚੁਕਣ ਲਈ ਕਾਫੀ ਕੰਮ ਕੀਤਾ ਹੈ ਪਰ ਜਿਹੜਾ ਸੋਸ਼ਲਿਜ਼ਮ ਲਿਆਉਣ ਦਾ ਕੰਮ ਹੈ, ਉਸ ਬਾਰੇ ਮੈਂ ਇਹ ਖਿਆਲ ਕਰਦਾ ਹਾਂ ਕਿ ਜ਼ਰੂਰੀ ਹੈ ਕਿ ਇਸ ਦੇਸ਼ ਵਿਚ ਵਸਣ ਵਾਲੇ ਹਰ ਇਕ ਆਦਮੀ ਨੂੰ ਰੋਟੀ, ਕਪੜਾ, ਰਹਿਣ ਵਾਸਤੇ ਜਗਾਹ ਅਤੇ ਬੱਚਿਆਂ ਲਈ ਤਾਲੀਮ ਮਿਲੇ । ਜਿਵੇਂ ਕਿ ਕਿਹਾ ਗਿਆ ਹੈ, ਮੈਂ ਮੰਨਦਾ ਹਾਂ ਕਿ ਇਸ ਪਾਸੇ ਜਿਤਨਾ ਕੁਝ ਕਰਨਾ ਚਾਹੀਦਾ ਹੈ ਉਤਨਾ ਕੁਝ ਨਹੀਂ ਹੋਇਆ । ਇਹ ਜਿਹੜਾ ਸੋਸ਼ਲਿਜ਼ਮ ਹੈ ਇਹ ਤਾਂ ਹੀ ਕਾਮਯਾਬ ਹੋ ਸਕਦਾ ਹੈ, ਜਿਵੇਂ ਰਾਮਧਾਰੀ ਜੀ ਗੌੜ ਨੇ ਕਿਹਾ ਹੈ, ਕਿ ਲੋਕਾਂ ਦੀ ਹਾਲਤ ਬਿਹਤਰ ਕੀਤੀ ਜਾਵੇ । ਰਹਿਣ ਦੀ ਐਨੀ ਮੁਸ਼ਕਲ ਹੈ ਕਿ ਗਰੀਬ ਹਰੀਜਨ ਇਕ ਕਮਰੇ ਵਿਚ ਕਿੰਨੇ ਕਿੰਨੇ ਰਹਿੰਦੇ ਹਨ । ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਬਹੁਤੀ ਦੂਰ ਜਾਣ ਦੀ ਲੋੜ ਨਹੀਂ, ਅਮ੍ਰਿਤਸਰ ਜਾਕੇ ਵੇਖੋ । ਇਹ ਇਕ ਖਾਨੇ ਦਾ ਮਕਾਨ ਹੈ ਔਰ ਉਨ੍ਹਾਂ ਵਿਚ ਤਿੰਨ ਤਿੰਨ, ਚਾਰ ਚਾਰ ਚਾਰਪਾਈਆਂ ਰਖੀਆਂ ਹੋਈਆਂ ਨੇ । ਮੈਂ ਗੌਰਮਿੰਟ ਦਾ ਅਹਿਸਾਨ ਮੰਨਦਾ ਹਾਂ ਜੋ ਇਸ

ਨੇ ਹਰੀਜਨਾਂ ਲਈ ਸਾਢੇ ਸਤ ਸੌ ਰੁਪਏ ਦੇ ਮਕਾਨ ਬਣਾਉਣ ਵਾਸਤੇ ਇਕ ਸਕੀਮ ਬਣਾਈ ਹੈ । ਇਸ ਤੋਂ ਕੋਈ ਮੁਕਰ ਨਹੀਂ ਸਕਦਾ ਕਿ ਇਹ ਇਕ ਬੜਾ ਨੇਕ ਕਦਮ ਹੈ । ਲੇਕਿਨ, ਚੇਅਰਮੈਨ ਸਾਹਿਬਾ, ਮੈਂ ਅਰਜ਼ ਕਰਦਾ ਹਾਂ ਕਿ 750 ਰੁਪਏ ਨਾਲ ਕਿਸ ਤਰ੍ਹਾਂ ਮਕਾਨ ਬਣ ਸਕਦਾ ਹੈ, ਇਤਨੇ ਪੈਸਿਆਂ ਨਾਲ ਤਾਂ ਪਸ਼ੂਆਂ ਲਈ ਵੀ ਮਕਾਨ ਨਹੀਂ ਬਣ ਸਕਦਾ । ਇਸ ਲਈ, ਚੇਅਰਮੈਨ ਸਾਹਿਬਾ, ਮੈਂ ਤੁਹਾਡੀ ਰਾਹੀਂ ਗੌਰਮਿੰਟ ਨੂੰ ਇਹ ਬੇਨਤੀ ਕਰਾਂਗਾ ਕਿ ਉਹ ਇਸ ਪਾਸੇ ਧਿਆਨ ਦੇਵੇ ।

ਫਿਰ ਇਥੇ ਕੋਈ ਵੀ ਗਲ ਹੋਵੇ ਤਾਂ ਉਸ ਵਿਚ ਹਰੀਜਨਾਂ ਦੇ ਨਾਂ ਨੂੰ ਜ਼ਰੂਰ ਘਸੋੜ ਦਿਤਾ ਜਾਂਦਾ ਹੈ । ਇਥੇ ਸੋਸ਼ਲਿਸਟ ਪੈਟਰਨ ਦਾ ਨਾਅਰਾ ਬੜਾ ਲਾਇਆ ਜਾਂਦਾ ਹੈ ਅਤੇ ਸਾਡੇ ਕਮਿਊਨਿਸਟ ਦੋਸਤ ਸਮਾਜਵਾਦ ਦੀਆਂ ਬੜੀਆਂ ਗਲਾਂ ਕਰਦੇ ਨੇ ਅਤੇ ਇਸ ਬਾਰੇ ਵਡੇ ਦਾਅਵੇ ਕਰਦੇ ਨੇ । ਪਰ ਇਸ ਵਿਚ ਜੋ ਅਸਲੀਅਤ ਹੈ ਉਸ ਬਾਰੇ ਮੈਂ ਜ਼ਿਲ੍ਹਾ ਹੁਸ਼ਿਆਰਪੁਰ ਦੇ ਇਕ ਹਰੀਜਨ ਦੀ ਮਿਸਾਲ, ਚੇਅਰਮੈਨ ਸਾਹਿਬਾ, ਆਪ ਰਾਹੀਂ ਹਾਊਸ ਅਗੇ ਰਖਣਾ ਚਾਹੁੰਦਾ ਹਾਂ । ਇਕ ਹੁਸ਼ਿਆਰਪੁਰ ਦਾ ਹਰੀਜਨ ਜ਼ਿਲ੍ਹਾ ਕਾਂਗੜਾ ਦੀ ਜੇਲ੍ਹ ਵਿਚ ਗਿਆ । ਉਸ ਨੂੰ ਉਥੇ ਕਮਿਊਨਿਸਟਾਂ ਨੇ ਆਪਣੇ ਨਾਲ ਰਲ ਕੇ ਰੋਟੀ ਨਹੀਂ ਖਾਣ ਦਿਤੀ, ਅਤੇ ਇਸ ਕਰਕੇ ਨਹੀਂ ਖਾਣ ਦਿਤੀ ਕਿਉਂਕਿ ਉਹ ਹਰੀਜਨ ਸੀ, ਭਾਵੇਂ ਉਹ ਇਨ੍ਹਾਂ ਦੀ ਆਪਣੀ ਪਾਰਟੀ ਦਾ ਸੀ । ਉਸ ਨੇ ਮੈਨੂੰ ਤਾਰ ਦਿਤੀ ਅਤੇ ਮੈਂ ਫਿਰ ਉਸ ਨੂੰ ਰਿਹਾ ਕਰਾਇਆ । ਮੈਂ ਸਮਝਦਾ ਹਾਂ ਕਿ ਇਹ ਤਾਂ ਸਮਾਜਵਾਦ ਦੀ ਏ. ਬੀ. ਸੀ. ਵੀ ਨਹੀਂ ਜਾਣਦੇ.........

**ਸਰਦਾਰ ਲਛਮਣ ਸਿੰਘ ਗਿਲ** : ਆਨ ਏ ਪੁਆਇੰਟ ਆਫ ਆਰਡਰ, ਮੈਡਮ । ਆਨਰਰੇਬਲ ਮੈਂਬਰ ਨੇ ਕਾਂਗੜਾ ਦੀ ਕਿਸੇ ਜੇਲ੍ਹ ਦਾ ਜ਼ਿਕਰ ਕੀਤਾ ਹੈ, ਅਤੇ ਇਕ ਵਰਕਰ ਦਾ ਵੀ ਜ਼ਿਕਰ ਕੀਤਾ ਹੈ । ਜੇ ਮੁਨਾਸਬ ਹੋਵੇ ਤਾਂ ਉਹ ਉਸ ਵਰਕਰ ਦਾ ਨਾਂ ਅਤੇ ਸਕੂਨਤ ਵੀ ਦਸ ਦੇਣ ।

**ਭਗਤ ਗੁਰਾਂ ਦਾਸ ਹੰਸ** : ਉਸ ਦਾ ਨਾਂ ਕਾਮਰੇਡ ਓਮ ਪ੍ਰਕਾਸ ਹੈ ਅਤੇ ਉਹ ਕਮਿਊਨਿਸਟ ਪਾਰਟੀ ਨਾਲ ਸੰਬੰਧ ਰਖਦਾ ਹੈ ਅਤੇ ਹੁਸ਼ਿਆਰਪੁਰ ਦਾ ਰਹਿਣ ਵਾਲਾ ਹੈ......

**ਕਾਮਰੇਡ ਮਖਣ ਸਿੰਘ ਤਰਸਿੱਕਾ** : ਆਨ ਏ ਪੁਆਇੰਟ ਆਫ ਆਰਡਰ, ਮੈਡਮ । ਚੇਅਰਮੈਨ ਸਾਹਿਬਾ, ਆਮ ਤੌਰ ਤੇ ਭਗਤ ਲੋਕ ਝੂਠ ਨਹੀਂ ਬੋਲਦੇ, ਪਰ ਪਤਾ ਨਹੀਂ ਕਿ ਇਹ ਕਿਉਂ ਝੂਠ ਬੋਲ ਰਹੇ ਹਨ । ਮੈਂ ਉਸ ਜੇਲ੍ਹ ਵਿਚ ਸੀ ਅਤੇ ਮੈਨੂੰ ਪਤਾ ਹੈ ਕਿ ਉਥੇ ਕੋਈ ਇਸ ਤਰ੍ਹਾਂ ਦੀ ਗਲ ਨਹੀਂ ਹੋਈ । ਇਹ ਬਿਲਕੁਲ ਝੂਠ ਬੋਲਦੇ ਪਏ ਨੇ......

**ਚੇਅਰਮੈਨ** : ਤੁਸੀਂ ਕਦੋਂ ਉਸ ਜੇਲ੍ਹ ਵਿਚ ਸੀ ਜਿਸ ਦੀ ਇਹ ਗਲ ਕਰਦੇ ਪਏ ਨੇ । (When was the hon. Member in Jail about which Bhagat Guran Das has made a reference.)

**ਕਾਮਰੇਡ ਮੱਖਣ ਸਿੰਘ ਤਰਸਿੱਕਾ** : ਮੈਂ 1950-51 ਵਿਚ ਉਥੇ ਸੀ ।

ਚੇਅਰਮੈਨ : ਕੀ ਤਾਰੀਖ ਸੀ ? (What was the date ? )

**ਕਾਮਰੇਡ ਮੱਖਣ ਸਿੰਘ ਤਰਸਿੱਕਾ** : ਮੈਂ ਕਈ ਸਾਲ ਜੇਲ ਵਿਚ ਰਿਹਾ ਹਾਂ ਅਤੇ ਕਈ ਇਕ ਜੇਲ੍ਹਾਂ ਵਿਚ ਰਿਹਾ ਹਾਂ । ਇਸ ਤਰ੍ਹਾਂ ਮੈਨੂੰ ਤਾਰੀਖ ਕਿਸ ਤਰ੍ਹਾਂ ਯਾਦ ਹੋ ਸਕਦੀ ਹੈ ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਆਨ ਏ ਪੁਆਇੰਟ ਆਫ ਆਰਡਰ, ਮੈਡਮ । ਚੇਅਰਮੈਨ ਸਾਹਿਬਾ, ਇਹ ਇਸ ਹਾਊਸ ਦੀ ਐਸਟੈਬਲਿਸ਼ਡ ਕਨਵੈਨਸ਼ਨ ਹੈ ਕਿ ਕੋਈ ਮੈਂਬਰ ਕਿਸੇ ਦੂਜੇ ਮੈਂਬਰ ਨੂੰ ਝੂਠਾ ਨਹੀਂ ਆਖ ਸਕਦਾ, ਪਰ ਸਰਦਾਰ ਮੱਖਣ ਸਿੰਘ ਨੇ ਭਗਤ ਗੁਰਾਂ ਦਾਸ ਨੂੰ ਝੂਠਾ ਕਿਹਾ ਹੈ ।

ਚੇਅਰਮੈਨ : ਜਦੋਂ ਉਨ੍ਹਾਂ ਨੇ ਉਸ ਆਦਮੀ ਦਾ ਨਾਂ ਵਗੈਰਾ ਦਸ ਦਿੱਤਾ ਹੈ ਤਾਂ ਤੁਸੀਂ ਆਪਣੇ ਲਫਜ਼ ਵਾਪਸ ਲੈ ਲਉ । (When he (Bhagat Guran Das Hans) has stated the names etc. of the person concerned the hon. Member (Comrade Makhan Singh Tarsikka) should withdraw his remarks.)

**ਕਾਮਰੇਡ ਮੱਖਣ ਸਿੰਘ ਤਰਸਿੱਕਾ** : ਚੇਅਰਮੈਨ ਸਾਹਿਬਾ, ਇਹ ਝੂਠ ਹੈ, ਉਹ ਆਦਮੀ ਸਾਡੇ ਨਾਲ ਜੇਲ ਵਿਚ ਰੋਟੀ ਖਾਂਦਾ ਪੀਂਦਾ ਰਿਹਾ ਹੈ । ਕੋਈ ਐਸੀ ਗਲ ਨਹੀਂ ਹੋਈ । ਇਹ ਬਿਲਕੁਲ ਝੂਠੀ ਗਲ ਹੈ । ਤੁਸੀਂ ਆਖਦੇ ਹੋ ਤਾਂ ਮੈਂ ਝੂਠ ਲਫਜ਼ ਵਾਪਸ ਲੈ ਲੈਂਦਾ ਹਾਂ ਅਤੇ ਇਸ ਦੀ ਥਾਂ ਕਹਿ ਦਿੰਦਾ ਹਾਂ ਕਿ ਇਨ੍ਹਾਂ ਗਲਤ ਆਖਿਆ ਹੈ । ਵੈਸੇ ਇਹ ਝੂਠ ਬੋਲ ਰਹੇ ਹਨ ।

ਚੇਅਰਮੈਨ : ਤੁਸੀਂ ਫਿਰ ਝੂਠ ਦਾ ਲਫਜ਼ ਵਰਤ ਰਹੇ ਹੋ । ਇਹ ਵਾਪਸ ਲਉ । (The hon.'ble Member is again using the word Jhoot for another Member. I would ask him to withdraw it.)

**ਕਾਮਰੇਡ ਮੱਖਣ ਸਿੰਘ ਤਰਸਿੱਕਾ** : ਮੈਂ ਲਫਜ਼ ਵਾਪਸ ਲੈਂਦਾ ਹਾਂ ।

**ਭਗਤ ਗੁਰਾਂ ਦਾਸ ਹੰਸ** : ਮੈਂ ਸਮਾਜਵਾਦ ਦੇ ਮੁਤੱਲਿਕ ਦਸ ਰਿਹਾ ਸੀ । ਸਾਡੇ ਸਾਬਕਾ ਸਪੀਕਰ ਢਿਲੋਂ ਸਾਹਿਬ) ਨੇ ਫਰਮਾਇਆ ਹੈ ਕਿ ਹਰੀਜਨਾਂ ਨੂੰ ਕੁਲ ਦੋ ਦੋ ਏਕੜ ਜ਼ਮੀਨ ਦਿਤੀ ਗਈ ਹੈ । ਲੇਕਿਨ ਮੈਂ ਉਨ੍ਹਾਂ ਦਾ ਧਿਆਨ ਇਸ ਗਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਪਹਿਲੇ ਹਰੀਜਨ ਦੋ ਮਰਲੇ ਜ਼ਮੀਨ ਵੀ ਨਹੀਂ ਲੈ ਸਕਦੇ ਸੀ, ਇਹ ਤਾਂ ਫਿਰ ਦੋ ਦੋ ਏਕੜ ਦੇ ਰਹੀ ਹੈ । ਪਹਿਲੇ ਪੰਜਾਬ ਵਿਚ ਇੰਤਕਾਲ ਇਰਾਜ਼ੀ ਐਕਟ ਹੁੰਦਾ ਸੀ ਜਿਸ ਮੁਤਾਬਕ ਹਰੀਜਨ ਜ਼ਮੀਨ ਖਰੀਦ ਵੀ ਨਹੀਂ ਸਕਦਾ ਸੀ ਅਸੀਂ ਤਾਂ ਇਸ ਕਾਂਗਰਸ ਸਰਕਾਰ ਦੇ ਧੰਨਵਾਦੀ ਹਾਂ ਜੋ ਇਸ ਨੇ ਦੋ ਦੋ ਏਕੜ ਜ਼ਮੀਨ ਦੇ ਮਾਲਕ ਹਰੀਜਨਾਂ ਨੂੰ ਬਣਾਇਆ ਹੈ । ਫਿਰ ਹਰ ਸਾਲ ਹਰ ਜ਼ਿਲੇ ਵਿਚ 30 ਤੋਂ 35

ਹਰੀਜਨ ਟਬਰਾਂ ਨੂੰ ਇਹ ਜ਼ਮੀਨ ਖਰੀਦ ਕੇ ਦਿੰਦੀ ਹੈ । ਫਿਰ ਚੇਅਰਮੈਨ ਸਾਹਿਬਾ, ਹਿੰਦ ਗੌਰਮਿੰਟ ਨੇ ਹਰੀਜਨਾਂ ਤੇ ਇਹ ਬੜਾ ਅਹਿਸ਼ਾਨ ਕੀਤਾ ਹੈ ਜੋ ਇਹ ਦੋ ਦੋ ਹਜ਼ਾਰ ਰੁਪਿਆ ਗਰਾਂਟ ਦੀ ਸ਼ਕਲ ਵਿਚ ਜ਼ਮੀਨ ਖਰੀਦਣ ਵਾਸਤੇ ਹਰੀਜਨਾਂ ਨੂੰ ਦੇ ਰਹੀ ਹੈ ਅਤੇ ਪੰਜ ਪੰਜ ਸੌ ਰੁਪਿਆ ਮਕਾਨ ਬਣਾਨ ਵਾਸਤੇ ਦੇ ਰਹੀ ਹੈ। ਲੇਕਿਨ ਸਾਡੀ ਪੰਜਾਬ ਸਰਕਾਰ ਢਾਈ ਹਜ਼ਾਰ ਰੁਪਿਆ ਕਰਜ਼ੇ ਦੀ ਸ਼ਕਲ ਵਿਚ ਦੇ ਰਹੀ ਹੈ । ਇਸ ਤਰ੍ਹਾਂ ਇਨ੍ਹਾਂ ਦੀ ਮਨਸ਼ਾ ਹੈ ਕਿ ਹਰ ਇਕ ਹਰੀਜਨ 4500 ਰੁਪਏ ਨਾਲ 900 ਰੁਪਏ ਫੀ ਏਕੜ ਦੇ ਮੁਲ ਵਾਲੀ ਪੰਜ ਏਕੜ ਜ਼ਮੀਨ ਖਰੀਦ ਸਕੇ । ਇਹ ਗੌਰਮਿੰਟ ਆਫ ਇੰਡੀਆ ਨੇ ਹਰੀਜਨਾਂ ਤੇ ਬੜਾ ਅਹਿਸਾਨ ਕੀਤਾ ਹੈ।

**ਕਾਮਰੇਡ ਮੱਖਣ ਸਿੰਘ ਤਰਸਿਕਾ :** ਆਨ ਏ ਪੁਆਇੰਟ ਆਫ ਆਰਡਰ, ਮੈਡਮ । ਇਹ ਕਹਿੰਦੇ ਹਨ ਕਿ ਗੌਰਮਿੰਟ ਨੇ ਹਰੀਜਨਾਂ ਤੇ ਬੜਾ ਅਹਿਸਾਨ ਕਰ ਦਿਤਾ ਹੈ । ਮੈਂ ਪੁਛਦਾ ਹਾਂ ਕਿ ਕੀ ਗੌਰਮਿੰਟ ਮਾਂ ਦਾ ਸੂਤ ਵੇਚਕੇ ਹਰੀਜਨਾਂ ਦੀ ਮਦਦ ਕਰਦੀ ਹੈ ?

**ਚੇਅਰਮੈਨ :** ਆਰਾਮ ਨਾਲ ਬੈਠਕੇ ਸੁਣੋ । (The hon. Member should listen to him patiently).

**ਭਗਤ ਗੁਰਾਂ ਦਾਸ ਹੰਸ ;** ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਅਹਿਸਾਨ ਗੌਰਮਿੰਟ ਇਨ੍ਹਾਂ ਤੇ ਕਰ ਰਹੀ ਹੈ ਉਹ ਸਾਡੀਆਂ ਪਛੜੀਆਂ ਹੋਈਆਂ ਸ਼੍ਰੇਣੀਆਂ ਨੂੰ ਯਾਦ ਰਖਣੇ ਚਾਹੀਦੇ ਹਨ । ਹਰੀਜਨ ਅਹਿਸਾਨ ਮੰਦ ਹਨ, ਅਹਿਸਾਨ ਫਰਾਮੋਸ਼ ਨਹੀਂ ਹਨ । ਮੈਂ ਸਮਝਦਾ ਹਾਂ ਕਿ ਸਾਡੇ ਲਈ ਇਹ ਸਭ ਤੋਂ ਵਡੀ ਖੁਸ਼ੀ ਦੀ ਗਲ ਹੈ ਕਿ ਇਸ ਰਾਜ ਵਿਚ ਸਾਡੀ ਕੁਝ ਸੁਣਵਾਈ ਹੋਣ ਲਗ ਪਈ ਹੈ ਲੇਕਿਨ ਪਹਿਲੇ ਸਦੀਆਂ ਤੋਂ ਇਨ੍ਹਾਂ ਨੂੰ ਕੋਈ ਪੁਛਦਾ ਨਹੀਂ ਸੀ । ਜੇਲ੍ਹਾਂ ਵਿਚ ਵੀ, ਚੇਅਰਮੈਨ ਸਾਹਿਬਾ, ਏ. ਬੀ. ਅਤੇ ਸੀ. ਕਲਾਸਾਂ ਹੁੰਦੀਆਂ ਹਨ ਪਰ ਹਰੀਜਨਾਂ ਦੀ ਹਾਲਤ ਜੇਲ੍ਹਾਂ ਤੋਂ ਬਾਹਰ ਵੀ ਸੀ. ਕਲਾਸ ਦੇ ਕੈਦੀਆਂ ਨਾਲੋਂ ਵੀ ਮਾੜੀ ਹੁੰਦੀ ਸੀ । ਇਸ ਲਈ ਮੈਂ ਅਰਜ ਕਰਦਾ ਹਾਂ ਇਨ੍ਹਾਂ ਸਕੀਮਾਂ ਨੇ ਸਭ ਤੋਂ ਵੱਡਾ ਭਲਾ ਕੰਮ ਇਹ ਕੀਤਾ ਹੈ ਕਿ ਇਨ੍ਹਾਂ ਨੇ ਹਰੀਜਨਾਂ ਵਿਚ ਮਹਿਸੂਸ ਕਰਨ ਦਾ ਮਾਦਾ ਪੈਦਾ ਕਰ ਦਿਤਾ ਹੈ ਅਤੇ ਇਹ ਮਹਿਸੂਸ ਕਰਨ ਲਗ ਪਏ ਨੇ । ਉਹ ਹੁਣ ਸੰਸਾਰ ਵਿਚ ਦੁਖ ਮਹਿਸੂਸ ਕਰਦੇ ਹਨ ਅਤੇ ਜਿਹੜਾ ਇਨਸਾਨ ਦੁਖ ਨੂੰ ਦੁਖ ਮਹਿਸੂਸ ਕਰਨ ਲਗ ਪਏ ਉਹ ਤਰੱਕੀ ਵਲ ਤੁਰ ਪੈਂਦਾ ਹੈ । ਸਾਨੂੰ ਇਸ ਲਈ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ । ਮੈਂ ਅਰਜ਼ ਕਰ ਰਿਹਾ ਸੀ ਕਿ ਗੌਰਮਿੰਟ ਆਫ ਇੰਡੀਆ 2000 ਰੁਪਿਆ ਹਰੀਜਨਾਂ ਨੂੰ ਗਰਾਂਟ ਦੇ ਰਹੀ ਹੈ ਪਰ ਪੰਜਾਬ ਸਰਕਾਰ 2,500 ਰੁਪਿਆ ਲੋਨ ਦੇ ਰਹੀ ਹੈ ਜਿਸ ਉਤੇ 300 ਰੁਪਿਆ ਵਿਆਜ ਪੈ ਜਾਂਦਾ ਹੈ ਜਿਹੜਾ ਕਿ ਹਰੀਜਨ ਦੇ ਨਹੀਂ ਸਕਣ ਲਗੇ । ਫਿਰ ਨੌ ਸੌ ਰੁਪਿਆ ਫੀ ਏਕੜ ਜਿਹੜੀ ਜ਼ਮੀਨ ਮਿਲਦੀ ਹੈ ਉਹ ਛੇਤੀ ਨਾਲ ਕਾਬਲੇ ਕਾਸ਼ਤ ਨਹੀਂ ਹੋ ਸਕਦੀ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਯਾ ਤਾਂ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਹਰੀਜਨਾਂ ਨੂੰ ਉਹ ਜ਼ਮੀਨ ਕਾਬਲੇ ਕਾਸ਼ਤ ਬਣਾ ਕੇ ਦੇਵੇ ਜਾਂ ਗਰਾਂਟ ਦਾ ਰੁਪਿਆਂ ਵਧਾ ਕੇ ਉਹ ਜ਼ਮੀਨ ਲੈ ਦੇਵੇ ਜਿਹੜੀ ਪਹਿਲੇ ਹੀ ਕਾਬਲੇ

[ਭਗਤ ਗੁਰਾਂ ਦਾਸ ਹੰਸ]

ਕਾਸ਼ਤ ਹੋਵੇ । ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਜਿਸ ਤਰ੍ਹਾਂ ਗੌਰਮਿੰਦ ਆਫ ਇੰਡੀਆ ਨੇ ਦੋ ਦੋ ਹਜ਼ਾਰ ਰੁਪਿਆ ਗਰਾਂਟ ਦੇ ਰੂਪ ਵਿਚ ਦਿਤਾ ਹੈ ਇਸੇ ਤਰ੍ਹਾਂ ਪੰਜਾਬ ਸਰਕਾਰ ਨੂੰ ਵੀ ਇਹ ਢਾਈ ਢਾਈ ਹਜ਼ਾਰ ਰੁਪਿਆ ਗਰਾਂਟ ਦੀ ਸ਼ਕਲ ਵਿਚ ਦੇਣਾ ਚਾਹੀਦਾ ਹੈ । ਇਸ ਲਈ ਮੈਂ ਹਰੀਜਨ ਵਜ਼ੀਰ ਸਾਹਿਬ ਨੂੰ ਜਿਹੜੇ ਬੜੇ ਸੁਲਝੇ ਹੋਏ ਨੇ, ਬੇਨਤੀ ਕਰਦਾ ਹਾਂ ਕਿ ਉਹ ਇਸ ਬਾਰੇ ਮੂਵ ਕਰਨ ਕਿਉਂਕਿ ਹਰੀਜਨਾਂ ਵਾਸਤੇ ਤਿੰਨ ਸੌ ਰੁਪਿਆ ਸੂਦ ਵਜੋਂ ਦੇਣਾ ਬੜਾ ਮੁਸ਼ਕਲ ਹੈ ।

ਇਸ ਦੇ ਇਲਾਵਾ ਮੈਂ ਐਜੂਕੇਸ਼ਨ ਬਾਰੇ ਕੁਝ ਬੇਨਤੀ ਕਰਨਾ ਚਾਹੁੰਦਾ ਹਾਂ । ਅਮੀਰ ਆਦਮੀਆਂ ਦੇ ਬੱਚੇ ਪਬਲਿਕ ਸਕੂਲਾਂ ਤੇ ਸੈਨਕ ਸਕੂਲਾਂ ਵਿਚ ਤਿੰਨ, ਤਿੰਨ, ਚਾਰ ਚਾਰ ਸੌ ਰੁਪਏ ਮਹੀਨਾ ਖਰਚ ਕਰਕੇ ਪੜ੍ਹਦੇ ਹਨ ਅਤੇ ਉਨ੍ਹਾਂ ਦੇ ਮੁਕਾਬਲੇ ਵਿਚ ਗਰੀਬ ਕਿਸਾਨਾਂ ਦੇ ਬੱਚਿਆਂ, ਪਿੰਡਾਂ ਵਿਚ ਰਹਿਣ ਵਾਲੇ ਛੋਟੇ ਛੋਟੇ ਦੁਕਾਨਦਾਰਾਂ ਦੇ ਬੱਚਿਆਂ ਔਰ ਦੇਹਾਤ ਵਿਚ ਰਹਿਣ ਵਾਲੇ ਹਰੀਜਨਾਂ ਦੇ ਬੱਚਿਆਂ ਅਤੇ ਦੂਜੇ ਗਰੀਬ ਆਦਮੀਆਂ ਦੇ ਬੱਚਿਆਂ ਲਈ ਠੀਕ ਤਰ੍ਹਾਂ ਤਾਲੀਮ ਹਾਸਲ ਕਰਨ ਦਾ ਇੰਤਜ਼ਾਮ ਵੀ ਨਹੀਂ ਹੁੰਦਾ । ਇਸ ਤਰ੍ਹਾਂ ਪਿੰਡਾਂ ਵਿਚ ਵਿਦਿਆ ਹਾਸਲ ਕਰਨ ਵਾਲੇ ਬੱਚੇ ਅਮੀਰਾਂ ਦੇ ਬੱਚਿਆਂ ਨਾਲ ਕਿਸ ਤਰ੍ਹਾਂ ਮੁਕਾਬਲਾ ਕਰ ਸਕਦੇ ਹਨ ? ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸੈਨਕ ਸਕੂਲਾਂ ਅਤੇ ਦੂਜੇ ਚੰਗੇ ਸਕੂਲਾਂ ਵਿਚ ਵੀ ਸਾਡੇ ਬੱਚਿਆਂ ਵਾਸਤੇ ਵੀ ਸੀਟਾਂ ਰੀਜ਼ਰਵ ਰਖੀਆਂ ਜਾਣ ਤਾਕਿ ਜਿਹੜੇ ਸਾਡੇ ਬੱਚੇ ਉਥੇ ਤਾਲੀਮ ਹਾਸਲ ਕਰਨ ਉਨ੍ਹਾਂ ਨੂੰ ਵੀ ਚੰਗੀਆਂ ਨੌਕਰੀਆਂ ਹਾਸਲ ਕਰਨ ਦੇ ਮੌਕੇ ਮਿਲ ਸਕਣ । ਇਹ ਠੀਕ ਹੈ ਕਿ ਕਈ ਐਸੇ ਗਰੀਬ ਵੀ ਹਨ ਜੋ ਆਪਣੇ ਬੱਚਿਆਂ ਨੂੰ ਨਹੀਂ ਪੜ੍ਹਾ ਸਕਦੇ । ਸਾਡਾ ਕੋਈ ਵੀ ਬੱਚਾ ਐਮ. ਏ ਤਕ ਅਤੇ ਟੈਕਨੀਕਲ ਤਾਲੀਮ ਵੀ ਮੁਫਤ ਲੈ ਸਕਦਾ ਹੈ ।

ਇਕ ਗਲ ਮੈਂ ਇਹ ਕਹਿਣੀ ਹੈ ਕਿ ਕੀ ਮੁਰਗੀ ਖਾਨੇ ਖੋਲ੍ਹ ਕੇ ਹੀ ਹਰੀਜਨ ਉਚੇ ਹੋ ਸਕਦੇ ਹਨ ? ਹੋਰ ਕੋਈ ਕੰਮ ਨਹੀਂ ਰਿਹਾ । ਇਨ੍ਹਾਂ ਨੂੰ ਕਾਰਖਾਨਿਆਂ ਵਿਚ ਲਾਓ, ਦੁਕਾਨਾਂ ਅਤੇ ਡਿਪੋ ਦਿਓ ਤਾ ਕਿ ਉਹ ਵੀ ਕੁਝ ਕਮਾ ਸਕਣ । (ਤਾੜੀਆਂ) ਤੁਸੀਂ ਮੁਰਗੀ ਖਾਨੇ ਲਈ ਤਾਂ 1500 ਰੁਪਏ ਹਰੀਜਨਾਂ ਨੂੰ ਦਿੰਦੇ ਹੋ ਪਰ ਉਸ ਦੇ ਆਪਣੇ ਮਕਾਨ ਲਈ ਸਿਰਫ 700 ਰੁਪਏ ਦਿੰਦੇ ਹੋ । (ਵਿਘਨ) ਜ਼ਰਾ ਚੰਡੀਗੜ੍ਹ ਤੋਂ ਜਾਣ ਵਾਲੀਆਂ ਸੜਕਾਂ ਤੇ ਟਪਰੀਆਂ ਪਾਕੇ ਬੈਠੇ ਲੋਕਾਂ ਦਾ ਵੀ ਖਿਆਲ ਕਰੋ, ਝੌਂਪੜੀਆਂ ਵਾਲਿਆਂ ਦਾ ਵੀ ਧਿਆਨ ਕਰੋ ਤਾਕਿ ਉਹ ਵੀ ਮਹਿਸੂਸ ਕਰਨ ਕਿ ਮੁਲਕ ਆਜ਼ਾਦ ਹੋ ਗਿਆ ਹੈ ਅਤੇ ਉਨ੍ਹਾਂ ਦੀ ਆਪਣੀ ਗਵਰਨਮੈਂਟ ਹੈ ; ਇਹ ਨਹੀਂ ਕਿ ਹਲ੍ਹਟ ਦੇ ਨੇੜੇ ਦੀਆਂ ਕਿਆਰੀਆਂ ਨੂੰ ਭਰਨ ਵਾਂਗ ਖਾਸ ਖਾਸ ਲੋਕਾਂ ਨੂੰ ਫਾਇਦਾ ਪਹੁੰਚਾਉਂਦੇ ਰਹੋ, ਕਿਸੇ ਐਮ. ਐਲ. ਏ. ਕਿਸੇ ਹੋਰ ਪਹੁੰਚ ਵਾਲੇ ਨੂੰ । (ਤਾੜੀਆਂ)

ਹੁਣ ਮੈਡੀਕਲ ਦਾ ਜ਼ਿਕਰ ਕਰਦਾ ਹਾਂ । ਇਹ ਠੀਕ ਹੈ ਕਿ ਬਹੁਤ ਸਾਰੇ ਹਸਪਤਾਲ ਖ਼ੁਲ੍ਹੇ ਗਏ ਹਨ ਪਰ ਉਨ੍ਹਾਂ ਤੋਂ ਫਾਇਦਾ ਤਾਂ ਬਾਰਸੂਖ ਆਦਮੀਆਂ ਨੂੰ ਹੀ ਹੈ । ਹਰੀਜਨ ਬੇਚਾਰੇ ਨੂੰ ਤਾਂ ਠੀਕ ਨੁਸਖਾ ਵੀ ਨਹੀਂ ਮਿਲਦਾਂ, ਦਵਾਈ ਤਾਂ ਇਕ ਪਾਸੇ ਰਹੀ । ਮੇਰੇ ਹਲਕੇ ਵਿਚ ਪਿੰਡ ਮਨਹੋਤੇ ਦੇ ਨੇੜੇ ਤੇੜੇ 7—8 ਮੀਲ ਤਕ ਕੋਈ ਡਿਸਪੈਂਸਰੀ

ਨਹੀਂ ਹੈ । ਉਨ੍ਹਾਂ ਦਾ ਵੀ ਧਿਆਨ ਕਰੋ ਕਿ ਉਨ੍ਹਾਂ ਨੂੰ ਵੀ ਕੁਝ ਸਮਾਜਵਾਦ ਦਾ ਪਤਾ ਚਲੇ ਕਿ ਇਹ ਕੀ ਹੁੰਦਾ ਹੈ । ਸਾਰੀਆਂ ਰਿਆਇਤਾਂ ਸ਼ਹਿਰਾਂ ਨੂੰ ਹੀ ਦਿਤੀਆਂ ਜਾ ਰਹੀਆਂ ਹਨ । ਇਸ ਵਿਚ ਸ਼ਕ ਨਹੀਂ ਹੈ ਕਿ ਸਰਕਾਰ ਦਾ ਪਰੋਗਰਾਮ ਹੈ ਕਿ 85% ਰੁਪਿਆ ਪਿੰਡਾਂ ਤੇ ਖਰਚ ਕਰਨਾ । ਇਹ ਬੜਾ ਨੇਕ ਕਦਮ ਹੈ......

**ਸਰਦਾਰ ਲਛਮਣ ਸਿੰਘ ਗਿਲ :** ਆਨ ਏ ਪੁਆਇੰਟ ਆਫ ਆਰਡਰ । ਇਹ ਜੋ ਇਨ੍ਹਾਂ ਸਾਨੂੰ ਦਸਿਆ ਹੈ ਕਿ 85% ਖਰਚ ਪਿੰਡਾਂ ਤੇ ਹੋਣਾ ਹੈ ਇਸ ਲਈ ਇਨ੍ਹਾਂ ਦਾ ਸ਼ੁਕਰੀਆ । ਪਰ ਕੀ ਸਰਕਾਰ ਦਾ ਕੋਈ ਪੈਂਫਲਟ ਹੈ, ਕਿਤਾਬ ਹੈ ਜਾਂ ਬਿਆਨ ਹੈ ਜਾਂ ਚੁਪ ਚੁਪੀਤੇ ਇਨ੍ਹਾਂ ਨੂੰ ਹੀ ਦਸ ਗਏ ਹਨ.....

**ਚੇਅਰਮੈਨ :** ਸਾਰਾ ਲਿਟਰੇਚਰ ਆਪ ਦੇ ਪਾਸ ਹੈ । **(The hon. Member has got all the literature.)** (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ :** ਇਸ ਕਾਲੇ ਮੂੰਹ ਵਾਲੇ ਨੂੰ ਜ਼ਰੂਰ ਚੁਪ ਕਰਾਓ । (ਵਿਘਨ)

**ਚੇਅਰਮੈਨ :** ਆਪ ਸੁਲਝੇ ਹੋਏ ਮੈਂਬਰ ਹੋ, ਇਹ ਜੋ ਲਫਜ਼ ਕਹੇ ਹਨ, ਇਨ੍ਹਾਂ ਨੂੰ ਵਿਦਡਰਾ ਕਰੋ । (The hon. member is an experienced member he should withdraw these words)

**ਸਰਦਾਰ ਲਛਮਣ ਸਿੰਘ ਗਿਲ :** ਬਹੁਤ ਅੱਛਾ ਜੀ, ਮੈਂ ਵਿਦਡਰਾ ਕਰਦਾ ਹਾਂ, ਪਰ ਮੈਂ ਤਾਂ ਇਜ਼ਤ ਨਾਲ ਕਾਲੇ ਮੂੰਹ ਵਾਲਾ ਕਿਹਾ ਹੈ ।

**ਭਗਤ ਗੁਰਾਂਦਾਸ ਹੰਸ :** ਮੇਰੇ ਸਵੀਪਰ ਦੋਸਤਾਂ ਨੇ ਕਿਹਾ ਹੈ ਕਿ ਸਵੀਪਰ ਦੀ ਤਨਖਾਹ 85 ਰੁਪਏ ਕਰ ਦਿਤੀ ਗਈ ਹੈ ਪਰ ਮਿਉਨਿਸਪੈਲਟੀਆਂ ਦੇ ਸਵੀਪਰਾਂ ਦੀਆਂ ਤਨਖਾਹਾਂ ਨਹੀਂ ਵਧੀਆਂ । ਵਜ਼ੀਰ ਸਾਹਿਬ ਨੇ ਹਾਊਸ ਨੂੰ ਦਸਿਆ ਸੀ ਕਿ ਸਰਕਾਰ ਉਨ੍ਹਾਂ ਨੂੰ ਦਰਖਾਸਤ ਕਰ ਸਕਦੀ ਹੈ, ਆਰਡਰ ਨਹੀਂ ਕਰ ਸਕਦੀ । ਮੈਂ ਕਹਾਂਗਾ ਕਿ ਇਹ ਗਲ ਠੀਕ ਨਹੀਂ । ਇਨ੍ਹਾਂ ਨੂੰ, ਉਨ੍ਹਾਂ ਨੂੰ ਆਰਡਰ ਕਰਨਾ ਚਾਹੀਦਾ ਹੈ ਕਿ ਉਹ 85 ਰੁਪਏ ਤਨਖਾਹ ਕਰ ਦੇਣ ਤਾਂ ਜੋ ਸਵੀਪਰਾਂ ਨੂੰ ਹੜਤਾਲਾਂ ਕਰਨ ਤੇ ਮਜਬੂਰ ਨਾ ਹੋਣਾ ਪਵੇ । ਜਿਹੜੀਆਂ ਕਮੇਟੀਆਂ ਨਾ ਕਰਨ ਉਨ੍ਹਾਂ ਨੂੰ ਮੁਅੱਤਲ ਕੀਤਾ ਜਾਵੇ (ਤਾੜੀਆਂ) ਗਰੀਬਾਂ ਦਾ ਤਾਂ ਹੀ ਭਲਾ ਹੋ ਸਕੇਗਾ । ਸਰਕਾਰ ਨੇ ਉਨ੍ਹਾਂ ਦੀ ਤਨਖਾਹ 85 ਰੁਪਏ ਕੀਤੀ ਹੈ ਅਤੇ ਮਾਸਟਰ ਜੀ ਕਹਿੰਦੇ ਹਨ ਕਿ ਇਹ ਤਾਂ ਇਸ ਤੋਂ ਵੀ ਅੱਗੇ ਲੈ ਜਾਣਾ ਚਾਹੁੰਦੇ ਹਨ । ਅਸੀਂ ਇਨ੍ਹਾਂ ਦੇ ਧੰਨਵਾਦੀ ਹਾਂ ਪਰ ਜੇ ਕੋਈ ਕਹਿੰਦਾ ਹੋਵੇ ਕਿ ਇਹ ਜ਼ਿਆਦਾ ਹੈ ਤਾਂ ਸਰਕਾਰ ਬੇਸ਼ਕ 500 ਰੁਪਏ ਤਨਖਾਹ ਕਰ ਦੇਵੇ ਅਤੇ ਦੂਜੀਆਂ ਬਰਾਦਰੀਆਂ ਵਿਚੋਂ ਲੋਕਾਂ ਨੂੰ ਸਵੀਪਰ ਰਖ ਲਵੇ । (ਤਾੜੀਆਂ) ਇਕ ਸਵੀਪਰ 8 ਘੰਟੇ ਗੰਦ ਵਿਚ ਰਹਿੰਦਾ ਹੈ । (ਵਿਘਨ) ਸਰਕਾਰ ਨੇ ਰਿਆਇਤਾਂ ਦੇਣ ਲਈ ਕਮਾਈ ਦਾ, ਇਨਕਮ ਦਾ ਖਿਆਲ ਰਖਣ ਦੀ ਸਕੀਮ ਬਣਾਈ ਹੈ । ਮੈਂ ਕਹਾਂਗਾ ਕਿ ਇਸ ਦੇ ਨਾਲ ਨਾਲ ਇਸ ਗਲ ਦਾ ਵਿਚਾਰ ਵੀ ਕੀਤਾ ਜਾਣਾ ਚਾਹੀਦਾ ਹੈ ਕਿ ਉਹ ਕਿਸ ਕਿਸਮ ਦਾ ਕੰਮ ਕਰਦਾ ਹੈ, ਕੀ ਉਸ ਨੂੰ ਦੂਜੇ ਲੋਕ ਵੀ ਕਰਨ ਨੂੰ ਤਿਆਰ ਹਨ । (ਵਿਘਨ)

**ਕਾਮਰੇਡ ਮਖਣ ਸਿੰਘ ਤਰਸਿੱਕਾ** : ਇਨ੍ਹਾਂ ਨੇ ਕਿਹਾ ਹੈ ਕਿ ਹੋਰ ਕੋਈ ਇਹ ਕੰਮ ਕਰਨ ਲਈ ਤਿਆਰ ਨਹੀਂ ਹੈ । ਮੈਂ ਤੇ ਮੇਰੇ ਜ਼ਿਲੇ ਦੇ ਚੀਫ ਮਿਨਿਸਟਰ ਤਾਂ ਕਰਨ ਲਈ ਤਿਆਰ ਹਾਂ । ( ਹਾਸਾ )

**ਸਭਾਪਤੀ** : ਮੁਖ ਮੰਤ੍ਰੀ ਤਾਂ ਇਥੇ ਹੈ ਨਹੀਂ, ਉਨ੍ਹਾਂ ਦੀ ਰਾਏ ਨੂੰ ਰਹਿਣ ਦਿਉ । ਤੁਹਾਨੂੰ ਇਸ ਤਰ੍ਹਾਂ ਇੰਟ੍ਰਪਟ ਨਹੀਂ ਕਰਨਾ ਚਾਹੀਦਾ । ਹਾਊਸ ਦਾ ਵਕਤ ਜ਼ਾਇਆ ਹੁੰਦਾ ਹੈ । (ਵਿਘਨ) (The hon. Member should leave aside the opinion of the Chief Minister, who is not present in the House. He should desist from interrupting as that results in wastage of the time of the House.)

**ਭਗਤ ਗੁਰਾਂਦਾਸ ਹੰਸ** : ਆਨਰੇਬਲ ਮੈਂਬਰ ਚੈਲੇਂਜ ਕਰਦੇ ਹਨ ਕਿ ਮੈਨੂੰ 300 ਰੁਪਏ ਮਿਲਦੇ ਹਨ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ 200 ਰੁਪਏ ਮਹੀਨਾ ਦਿਆਂਗਾ ਅਗਰ ਇਹ ਸਿਰਫ ਇਕ ਘੰਟਾ ਰੋਜ਼ ਮੇਰੇ ਘਰ ਇਹ ਕੰਮ ਕਰ ਜਾਇਆ ਕਰਨ । (ਤਾੜੀਆਂ) ਫ਼ਿਰ ਬਾਕਾਇਦਾ ਬੜੇ ਆਦਰ ਨਾਲ ਆਪਣੇ ਚੌਂਕੇ ਵਿਚ ਬਿਠਾ ਕੇ ਰੋਟੀ ਵੀ ਖਵਾਇਆ ਕਰਾਂਗਾ । (ਤਾੜੀਆਂ) ਫਿਰ ਹਰੀਜਨਾਂ ਦੀਆਂ ਸੀਟਾਂ ਦੀ ਗਲ ਕਰਦੇ ਹਨ । (ਵਿਘਨ) ਮੈਂ ਕਹਿੰਦਾ ਹਾਂ ਕਿ ਕਮੇਟੀਆਂ ਵਿਚ ਵੀ 21% ਸਵੀਪਰਾਂ ਦੀਆਂ ਨੌਕਰੀਆਂ ਹਰੀਜਨਾਂ ਲਈ ਰੀਜ਼ਰਵ ਰਖੀਆਂ ਜਾਣ ਅਤੇ ਬਾਕੀ ਦੀਆਂ ਪੋਸਟਾਂ ਦੂਜੀਆਂ ਬਰਾਦਰੀਆਂ ਦੇ ਲੋਕਾਂ ਨਾਲ ਭਰੀਆਂ ਜਾਣ । (ਤਾੜੀਆਂ) (ਘੰਟੀ) ਖੈਰ, ਇਹ ਸਭਕੁਝ ਕਹਿਣ ਦਾ ਮਤਲਬ ਇਹ ਨਹੀਂ ਕਿ ਕੁਝ ਨਹੀਂ ਹੋਇਆ । ਨਹੀਂ, ਬਹੁਤ ਕੁਝ ਹੋਇਆ ਹੈ । (ਵਿਘਨ) ਜਿਹੜੀ ਗਲ ਮੰਨਣ ਵਾਲੀ ਹੋਵੇ ਉਹ ਮੰਨਣੀ ਵੀ ਚਾਹੀਦੀ ਹੈ । ਤੁਸੀਂ ਜਾਣਦੇ ਹੋ ਕਿ ਅਜ ਤੋਂ 20 ਸਾਲ ਪਹਿਲਾਂ ਗਊ ਮਾਸ ਖਾਕੇ ਪਸ਼ੂ ਸਵਰਨ ਜਾਤੀਆਂ ਦੇ ਚੌਕੇ ਵਿਚ ਜਾ ਸਕਦਾ ਸੀ ਪਰ ਕੋਈ ਹਰੀਜਨ ਉਥੇ ਪੈਰ ਨਹੀਂ ਪਾ ਸਕਦਾ ਸੀ। ਪਰ ਅਜ ਇਸ ਸਰਕਾਰ ਦੀ ਬਦੌਲਤ ਜੋ ਗਿਲ ਸਾਹਿਬ ਐਰੋਮਾ ਵਿਚ ਜਾਕੇ ਰੋਟੀ ਖਾ ਸਕਦੇ ਹਨ ਤਾਂ ਅਜ ਉਥੇ ਪੈਸੇ ਵਾਲਾ ਹਰੀਜਨ ਵੀ ਖਾ ਸਕਦਾ ਹੈ । ਉਸ ਤੇ ਕੋਈ ਰੋਕ ਨਹੀਂ ਹੈ । (ਤਾੜੀਆਂ) ਮੈਨੂੰ ਇਕ ਹੋਰ ਗਲ ਯਾਦ ਆਈ ਹੈ । ਅਸੀਂ ਆਪਣੇ ਆਪ ਨੂੰ ਰਿਸ਼ੀਆਂ ਮੁਨੀਆਂ ਦੀ ਸੰਤਾਨ ਕਹਿੰਦੇ ਹਾਂ 'ਸਾਨੂੰ ਪਤਾ ਹੈ ਭਗਵਾਨ ਰਾਮ ਨੇ ਭੀਲਣੀ ਦੇ ਜੂਠੇ ਬੇਰ ਖਾਧੇ ਸਨ, ਗੁਰੂ ਨਾਨਕ ਨੇ ਗਰੀਬ ਦੀ ਰੋਟੀ ਖਾ ਕੇ ਇਕ ਮਿਕ ਕੀਤਾ ਸੀ । ਅਸੀਂ ਵੀ ਉਨ੍ਹਾਂ ਦੀ ਹੀ ਸੰਤਾਨ ਹਾਂ, ਸਾਨੂੰ ਵੀ ਇਕ ਮਿਕ ਹੋਕੇ ਰਹਿਣਾ ਚਾਹੀਦਾ ਹੈ । ਮਹਾਤਮਾ ਗਾਂਧੀ ਨੇ ਸਾਡੇ ਤੇ ਬਹੁਤ ਅਹਿਸਾਨ ਕੀਤੇ ਹਨ । ਉਨ੍ਹਾਂ ਨੇ ਹਿੰਦੂ ਸਿਖਾਂ ਤੇ ਵੀ ਬਹੁਤ ਅਹਿਸਾਨ ਕੀਤੇ ਹਨ । ਜੇ ਉਸ ਵੇਲੇ ਮਹਾਤਮਾ ਜੀ ਭੁਖ ਹੜਤਾਲ ਨਾ ਕਰਦੇ ਅਤੇ ਹਰੀਜਨਾਂ ਨੂੰ ਮੁਨਾਸਬ ਜਗ੍ਹਾ ਨਾ ਦਿੰਦੇ ਤਾਂ ਉਹ ਮੁਸਲਮਾਨ ਹੋ ਜਾਂਦੇ ਅਤੇ ਹਿੰਦੁਸਤਾਨ ਦੀ ਸਰਹੱਦ ਅੰਮਿਤ੍ਸਰ ਦੀ ਥਾਂ ਦਿੱਲੀ ਹੁੰਦੀ । ਉਨ੍ਹਾਂ ਨੇ ਹਰੀਜਨਾਂ ਨੂੰ ਧਰਮ ਨਾ ਛਡੱਣ ਦੇਣ ਨਾਲ ਹਿੰਦੂ ਸਿਖਾਂ ਤੇ ਵੀ ਅਹਿਸਾਨ ਕੀਤਾ । (ਤਾੜੀਆਂ) ਤੁਸੀਂ ਜਾਣਦੇ ਹੋ ਕਿ ਲੋਕੀ ਤਾਂ ਪੈਸੇ ਪਿਛੇ ਅਜ ਕਲ ਧਰਮ ਛੱਡ ਕੇ ਪਾਕਿਸਤਾਨ ਜਾਣ ਨੂੰ ਤਿਆਰ ਹੋ ਜਾਂਦੇ ਹਨ । (ਵਿਘਨ) ਮੈਂ ਸਮਾਜਵਾਦ ਦੀ ਹੀ ਗਲ ਕਰ ਰਿਹਾ ਹਾਂ । ਇਸ ਲਈ ਏਕਤਾ ਚਾਹੀਦੀ ਹੈ । ਮੈਨੂੰ ਪਤਾ

ਹੈ ਕਈਆਂ ਦਾ ਜੋ ਕਰੋੜਾਂ ਦੀ ਜਾਇਦਾਦ ਲੈਕੇ ਪਾਕਿਸਤਾਨ ਵਿਚ ਬੈਠੇ ਹਨ । ਪਰ ਕੁਝ ਹਰੀਜਨਾਂ ਨੂੰ ਸ਼ੇਖੂਪੁਰੇ ਵਿਚ ਮੁਸਲਮਾਨਾਂ ਨੇ ਕਿਹਾ ਕਿ ਆਪਣੇ ਰਾਸ਼ਨਕਾਰਡਾਂ ਤੇ ਆਪਣੇ ਨਾਮ ਬਦਲ ਦਿਉ— ਰਾਮ ਸਿੰਘ ਦੀ ਥਾਂ ਮੁਸਲਮਾਨਾਂ ਦੇ ਕਹਿਣ ਮੁਤਾਬਕ ਨਾਮ ਲਿਖ ਦਿਉ— ਪਰ ਉਨ੍ਹਾਂ ਨੇ ਨਾਮ ਬਦਲੇ ਨਹੀਂ । ਅਤੇ ਇਹ ਬੰਦੇ ਮਰਵਾ ਕੇ ਵਾਪਸ ਆ ਗਏ । ਇਨ੍ਹਾਂ ਵਿਚ ਦੇਸ਼ ਹਿਤ ਸੀ, ਦੇਸ਼ ਦੀ ਤਰੱਕੀ ਦਾ ਹਿਤ ਸੀ ਅਤੇ ਸਮਾਜ ਲਈ ਇਹ ਜ਼ਰੂਰੀ ਸੀ । ਮੈਂ ਕੇਵਲ ਇਹ ਹੀ ਨਹੀਂ ਕਹਿੰਦਾ ਕਿ ਹਰੀਜਨਾਂ ਦੀ ਹੀ ਭਲਾਈ ਬਾਰੇ ਸੋਚਿਆ ਜਾਵੇ, ਮੈਂ ਤਾਂ ਇਥੇ ਤਕ ਜਾਣ ਲਈ ਤਿਆਰ ਹਾਂ ਕਿ ਕਈ ਹਿੰਦੂ ਅਤੇ ਸਿੱਖ ਵੀ ਬਹੁਤ ਗਰੀਬ ਹਨ ਅਤੇ ਅਜਿਹੀ ਹਾਲਤ ਵਿਚ ਹਨ ਕਿ ਉਨ੍ਹਾਂ ਦੇ ਬਚਿਆਂ ਨੂੰ ਰੋਟੀ ਕਪੜਾ ਨਹੀਂ ਮਿਲਦਾ । ਜਿਥੇ ਹਰੀਜਨਾਂ ਨੂੰ ਰਿਆਇਤਾਂ ਦਿਤੀਆਂ ਜਾ ਰਹੀਆਂ ਹਨ, ਉਥੇ ਇਨ੍ਹਾਂ ਨੂੰ ਵੀ ਉਨੀਆਂ ਹੀ ਰਿਆਇਤਾਂ ਦਿਤੀਆਂ ਜਾਣ ਤਾਂ ਜੋ ਇਨ੍ਹਾਂ ਦੇ ਬੱਚੇ ਪੜ੍ਹ ਸਕਣ । ਇਸ ਲਈ ਇਸ ਹਾਉਸ ਵਿਚ ਕੇਵਲ ਇਹ ਸਵਾਲ ਨਹੀਂ ਪੈਦਾ ਹੋਣਾ ਚਾਹੀਦਾ । ਮੈਂ ਆਨਰੇਬਲ ਹਰੀਜਨ ਮਨਿਸਟਰ ਨੂੰ ਇਹ ਕਹਾਂਗਾ ਕਿ ਜਿਥੇ ਉਹ ਹਰੀਜਨਾਂ ਦੇ ਹਿਤ ਦਾ ਖਿਆਲ ਰਖਦੇ ਹਨ ਉਥੇ ਉਹ ਬਾਕੀ ਦੀਆਂ ਬਰਾਦਰੀਆਂ ਦੇ ਗਰੀਬ ਲੋਕਾਂ ਦਾ ਵੀ ਖਿਆਲ ਰਖਣ ਕਿਉਂਕਿ ਅਸੀਂ ਬਾਕੀ ਬਰਾਦਰੀਆਂ ਦੀਆਂ ਵੋਟਾਂ ਨਾਲ ਕਾਮਯਾਬ ਹੋ ਕੇ ਇਥੇ ਆਏ ਹਾਂ, ਕੇਵਲ ਹਰੀਜਨਾਂ ਦੀਆਂ ਵੋਟਾਂ ਨਾਲ ਨਹੀਂ । ਇਹ ਠੀਕ ਹੈ ਕਿ ਹਰੀਜਨ ਸਮਾਜ ਦੀ ਇਕ ਪਛੜੀ ਸ਼੍ਰੇਣੀ ਹੈ ਅਤੇ ਇਸ ਲਈ ਇਸ ਪਾਸੇ ਧਿਆਨ ਦੇਣ ਦੀ ਲੋੜ ਵਧੇਰੇ ਹੈ । ਮੈਨੂੰ ਇਕ ਸ਼ੇਅਰ ਯਾਦ ਆ ਗਿਆ ਹੈ —

ਕਾਂਟਾ ਲਗੇ ਕਿਸੀ ਕੋ ਤੜਪਤੇ ਹੈਂ ਹਮ ਅਮੀਰ,

ਸਾਰੇ ਜਹਾਂ ਕਾ ਦਰਦ ਹਮਾਰੇ ਜਿਗਰ ਮੇਂ ਹੈ ।

ਮੈਂ ਉਸ ਪਾਸੇ ਦੇ ਵੀਰਾਂ ਨੂੰ ਕਹਾਂਗਾ ਕਿ ਤੁਸੀਂ ਦਿਲ ਵਿਚ ਵੀ ਦਰਦ ਰਖੋ । ਮੈਂ ਜਾਣਦਾ ਹਾਂ ਕਿ ਕਮਿਊਨਿਸਟਾਂ ਦੇ ਦਿਲ ਵਿਚ ਕੀ ਹੈ ਅਤੇ ਬਾਹਰ ਕੀ ਕਹਿੰਦੇ ਹਨ । ਇਸ ਲਈ ਮੈਂ ਕਹਾਂਗਾ ਕਿ ਜੋ ਕੁਝ ਉਹ ਬਾਹਰ ਸਾਡੇ ਹਿਤ ਲਈ ਕਹਿੰਦੇ ਹਨ, ਦਿਲ ਵਿਚ ਵੀ ਸਾਡੇ ਲਈ ਉਨ੍ਹਾਂ ਹੀ ਦਰਦ ਰਖਣ ।

ਮੈਂ ਇਸ ਦੇ ਨਾਲ ਇਹ ਵੀ ਅਰਜ਼ ਕਰਾਂਗਾ ਕਿ ਰੋਜ਼ਗਾਰ ਸਾਰਿਆਂ ਨੂੰ ਦੇਣਾ ਚਾਹੀਦਾ ਹੈ । ਯਸ਼ ਜੀ ਨੇ ਜੋ ਨਾਅਰਾ ਲਗਾਇਆ ਹੈ ਇਸ ਰੈਜ਼ੋਲਿਊਸ਼ਨ ਰਾਹੀਂ ਇਸ ਨੂੰ ਪੂਰਾ ਕਰਨ ਦੀ ਲੋੜ ਹੈ । ਛੋਟੇ ਤੋਂ ਛੋਟਾ ਚਪੜਾਸੀ, ਕਲਰਕ ਆਦਿ ਅਤੇ ਕਲਾਸ ਚਾਰ ਦੇ ਸਾਰੇ ਮੁਲਾਜ਼ਮਾਂ ਦੀ ਘਟੋ ਘਟ ਤਨਖਾਹ 125 ਰੁਪਏ ਮਾਹਵਾਰ ਹੋਣੀ ਚਾਹੀਦੀ ਹੈ ਤਾਂ ਜੋ ਉਹ ਵੀ ਕੁਝ ਤਰੱਕੀ ਕਰ ਸਕਣ । ਯਸ਼ ਜੀ ਨੇ ਬੜੇ ਨੇਕ ਇਰਾਦੇ ਨਾਲ ਇਸ ਮਤੇ ਨੂੰ ਪੇਸ਼ ਕੀਤਾ ਹੈ । ਇਸੇ ਤਰ੍ਹਾਂ ਹੀ ਅਸੀਂ ਇਥੇ ਸਮਾਜਵਾਦ ਕਾਇਮ ਕਰ ਸਕਦੇ ਹਾਂ ਅਤੇ ਇਸ ਪਾਸੇ ਸਾਰਿਆਂ ਨੂੰ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਜਿਸ ਸਮਾਜਵਾਦ ਲਈ ਮਹਾਤਮਾ ਗਾਂਧੀ ਜੀ ਨੇ ਬੀੜਾ ਚੁਕਿਆ ਸੀ ਉਨ੍ਹਾਂ ਦੇ ਦੇਸ਼ ਵਿਚ ਇਸ ਨੂੰ ਕਾਇਮ ਕਰ ਕੇ ਵਿਖਾ ਦਿਤਾ ਜਾਵੇ ।

ਮੈਂ ਅੰਤ ਵਿਚ ਬੇਨਤੀ ਕਰਾਂਗਾ ਕਿ ਮੁੱਖ ਮੰਤਰੀ ਸਾਹਿਬ ਨੇ 2 ਕਰੋੜ 86 ਲਖ ਰੁਪਏ ਦੀ ਰਕਮ ਜੋ ਜਮ੍ਹਾਂ ਕਰ ਲਈ ਹੈ ਇਸ ਨਾਲ ਭਾਵੇਂ ਪੋਲਟਰੀ ਕਾਇਮ ਕੀਤੀ ਜਾਵੇ ਭਾਵੇਂ

[ਭਗਤ ਗੁਰਾਂ ਦਾਸ ਹੰਸ]

ਪਿਗਰੀ ਲਾਈ ਜਾਵੇ ਅਤੇ ਹੋਰ ਫਾਰਮਾਂ ਬਣਾਈਆਂ ਜਾਣ ਪਰ ਇਸ ਦੇ ਨਾਲ ਹੀ ਨਾਲ ਹਰੀਜਨ ਬੱਚਿਆਂ ਲਈ ਹਿੰਦੀ ਅਤੇ ਪੰਜਾਬੀ ਰਿਜਨ ਵਿਚ ਦੋ ਕਾਲਜ ਖੋਲ੍ਹ ਦੇਣੇ ਚਾਹੀਦੇ ਹਨ ਜਿਨ੍ਹਾਂ ਵਿਚ ਹਰੀਜਨ ਬੱਚਿਆਂ ਨੂੰ ਦਸਵੀਂ ਜਮਾਤ ਪਾਸ ਕਰਨ ਤੋਂ ਬਾਅਦ ਚਾਰ ਸਾਲ ਤਕ ਕਿਸੇ ਕਿੱਤੇ ਵਿਚ ਸਿਖਲਾਈ ਦਿਤੀ ਜਾਵੇ । ਕੋਰਸ ਚਾਰ ਸਾਲ ਦਾ ਹੋਵੇ ਅਤੇ 100 ਰੁਪਿਆ ਮਾਹਵਾਰ ਵਜ਼ੀਫ਼ਾ ਦਿਤਾ ਜਾਵੇ । ਇਸ ਦੇ ਨਾਲ ਹੀ ਮੈਂ ਇਹ ਬੇਨਤੀ ਵੀ ਕਰਾਂਗਾ ਕਿ ਉਨ੍ਹਾਂ ਨੂੰ 10 ਹਜ਼ਾਰ ਰੁਪਿਆ ਲੋਨ ਦਿਤਾ ਜਾਵੇ ਤਾਂ ਜੋ ਇਹ ਬੱਚੇ ਸਿਖਲਾਈ ਲੈਣ ਤੋਂ ਬਾਅਦ ਕਾਰਖਾਨਾ ਲਗਾ ਕੇ ਆਪਣੀ ਰੋਟੀ ਕਮਾ ਸਕਣ । ਇਕ ਜਾਂ ਦੋ ਹਜ਼ਾਰ ਨਾਲ ਕੁਝ ਨਹੀਂ ਬਣਨ ਲਗਾ । ਇੰਨੀ ਥੋੜ੍ਹੀ ਰਕਮ ਨਾਲ ਕੋਈ ਕੰਮ ਨਹੀਂ ਚਲਾਇਆ ਜਾ ਸਕਦਾ । ਮੈਨੂੰ ਆਸ ਹੈ ਕਿ ਆਨਰੇਬਲ ਹਰੀਜਨ ਮਨਿਸਟਰ ਸਾਹਿਬ ਇਸ ਗਲ ਵਲ ਧਿਆਨ ਦੇਣਗੇ । ਇੰਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

## PERSONAL EXPLANATION BY SARDAR LACHHMAN SINGH GILL

**ਸਰਦਾਰ ਲਛਮਣ ਸਿੰਘ ਗਿੱਲ :** ਆਨ ਨੇ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ । ਆਨਰੇਬਲ ਮੈਂਬਰ ਸਾਹਿਬ ਜੋ ਹੁਣੇ ਬੋਲ ਕੇ ਹਟੇ ਨੇ ਬਹੁਤ ਚੰਗਾ ਬੋਲੇ ਨੇ । ਇਨ੍ਹਾਂ ਨੇ ਬੋਲਦਿਆਂ ਇਹ ਕਿਹਾ ਕਿ ਅਜ ਤੋਂ 20 ਸਾਲ ਪਹਿਲਾਂ ਹਰੀਜਨਾਂ ਨਾਲ ਕੀ ਸਲੂਕ ਹੁੰਦਾ ਸੀ ਤੇ ਫਿਰ ਇਹ ਕਿਹਾ ਕਿ ਅਰੋਮਾ ਹੋਟਲ ਵਿਚ ਜੇਕਰ ਗਿਲ ਸਾਹਿਬ ਰੋਟੀ ਖਾ ਸਕਦੇ ਨੇ ਤਾਂ ਬਾਕੀ ਦੇ ਹਰੀਜਨ ਵੀ ਖਾ ਸਕਦੇ ਨੇ ਕੋਈ ਉਨ੍ਹਾਂ ਨੂੰ ਰੋਕਣ ਵਾਲਾ ਨਹੀਂ । ਮੈਂ ਉਨ੍ਹਾਂ ਦੇ ਧਿਆਨ ਵਿਚ ਇਹ ਗਲ ਲਿਆਣਾ ਚਾਹੁੰਦਾ ਹਾਂ ਕਿ ਮੈਂ ਜਿਸ ਧਰਮ ਨਾਲ ਸਬੰਧ ਰਖਦਾ ਹਾਂ ਉਸ ਵਿਚ ਹਰ ਇਨਸਾਨ ਨੂੰ ਇਨਸਾਨ ਸਮਝਿਆ ਜਾਂਦਾ ਹੈ, ਇਨਸਾਨ ਇਨਸਾਨ ਵਿਚ ਕੋਈ ਫਰਕ ਨਹੀਂ ਰਖਿਆ ਜਾਂਦਾ ਅਤੇ ਕੇਵਲ ਵੀਹ ਸਾਲ ਦੀ ਗਲ ਨਹੀਂ ਪਿਛਲੇ 500 ਸਾਲ ਤੋਂ ਇਹ ਧਰਮ ਚਲਿਆ ਆ ਰਿਹਾ ਹੈ ਅਤੇ ਗੁਰੂ ਸਾਹਿਬ ਦਾ ਇਹ ਅਸੂਲ ਸੀ —

ਅੱਵਲ ਅੱਲਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ,
ਏਕ ਨੂਰ ਤੇ ਸਭ ਜਗਿ ਉਪਜਿਆ ਕੌਣ ਭਲੇ ਕੌਣ ਮੰਦੇ ।

ਇਸ ਅਸੂਲ ਤੇ ਚਲਣ ਵਾਲੇ ਧਰਮ ਵਿਚੋਂ ਮੈਂ ਹਾਂ । ਇਸ ਲਈ ਜੇਕਰ ਤੁਸੀਂ ਕੁਝ ਕਹਿਣਾ ਹੋਵੇ ਬੇਸ਼ਕ ਇਸ ਸਰਕਾਰ ਨੂੰ ਕਹੋ, ਇਸ ਸਰਕਾਰ ਨੂੰ ਗਾਲਾਂ ਕਢੋ । ਪਰ ਜਿਥੋਂ ਤਕ ਸਿੱਖਇਜ਼ਮ ਦਾ ਸਬੰਧ ਹੈ ਇਨਸਾਨ ਵਿਚ ਕੋਈ ਫਰਕ ਨਹੀਂ ਰਖਿਆ ਜਾਂਦਾ ।

## RESUMPTION OF DISCUSSION ON THE RESOLUTION REGARDING ESTABLISHMENT OF SOCIALISM IN THE SOCIETY

**ਚੇਅਰਮੈਨ :** ਇਥੇ ਡਾਕਟਰ ਬਲਦੇਵ ਪ੍ਰਕਾਸ਼ ਨੇ ਇਕ ਪੁਆਇੰਟ ਆਫ ਆਰਡਰ ਉਠਾਇਆ ਸੀ ਕਿ ਜੰਨ ਸੰਘ ਗਰੁੱਪ ਨੂੰ ਟਾਈਮ ਨਹੀਂ ਦਿਤਾ ਗਿਆ । ਮੈਂ ਹਾਊਸ ਨੂੰ ਇਨਫਾਰਮ ਕਰਨਾ ਚਾਹੁੰਦੀ ਹਾਂ ਕਿ ਚੌਧਰੀ ਮੁਖਤਿਆਰ ਸਿੰਘ 20 ਮਿੰਟ ਬੋਲੇ ਹਨ 26 ਮਾਰਚ ਨੂੰ ਤੇ ਜੇਕਰ ਹੋਰ ਕੋਈ ਬੋਲਣਾ ਚਾਹੇਗਾ ਤਾਂ ਉਸ ਨੂੰ ਵੀ ਟਾਈਮ ਦਿਤਾ ਜਾਵੇਗਾ । ਇਸ

ਤਰ੍ਹਾਂ ਦੀ ਜੋ ਉਨ੍ਹਾਂ ਗਲਤ ਬਿਆਨੀ ਇਸ ਹਾਊਸ ਵਿਚ ਕੀਤੀ ਹੈ ਉਹ ਨਹੀਂ ਕਰਨੀ ਚਾਹੀਦੀ। ( Dr. Baldev Parkash had raised a point of order that Jan Sangh Group had not been given any time. I would like to inform the House that Chaudhri Mukhtiar Singh spoke for 20 minutes on the 26th March and in case any other hon. Member from that group still wanted to speak he would be given time. The hon. members should not have made any mis statement in this House.)

**ਸਰਦਾਰ ਲਛਮਣ ਸਿੰਘ ਗਿੱਲ** : ਆਨ ਏ ਪੁਆਇੰਟ ਆਫ ਆਰਡਰ, ਮੈਡਮ। ਮੈਂ ਪਿਛਲੇ ਸਾਲ ਆਫੀਸ਼ਲ ਡੇ ਤੋਂ ਪਹਿਲੇ ਹਫਤੇ ਇਸ ਰੈਜ਼ੋਲਿਊਸ਼ਨ ਤੇ ਬੋਲ ਰਿਹਾ ਸਾਂ, ਅਤੇ ਇਕ ਦੋ ਮਿੰਟ ਹੀ ਬੋਲਿਆ ਸਾਂ ਕਿ ਹਾਊਸ ਐਡਜਰਨ ਹੋ ਗਿਆ ਤੇ ਫਿਰ ਨੈਕਸਟ ਡੇ ਨੂੰ ਮੈਂ ਹਾਜ਼ਰ ਨਹੀਂ ਸੀ ਹੋ ਸਕਿਆ। ਇਸ ਲਈ ਕੀ ਮੈਨੂੰ ਹੁਣ ਬੋਲਣ ਲਈ ਟਾਈਮ ਦਿਤਾ ਜਾ ਸਕਦਾ ਹੈ ?

**ਚੇਅਰਮੈਨ** : ਤੁਸੀਂ ਸਪੀਚ ਨੂੰ ਇਕ ਦਿਨ ਸ਼ੁਰੂ ਕੀਤਾ ਸੀ ਪਰ ਦੂਜੇ ਨਾਨ ਆਫੀਸ਼ਲ ਡੇ ਤੇ ਤੁਸੀਂ ਹਾਜ਼ਰ ਨਹੀਂ ਸਾਓ ਤੇ ਤੁਸੀਂ ਬੋਲ ਨਹੀਂ ਸਕੇ। ਹੁਣ ਤੁਸੀ ਬੋਲ ਨਹੀਂ ਸਕਦੇ। (The hon. Member started his speech on one non-official day but he was not present in the House on the next non-official day. Now he cannot be given an opportunity to speak.)

**ਸਰਦਾਰ ਲਛਮਣ ਸਿੰਘ ਗਿੱਲ** : ਮੈਂ ਉਸ ਦਿਨ ਗੈਰ ਹਾਜ਼ਰ ਸਾਂ ਕਿਉਂਕਿ ਮੇਰੀ ਡਿਊਟੀ ਸੀ, ਮੈਂ ਪੋਲਿੰਗ ਏਜੰਟ ਸਾਂ ਤੇ ਇਸ ਲਈ ਨਹੀਂ ਆ ਸਕਿਆ ਸਾਂ।

**ਚੇਅਰਮੈਨ** : ਤੁਸੀਂ ਹੁਣ ਨਹੀਂ ਬੋਲ ਸਕਦੇ। ਤੁਹਾਡੇ ਗਰੁੱਪ ਦਾ ਹੋਰ ਕੋਈ ਜੇਕਰ ਬੋਲਣਾ ਚਾਹੇ ਤਾਂ ਬੋਲ ਸਕਦਾ ਹੈ। (The hon. Member cannot speak on this resolution now. However, if any other hon. Member from his group wants to speak, he can do so.)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਮੈਡਮ। ਇਹ ਮਤਾ ਬਹੁਤ ਗੰਭੀਰਤਾ ਨਾਲ ਸੋਚ ਵਿਚਾਰ ਕਰਨ ਵਾਲਾ ਹੈ, ਇਸ ਲਈ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਮੈਂਬਰ ਪਹਿਲਾਂ ਬੋਲ ਚੁਕੇ ਹਨ ਅਤੇ ਜਿਨ੍ਹਾਂ ਦੀ ਤਸੱਲੀ ਨਹੀਂ ਹੋਈ ਅਤੇ ਹੋਰ ਬੋਲਣਾ ਚਾਹੁੰਦੇ ਹਨ ਕੀ ਉਹ ਫਿਰ ਬੋਲ ਸਕਦੇ ਹਨ ?

**ਚੇਅਰਮੈਨ** : ਨਹੀਂ ਜੀ, ਕੇਵਲ ਉਹ ਹੀ ਬੋਲ ਸਕਦੇ ਹਨ ਜਿਨ੍ਹਾਂ ਨੂੰ ਪਹਿਲਾਂ ਇਸ ਤੇ ਬੋਲਣ ਲਈ ਟਾਈਮ ਨਹੀਂ ਮਿਲਿਆ। (No please, only those hon. Members can speak now who could not get any time to speak on the resolution so far.)

**ਲੈਫਟੀਨੈਂਟ ਭਾਗ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਮੈਡਮ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਤਸੱਲੀ ਨਹੀਂ ਹੋਈ ਤਾਂ ਤਸੱਲੀ ਨਾ ਹੋਣ ਲਈ ਕਿਹੜਾ ਯਾਰਡ ਸਟਿਕ ਇਨ੍ਹਾਂ ਨੇ ਮੁਕੱਰਰ ਕੀਤਾ ਹੋਇਆ ਹੈ ?

**ਚੇਅਰਮੈਨ :** ਇਗਨੋਰ ਕਰੋ ਜੀ ਇਸ ਪੁਆਇੰਟ ਨੂੰ । (Please ignore this point.)

**ਸਰਦਾਰ ਕੁਲਬੀਰ ਸਿੰਘ** (ਫਿਰੋਜ਼ਪੁਰ) ਚੇਅਰਮੈਨ ਸਾਹਿਬਾ ਜੇ ਇਹ ਜੋ ਰੈਜ਼ੋਲਿਊਸ਼ਨ ਕਾਂਗਰਸ ਸਰਕਾਰ ਵਲੋਂ ਜਾਂ ਕਾਂਗਰਸੀਆਂ ਵਲੋਂ ਪੇਸ਼ ਕੀਤਾ ਗਿਆ ਹੈ ਇਹ ਇਕ ਤਰ੍ਹਾਂ ਦਾ ਮਜ਼ਾਕ ਮਾਲੂਮ ਹੁੰਦਾ ਹੈ ; 1919 ਤੋਂ ਲੈਕੇ 1947 ਤਕ ਜਿਸ ਸੋਸ਼ਲਿਜ਼ਮ ਦੀ ਮੁਖਾਲਫਤ ਇਹ ਕਰਦੇ ਰਹੇ ਸ਼ਾਇਦ ਹੀ ਕਿਸੇ ਹੋਰ ਨੇ ਕੀਤੀ ਹੋਣੀ ਹੈ । (ਵਿਰੋਧੀ ਦਲ ਵਲੋਂ ਪ੍ਰਸ਼ੰਸਾ) ਇਸ ਮਤੇ ਨੂੰ ਗਲਤ ਤੌਰ ਤੇ ਰਿਡੀਕਿਊਲ ਕੀਤਾ ਜਾਂਦਾ ਰਿਹਾ । ਕਾਂਗਰਸ ਦੀ ਸਟੇਜ ਤੋਂ ਕਾਂਗਰਸ ਦੇ ਪਲੇਟਫਾਰਮ ਤੋਂ ਇਸ ਦੇ ਵਿਰੁਧ ਕਿਹਾ ਜਾਂਦਾ ਰਿਹਾ । ਮੈਂ ਅਰਜ਼ ਕਰਦਾ ਹਾਂ ਕਿ ਕਿਸੇ ਵੇਲੇ ਵੀ ਇਨ੍ਹਾਂ ਦੇ ਸੋਸ਼ਲਿਜ਼ਮ ਦੇ ਖਿਆਲਾਂ ਨੂੰ ਨਹੀਂ ਮੰਨਿਆ । ਇਹ ਤਾਂ ਕੇਵਲ ਇਨਕਲਾਬੀ ਲਹਿਰ ਸੀ ਅਤੇ ਕੌਮੀ ਤਹਿਰੀਕ ਦਾ ਨਤੀਜਾ ਸੀ ਕਿ 1929-30 ਵਿਚ ਸੈਂਟਰਲ ਅਸੈਂਬਲੀ ਵਿਚ ਇਨਕਲਾਬ ਜ਼ਿੰਦਾਬਾਦ ਦਾ ਨਾਅਰਾ ਲਗਾਇਆ ਗਿਆ ਕਿ —

Long live the proletariat down with imperialism.

ਸੋਸ਼ਲਿਜ਼ਮ ਦਾ ਨਾਅਰਾ ਇਨ੍ਹਾਂ ਨੇ ਨਹੀਂ ਲਗਾਇਆ, ਇਹ ਨਾਅਰਾ ਕਿਰਤੀ ਕਿਸਾਨ ਮੂਵਮੈਂਟ ਨੇ, ਨੌਜਵਾਨ ਸਭਾ ਨੇ ਲਗਾਇਆ । ਕਾਂਗਰਸ ਤਾਂ ਮਤਵਾਤਰ ਇਸ ਨਾਅਰੇ ਨੂੰ ਕੰਡੈਮ ਕਰਦੀ ਰਹੀ ਅਤੇ ਕਹਿੰਦੀ ਸੀ ਕਿ ਇਸ ਨਾਲ ਦੇਸ਼ ਵਿਚ ਅਰਾਜਕਤਾ ਆ ਜਾਵੇਗੀ, ਉਥਲ ਪੁਥਲ ਹੋ ਜਾਵੇਗੀ । ਸੋਸ਼ਲਿਜ਼ਮ ਦਾ ਵਡੇ ਵਡੇ ਲੀਡਰਾਂ ਨੇ ਮਜ਼ਾਕ ਉਡਾਇਆ । ਲੇਕਿਨ ਹੁਣ ਇਹ ਖਿਆਲ ਕਾਂਗਰਸ ਨੂੰ ਆ ਗਿਆ । ਇਹ ਖਿਆਲ ਉਸ ਸਮੇਂ ਵੀ ਆਇਆ ਸੀ ਜਦ ਸੁਭਾਸ਼ ਚੰਦਰ ਬੋਸ ਅਤੇ ਪੰਡਿਤ ਨਹਿਰੂ ਨੇ ਇਕ ਛੋਟੇ ਜਹੇ ਪੈਮਾਨੇ ਤੇ ਇਕ ਗਰੁਪ ਦੀ ਸ਼ਕਲ ਵਿਚ ਸੋਸ਼ਲਿਜ਼ਮ ਲਿਆਣ ਦਾ ਨਿਆਰਾ ਦਿਤਾ । ਪਰ ਇਨ੍ਹਾਂ ਦੋਹਾਂ ਵਿਚ ਫਰਕ ਸੀ । ਸੁਭਾਸ਼ ਜੀ ਰੀਅਲ ਸੋਸ਼-ਲਿਜ਼ਮ ਲਿਆਉਣਾ ਚਾਹੁੰਦੇ ਸਨ ਪਰ ਪੰਡਤ ਜਵਾਹਰ ਲਾਲ ਨਹਿਰੂ ਕੈਪਿਟਲਿਸਟ ਹਕਾਂ ਨੂੰ ਸਾਹਮਣੇ ਰਖ ਕੇ ਇਸ ਤਰ੍ਹਾਂ ਦੇ ਹਕ ਵਿਚ ਸਨ ਇਸ ਤਰਾਂ ਇਹ ਨਾਅਰਾ ਕਾਂਗਰਸ ਦੇ ਮਾਹੌਲ ਵਿਚ ਬਰਦਾਸ਼ਤ ਹੋਣਾ ਸ਼ੁਰੂ ਹੋਗਿਆ ।

1.00 P. M.

1947 ਵਿਚ ਇਸ ਸਰਕਾਰ ਨੇ ਸੋਸ਼ਲਿਜ਼ਮ ਦਾ ਨਾਅਰਾ ਲਗਾਇਆ ਸੀ, ਪਰ 1964 ਤੱਕ ਇਹ ਸਰਕਾਰ ਸਮਝੀ ਨਹੀਂ ਕਿ ਸੋਸ਼ਲਿਜ਼ਮ ਹੁੰਦਾ ਕੀ ਹੈ । ਜਦੋਂ ਆਜ਼ਾਦੀ ਮੰਗੀ ਜਾਂਦੀ ਸੀ ਤਾਂ ਉਸ ਵੇਲੇ ਇਹ ਕਿਹਾ ਜਾਂਦਾ ਸੀ ਕਿ ਕਾਂਗਰਸ ਸਰਕਾਰ ਵਲੋਂ ਸੋਸ਼ਲਿਸਟਿਕ ਨਜ਼ਾਮ ਕਾਇਮ ਕੀਤਾ ਜਾਵੇਗਾ । ਲੋਕਾਂ ਨੇ ਇਸ ਵਿਚ ਸਭ ਦਾ ਭਲਾ ਸਮਝਦੇ ਹੋਏ ਬੜੀਆਂ ਬੜੀਆਂ ਕੁਰਬਾਨੀਆਂ ਕੀਤੀਆਂ । ਪਰ ਇਸ ਸਰਕਾਰ ਨੇ ਇਸ ਨੂੰ ਉਚਾ ਚੁਕਣ ਦੀ ਬਜਾਏ ਸੋਸ਼ਲਿਜ਼ਮ ਨੂੰ ਦਬਾਇਆ ਹੈ । ਜੇ ਸਹੀ ਮਾਅਨਿਆਂ ਵਿਚ ਸੋਸ਼ਲਿਜ਼ਮ ਦੀ ਵਰਤੋਂ ਕੀਤੀ ਜਾਵੇ ਤਾਂ ਮੁਲਕ ਦੀਆਂ ਸਾਰੀਆਂ ਕਮਜ਼ੋਰੀਆਂ ਦੂਰ ਹੋ ਸਕਦੀਆਂ ਹਨ । ਇਸ ਰੈਜ਼ੋਲਿਊਸ਼ਨ ਵਿਚ ਵੀ ਇਹੋ ਚੀਜ਼ ਹੈ ਜਿਹੜੀ ਇਨ੍ਹਾਂ ਨੇ ਆਪਣੇ ਨਜ਼ਰੀਏ ਤੋਂ ਲਿਆਂਦੀ ਹੈ । ਇਸ ਨਾਲ ਸਾਡਾ ਮਤਲਬ ਪੂਰਾ ਨਹੀਂ ਹੁੰਦਾ, ਦੇਸ਼ ਦਾ ਭਲਾ ਨਹੀਂ ਹੁੰਦਾ, ਜਨਤਾ ਦਾ ਭਲਾ ਨਹੀਂ ਹੁੰਦਾ, 30 ਦਸੰਬਰ, 1963 ਨੂੰ ਪੰਡਤ ਨਹਿਰੂ ਨੇ ਆਪਣੀ ਇਕ ਤਕਰੀਰ ਦੇ ਵਿਚ ਕਿਹਾ ਸੀ ਕਿ ਸਾਡੀਆਂ ਪਲੈਨਜ਼ ਦਾ ਕੋਈ ਫਾਇਦਾ ਨਹੀਂ, ਕਿਉਂਕਿ ਜਿਵੇਂ ਅਸੀਂ ਆਪਣੀ ਉਪਜ ਵਧਾਉਂਦੇ ਜਾ ਰਹੇ ਹਾਂ ਮੁਲਕ ਵਿਚ ਆਬਾਦੀ ਵਧਦੀ ਜਾ ਰਹੀ ਹੈ । ਇਨ੍ਹਾਂ ਤਜ਼ਰਬਿਆਂ ਦਾ ਕੋਈ ਫਾਇਦਾ ਨਹੀਂ ਹੋ ਰਿਹਾ ਹੈ । ਆਲ ਇੰਡੀਆ ਕਾਂਗਰਸ ਕਮੇਟੀ ਦੀ ਰਿਪੋਰਟ ਇਸ ਗਲ ਦੀ ਗਵਾਹੀ ਦਿੰਦੀ ਹੈ ਕਿ ਇਸ ਮੁਲਕ ਵਿਚ ਗਰੀਬੀ ਦਾ ਵਾਧਾ ਹੋਇਆ

ਹੈ ਅਤੇ ਦੌਲਤ ਚੰਦ ਇਕ ਆਦਮੀਆਂ ਦੇ ਹਥ ਲਗੀ ਹੋਈ ਹੈ ਜਿਹੜੀ ਦਿਨ ਬਦਿਨ ਵਧਦੀ ਜਾ ਰਹੀ ਹੈ । ਸਟੈਟਿਸਟੀਕਲ ਇੰਸਟੀਚਿਊਟ ਨੇ ਇਕ ਰਿਪੋਰਟ ਦਿਤੀ ਹੈ ਕਿ ਚੰਦ ਇਕ ਆਦਮੀਆਂ ਨੇ ਇੰਡਸਟਰੀ ਤੇ ਹੋਰ ਕਾਰਖਾਨਿਆਂ ਤੇ ਆਪਣੀ ਡਾਇਰੈਕਟਰਸ਼ਿਪ ਹੇਠ ਮੁਲਕ ਵਿਚ ਕਬਜ਼ਾ ਕੀਤਾ ਹੋਇਆ ਹੈ । ਇਨ੍ਹਾਂ ਦੀਆਂ ਕੰਪਨੀਆਂ ਦਾ ਵੇਰਵਾ ਇਸ ਤਰ੍ਹਾਂ ਹੈ ਸਿੰਘਾਨੀਆਂ 107, ਡਾਲਮੀਆਂ 103, ਰੇਨਾ 80, ਬਿਰਲਾ 60, ਗੋਟਲਤਾ 55, ਪੋਤ ਦਾਬ 55, ਬਾਂਗੜ 53, ਜੇਟੀਆ ਬਰਾਦਰਜ਼ 51 ਅਤੇ ਥਾਪਰ 35, ਇਹ ਅਦਾਦੋ ਸ਼ੁਮਾਰ 1957-58 ਦੇ ਹਨ । ਇਹ 9 ਗਰੁਪ ਹਨ ਜਿਹੜੇ ਵਖੋ ਵਖ ਡਾਇਰੈਕਟਰਸ਼ਿਪ ਹੇਠ ਇਸ ਮੁਲਕ ਤੇ ਛਾਏ ਹੋਏ ਹਨ । ਇਸ ਮਾਮਲੇ ਦੀ ਤਹਿਕੀਕਾਤ ਵਾਸਤੇ ਸਰਕਾਰ ਨੇ ਇਕ ਕਮੇਟੀ ਬਣਾਈ ਸੀ ਜਿਸ ਨੇ ਆਪਣੀ ਰਿਪੋਰਟ ਦਿਤੀ ਕਿ ਜੁਆਇੰਟ ਸਟਾਕ ਦੀਆਂ 28250 ਕੰਪਨੀਆਂ ਹਨ ਜਿਨ੍ਹਾਂ ਦਾ 11 ਅਰਬ ਰੁਪਏ ਤੇ ਕੰਟਰੋਲ ਹੈ । 4% ਐਸੀਆਂ ਕੰਪਨੀਆਂ ਹਨ ਜਿਹੜੀਆਂ $33\frac{1}{2}\%$ ਸਰਮਾਏ ਤੇ ਕੰਟਰੋਲ ਕਰਦੀਆਂ ਹਨ ਅਤੇ $2\frac{1}{2}\%$ 88% ਸਰਮਾਏ ਤੇ ਕੰਟਰੋਲ ਕਰਦੀਆਂ ਹਨ । ਦੂਜੇ ਲਫਜ਼ਾਂ ਵਿਚ ਇਹ ਕਿ ਸਾਡੇ ਮੁਲਕ ਵਿਚ ਤਿੰਨ ਪੰਜ-ਸਾਲਾ ਪਲਾਨਾਂ ਦਾ ਇਹੋ ਨਤੀਜਾ ਨਿਕਲਿਆ ਹੈ ਕਿ ਗਰੀਬਾਂ ਦੀ ਹਾਲਤ ਬੇਹਤਰ ਹੋਣ ਦੀ ਬਜਾਏ ਦਿਨ ਬਦਿਨ ਖਰਾਬ ਹੋਈ ਹੈ। ਅਰਬਾਂ ਰੁਪਿਆ ਚੰਦ ਇਕ ਬੜੇ ਧੜਿਆਂ ਦੇ ਕਬਜੇ ਵਿਚ ਆ ਗਿਆ ਹੈ, ਜਿਹੜੇ ਇਸ ਮੁਲਕ ਵਿਚ ਆਪਣੀ ਮਨਾਪਲੀ ਕਰਕੇ ਬੈਠੇ ਹੋਏ ਹਨ । ਸਾਨੂੰ ਆਜ਼ਾਦੀ ਹਾਸਲ ਕੀਤੀ ਨੂੰ ਅਜ 18 ਸਾਲ ਹੋ ਗਏ ਹਨ, ਪਰ ਜਿਸ ਮੰਜ਼ਲੇ ਮਕਸੂਦ ਨੂੰ ਹਾਸਲ ਕਰਨ ਵਾਸਤੇ ਆਜ਼ਾਦੀ ਹਾਸਲ ਕੀਤੀ ਸੀ ਉਹ ਅਜੇ ਤਕ ਹਾਸਲ ਨਹੀਂ ਹੋਈ । ਅਜ ਇਨ੍ਹਾਂ ਪਾਸ ਹਰ ਤਰ੍ਹਾਂ ਦੀ ਤਾਕਤ ਹੈ, ਮੁਲਕ ਵਿਚ ਕਿਸੇ ਤਰ੍ਹਾਂ ਦੀ ਮੁਖਾਲਫਤ ਨਹੀਂ ਹੈ ਪਰ ਸਾਨੂੰ ਹੈਰਾਨਗੀ ਹੁੰਦੀ ਹੈ ਕਿ ਮਤੇ ਜ਼ਰੂਰ ਪਾਸ ਕੀਤੇ ਜਾਂਦੇ ਹਨ ਪਰ ਉਹ ਕਾਗਜ਼ੀ ਕਾਰਵਾਈ ਬਣ ਕੇ ਰਹਿ ਜਾਂਦੇ ਹਨ । ਜਿਥੋਂ ਤਕ ਕਾਮਨ ਮੈਨ ਦੀ ਹਾਲਤ ਦਾ ਸਬੰਧ ਹੈ ਉਹ ਬਿਲਕੁਲ ਨਹੀਂ ਸੁਧਰੀ । ਸਰਮਾਇਆ ਮੁਠੀ ਭਰ ਲੋਕਾਂ ਦੀਆਂ ਫਰਮਜ਼ ਰਾਹੀਂ, ਉਨ੍ਹਾਂ ਪਾਸ ਦਬਦਾ ਜਾ ਰਿਹਾ ਹੈ ਅਤੇ ਕਾਮਨ ਮੈਨ ਬਿਲਕੁਲ ਨਜ਼ਰ ਅੰਦਾਜ਼ ਕੀਤਾ ਗਿਆ ਹੈ। ਇਸ ਬਾਰੇ ਅਦਾਦੋ ਸ਼ੁਮਾਰ ਇਸ ਚੀਜ਼ ਦੇ ਸ਼ਾਹਦ ਹਨ । ਇਸ ਮੁਲਕ ਦੀ ਤਰੱਕੀ ਵਾਸਤੇ ਆਮ ਆਦਮੀ ਨੂੰ ਉਸ ਦੀ ਪੂਰੀ ਖੁਰਾਕ ਮਿਲਣੀ ਚਾਹੀਦੀ ਹੈ । ਫੀ ਜੀ ਵਾਸਤੇ 18 ਔਂਸ ਨਿਊਟਰੀਸ਼ਨਲ ਖੁਰਾਕ ਦੇਣੀ ਜ਼ਰੂਰੀ ਹੈ । ਜਿਸ ਲਈ 100 ਮਿਲੀਅਨ ਟਨ ਤੋਂ ਵੀ ਵਧ ਖੁਰਾਕ ਪੈਦਾ ਹੋਣੀ ਚਾਹੀਦੀ ਹੈ ।

ਇਹੋ ਹਾਲਤ ਕਪੜੇ ਦੀ ਹੈ । ਇਸ ਦਾ ਇੰਡੈਕਸ ਜੋ 1951 ਵਿਚ 100 ਸੀ ਵਧ ਕੇ 1961 ਵਿਚ 117 ਤਕ ਪਹੁੰਚ ਗਿਆ ਲੇਕਿਨ ਇਹ ਵਾਧਾ ਇਸ ਅਰਸੇ ਵਿਚ ਸਾਡੀ ਆਬਾਦੀ ਵਿਚ ਹੋਏ 22% ਵਾਧੇ ਜਿੰਨਾਂ ਵੀ ਨਹੀਂ ਹੈ । 1954 ਵਿਚ ਕਪੜੇ ਦੀ ਖਪਤ ਪਰ ਕੈਪੀਟਾ 16.4 ਗਜ਼ ਸੀ ਜੋ ਘਟ ਕੇ 1959 ਵਿਚ 15.7 ਰਹਿ ਗਈ । 1960-61 ਵਿਚ ਜਿੰਨਾ ਕਪੜਾ ਤਿਆਰ ਕੀਤਾ ਗਿਆ । ਜੇ ਅਗੇ ਨੂੰ ਉਸ ਤੋਂ ਦੁਗਣਾ ਤਿਆਰ ਕਰਦੇ ਤਾਂ ਕਿਤੇ ਜਾ ਕੇ ਇਹ ਮਸਲਾ ਹਲ ਹੁੰਦਾ ਹੈ । ਰੋਟੀ ਕਪੜਾ ਆਮ ਲੋਕਾਂ ਦੀਆਂ ਜ਼ਰੂਰੀਆਤ ਹਨ ਜਿਹੜੀਆਂ ਦਿਨ ਬਦਿਨ ਘਟਦੀਆਂ ਜਾ ਰਹੀਆਂ ਹਨ । ਪਲਾਨਿੰਗ ਕਮੀਸ਼ਨ ਦਾ ਵੀ ਇਹੋ ਕਹਿਣਾ ਹੈ ਕਿ ਸਾਡੀਆਂ ਜ਼ਰੂਰੀਆਤ ਜ਼ਿੰਦਗੀ ਘਟਦੀਆਂ ਹੀ ਜਾਂਦੀਆਂ ਹਨ । ਇਕ ਆਮ ਆਦਮੀ ਦੀਆਂ ਜ਼ਰੂਰੀਆਤੇ ਜ਼ਿੰਦਗੀ 30/- ਰੁਪਏ ਮਾਸਕ ਤੋਂ ਘੱਟ ਨਹੀਂ ਹੋਣੀਆਂ ਚਾਹੀਦੀਆਂ, ਇਤਨੇ ਪੈਸੇ ਤਾਂ ਘਟੋ ਘਟ ਹਰ ਸ਼ਖਸ਼ ਨੂੰ ਜ਼ਿੰਦਗੀ ਬਸਰ ਕਰਨ ਵਾਸਤੇ ਚਾਹੀਦੇ

[ਸਰਦਾਰ ਕੁਲਬੀਰ ਸਿੰਘ]

ਹੀ ਹਨ । ਇਸ ਹਿਸਾਬ ਨਾਲ 100 ਸਾਲ ਚਾਹੀਦੇ ਹਨ 20 ਤੋਂ 30 ਰੁਪਏ ਪਰ ਕੈਪੀਟਾ ਸਾਣ ਵਾਸਤੇ ਜੇ 5 ਤੋਂ 7% ਤਕ ਪਰ ਕੈਪੀਟਾ ਲੋਕਾਂ ਦੀ ਆਮਦਨ ਵਿਚ ਵਾਧਾ ਕੀਤਾ ਜਾਵੇ । ਹਾਲੇ ਇਹ ਬੜੀ ਮੁਸ਼ਕਲ ਨਾਲ ਪਰ ਕੈਪੀਟਾ ਇੰਨਕਮ 3% ਬਣਦਾ ਹੈ। ਇਸ ਨਾਲ ਕੋਈ ਵੀ ਇਨਸਾਨ ਆਪਣੀਆਂ ਜ਼ਰੂਰੀਆਤੇ ਜ਼ਿੰਦਗੀ ਪੂਰੀਆਂ ਨਹੀਂ ਕਰ ਸਕਦਾ ਕਾਂਗਰਸ ਨੇ ਆਪਣੇ 1962 ਦੇ ਇਲੈਕਸ਼ਨ ਮੈਨੀਫੈਸਟੋ ਵਿਚ ਬੜੇ ਬੜੇ ਵਾਅਦੇ ਕੀਤੇ ਸਨ । ਇਨ੍ਹਾਂ ਨੇ ਇਹ ਐਸ਼ੋਰੈਂਸ ਦਿਤੀ ਸੀ ਕਿ ਤੀਸਰੇ ੫ ਸਾਲਾ ਪਲਾਨ ਦੇ ਖਾਤਮੇ ਤੱਕ ਹਰ ਪਿੰਡ ਵਿਚ ਸਕੂਲ ਹੋਵੇਗਾ ਅਤੇ ਉਥੇ ਪਹੁੰਚਣ ਵਾਸਤੇ ਸੜਕਾਂ ਬਣਾਈਆਂ ਜਾਣਗੀਆਂ । ਪਰ ਹੁਣ ਇਹ ਕਹਿੰਦੇ ਹਨ ਕਿ ਆਉਂਦੇ ਪੰਜ ਸਾਲ ਤੱਕ ਇਹ ਸਹੂਲੀਆਤ ਦਿੱਤੀਆਂ ਜਾਣਗੀਆਂ । ਪਰ ਸਹੂਲੀਆਤ ਦੇਣ ਦੀ ਬਜਾਏ ਇਹ ਦਿਨ ਬਦਿਨ ਘਟਦੀਆਂ ਹੀ ਜਾ ਰਹੀਆਂ ਹਨ । ਅਸੀਂ ਅੱਜ ਉਥੇ ਦੇ ਉਥੇ ਹੀ ਖੜ੍ਹੇ ਹਾਂ । ਪਾਰਲੀਮੈਂਟ ਵਿਚ ਫੀਰੋਜ਼ ਗਾਂਧੀ ਨੇ ਇਕ ਸਵਾਲ ਢੇਬਰ ਭਾਈ ਤੋਂ ਪੁਛਿਆ ਸੀ ਤਾਂ ਉਸ ਵੇਲੇ ਉਸ ਨੇ ਜਵਾਬ ਦਿਤਾ ਸੀ ਕਿ 5 ਆਦਮੀਆਂ ਦੀ ਫੈਮਿਲੀ ਲਈ ਘਟ ਤੋਂ ਘਟ 125 ਰੁਪਏ ਚਾਹੀਦੇ ਹਨ। ਪਰ ਫੈਮਿਲੀ ਦੇ ਅੱਜ 30 ਰੁਪਏ ਬਣਦੇ ਹਨ ਅਤੇ ਕਣਕ ਤੇ ਹੋਰ ਖਾਣ ਪੀਣ ਦੀਆਂ ਚੀਜ਼ਾਂ ਦੀਆਂ ਕੀਮਤਾਂ ਕਿਤੇ ਵਧ ਗਈਆਂ ਹਨ । ਮਹਾਲਨੋਬੀਸ ਕਮੇਟੀ ਨੇ ਜਿਹੜੀ ਰਿਪੋਰਟ ਦਿਤੀ ਹੈ ਉਸ ਵਿਚ ਦਸਿਆ ਗਿਆ ਹੈ ਕਿ ਅੱਜ ਹਿੰਦੁਸਤਾਨ ਵਿਚ 24 ਕਰੋੜ ਆਦਮੀ ਐਸੇ ਹਨ ਜਿਨ੍ਹਾਂ ਦੀ ਰੋਜ਼ਾਨਾ ਆਮਦਨ -3 ਰੁਪਏ ਤੋਂ ਵਧ ਨਹੀਂ ਹੈ । ਸ੍ਰੀ ਗੁਲਜ਼ਾਰੀ ਲਾਲ ਨੰਦਾ ਨੇ ਇਹ ਗੱਲ ਮੰਨੀ ਹੈ ਕਿ ਇਹ -14 ਫੀ ਕਸ ਹੋਣੀ ਚਾਹੀਦੀ ਹੈ। ਚੰਡੀਗੜ੍ਹ ਵਿਚ ਜਿਹੜਾ ਬੈਠਾ ਹੋਇਆ ਇਕ ਚਪੜਾਸੀ ਜਿਸ ਨੇ 75 ਰੁਪਏ ਮਹੀਨੇ ਵਿਚ ਗੁਜ਼ਾਰਾ ਕਰਨਾ ਹੋਵੇ ਉਹ ਕਿਸ ਤਰ੍ਹਾਂ ਕਰ ਸਕਦਾ ਹੈ । ਆਪਣੇ ਬਾਲ ਬੱਚਿਆਂ ਨੂੰ ਰੋਟੀ ਕਪੜਾ, ਅਤੇ ਤਾਲੀਮ ਕਿਵੇਂ ਦਿਲਾ ਸਕਦਾ ਹੈ । ਜਿਸ ਆਦਮੀ ਤੋਂ 11,12 ਘੰਟੇ ਰੋਜ਼ ਕੰਮ ਲਿਆ ਜਾਂਦਾ ਹੋਵੇ, ਉਹਦੀ ਇਹ ਹਾਲਤ ਹੋਵੇ ਕਿ ਆਪਣਾ ਤੇ ਆਪਣੇ ਬਾਲ ਬੱਚਿਆਂ ਦਾ ਪੇਟ ਵੀ ਨਾ ਭਰ ਸਕਦਾ ਹੋਵੇ ਤਾਂ ਦਸੋ ਏਥੇ ਸੋਸ਼ਲਿਜ਼ਮ ਕਿਵੇਂ ਆ ਸਕਦਾ ਹੈ । ਉਹ ਕਿਤਨੀ ਦੇਰ ਬਗੈਰ ਖੁਰਾਕ ਤੋਂ ਜ਼ਿੰਦਾ ਰਹਿ ਸਕਦਾ ਹੈ । ਅੱਜ ਗਵਰਨਮੈਂਟ ਉਸ ਨੂੰ 75 ਰੁਪਏ ਮਾਹਵਾਰ ਦਿੰਦੀ ਹੈ । ਤੁਸੀਂ ਅੰਦਾਜ਼ਾ ਲਾਉ ਕਿਵੇਂ ਉਹ ਗੁਜ਼ਾਰਾ ਕਰ ਸਕਦਾ ਹੈ। ਮੌਜੂਦਾ ਸੋਸ਼ਲਿਸਟ ਨਜ਼ਾਮ ਵਿਚ ਆਮ ਆਦਮੀ ਨੂੰ ਸਹੂਲੀਆਤ ਦੇਣ ਦੀ ਬਜਾਏ ਉਸ ਦੀ ਜ਼ਰੂਰਤ ਦੀਆਂ ਚੀਜ਼ਾਂ ਤੋਂ ਵੀ ਮੁਨਾਫ਼ਾ ਕਮਾਇਆ ਜਾਂਦਾ ਹੈ । ਜਿਹੜੀਆਂ 2 ਪਾਈ ਨੂੰ ਚੀਜ਼ਾਂ ਖਰੀਦ ਹੁੰਦੀਆਂ ਹਨ ਉਹ 19 ਪਾਈ ਤੇ ਵੇਚੀਆਂ ਜਾਂਦੀਆਂ ਹਨ ; ਟਰਾਂਸਪੋਰਟ ਵਾਲਿਆਂ ਨੇ ਬਸਾਂ ਦਾ ਕਰਾਇਆ ਵਧਾ ਕੇ 5 ਪਾਈ ਦੀ ਬਜਾਏ 8 ਪਾਈ ਕਰ ਦਿਤਾ ਹੈ । ਮੈਂ ਹੁਣ ਮੁਲਾਜ਼ਿਮਾਂ ਦੀ ਗੱਲ ਦਸਦਾ ਹਾਂ । ...... (ਵਿਘਨ)

**ਚੇਅਰਮੈਨ :** ਸਿਰਫ ਮੁਲਾਜ਼ਮਾਂ ਦੀਆਂ ਗੱਲਾਂ ਨਾਲ ਹੀ ਸੋਸ਼ਲਿਜ਼ਮ ਦਾ ਮਸਲਾ ਹਲ ਨਹੀਂ ਹੁੰਦਾ । ਜਿਹੜੇ ਟੈਕਸ ਪੇ ਕਰਦੇ ਹਨ ਔਰ ਹੋਰ ਇਸ ਤਰ੍ਹਾਂ ਦੇ ਹਨ, ਉਨ੍ਹਾਂ ਬਾਰੇ ਜ਼ਿਕਰ ਛੇੜੋ । (I may tell the hon'ble Member that this problem of Socialism will not be solved by referring to the difficulties of the employees only . He may speak about the Tax payers and such like other people.)

**ਸਰਦਾਰ ਕੁਲਬੀਰ ਸਿੰਘ** : ਟ੍ਰਾਂਸਪੋਰਟ ਦਾ ਕਰਾਇਆ 8 ਪਾਈ ਫੀ ਮੀਲ ਤੋਂ ਵੀ ਜ਼ਿਆਦਾ ਵੱਧ ਗਿਆ। ਇਸ ਨਾਲ ਕਾਮਨਮੈਨ ਤੇ ਬੋਝ ਪੈਂਦਾ ਹੈ।

ਕਈ ਦੋਸਤਾਂ ਦੀ ਰਾਏ ਹੈ ਕਿ ਸਟੇਟ ਟ੍ਰੇਡਿੰਗ ਹੋਣੀ ਚਾਹੀਦੀ ਹੈ। ਇਹ ਠੀਕ ਹੈ, ਪ੍ਰਿੰਸੀਪਲ ਬੜਾ ਸਾਊਂਡ ਹੈ, ਮਗਰ ਵਿਚੋਂ ਮੁਨਾਫਾਖੋਰ ਨਿਕਲ ਜਾਣੇ ਚਾਹੀਦੇ ਹਨ। ਮੈਂ ਕਣਕ ਦੀ ਹੀ ਗੱਲ ਕਰਦਾ ਹਾਂ, ਕਿ 15, 16 ਰੁਪਏ, ਦੇ ਭਾ ਨਾਲ ਕਣਕ ਖਰੀਦੀ ਗਈ ਮਗਰ ਇਸੇ ਸਰਕਾਰ ਨੇ 12 ਰੁਪਏ ਕੁਇੰਟਲ ਮੁਨਾਫਾ ਕਮਾਇਆ। ਔਰ ਜਿਹੜਾ ਸੜਿਆ ਗਲਿਆ ਅਨਾਜ ਸੀ ਉਹ ਸਪਲਾਈ ਕੀਤਾ। ਇਸੇ ਤਰ੍ਹਾਂ ਇਨ੍ਹਾਂ **ਗੁੜ** ਵਿਚ ਮੁਨਾਫਾਖੋਰੀ ਨੂੰ ਸ਼ੈਲਟਰ ਦਿਤਾ ਔਰ ਫ੍ਰੀ ਟ੍ਰੇਡ ਦੇ ਨਾਂ ਉਤੇ ਗੁੜ ਬੰਦ ਕਰ ਦਿਤਾ। **ਪੰਜਾਬ** ਵਿਚ ਬਾਹਰੋਂ ਗੁੜ ਦਾ ਆਉਣਾ ਬੰਦ ਹੋ ਗਿਆ ਔਰ ਦੂਜੇ ਪਾਸੇ ਪੰਜਾਬ ਦੀ ਕਣਕ ਜਿਹੜੀ ਸੀ, ਉਹ ਬਾਹਰ ਭੇਜ ਦਿਤੀ। ਇਹ ਹੈ ਇਨ੍ਹਾਂ ਦਾ ਤਰੀਕਾ ਸੋਸ਼ਲਿਸਟ ਸੁਸਾਇਟੀ ਕਾਇਮ ਕਰਨ ਦਾ ਇਸ ਨੂੰ ਦੇਖ ਕੇ ਬੜਾ ਡਰ ਲਗਦਾ ਹੈ।

ਜਿਥੇ ਤਕ ਕੋਆਪਰੇਟਿਵ ਮੂਵਮੈਂਟ ਦਾ ਤਅੱਲੁਕ ਹੈ ਸ਼ੰਕਰ ਲਾਲ ਜਿਹੜੇ ਕਿ ਮੂਵਮੈਂਟ ਦੇ ਜਨਰਲ ਸੈਕਰੇਟਰੀ ਹਨ, ਲਿਖਦੇ ਹਨ ਕਿ ਸੋਸ਼ਲਿਜ਼ਮ ਨਾਲ ਗਲਤ ਫ਼ਹਿਮੀ ਫੈਲਦੀ ਹੈ। ਇਕ ਰਿਪੋਰਟ ਵਿਚ ਉਨ੍ਹਾਂ ਨੇ ਦੱਸਿਆ ਹੈ ਕਿ ਸਰਕਾਰ ਇਹ ਚਾਹੁੰਦੀ ਹੈ ਕਿ ਜਿਹੜੀ ਪ੍ਰਾਪਰਟੀ ਹੈ ਉਹ ਕੋਆਪਰੇਟਿਵ ਸਿਸਟਮ ਵਿਚ ਆ ਜਾਏ। ਲੇਕਿਨ ਮੇਰਾ ਕਹਿਣਾ ਇਹ ਹੈ ਕਿ ਕੋਆਪਰੇਟਿਵ ਸਿਸਟਮ ਵਿਚ ਇਕ ਬੜੀ ਭਾਰੀ ਬੰਗਲਿੰਗ ਹੋਈ ਹੈ। ਔਰ ਜਿਹੜੇ ਬੰਦੇ ਅਥਾਰਿਟੀ ਵਿਚ ਹਨ, ਉਨ੍ਹਾਂ ਨੇ ਲੋਨ ਦੇ ਪੈਸੇ ਵੀ ਆਪਸ ਵਿਚ ਤਕਸੀਮ ਕਰ ਲਏ। ਚੌਧਰੀ ਬ੍ਰਹਮ ਪ੍ਰਕਾਸ਼ ਨੇ ਇਕ ਕੋਆਪਰੇਟਿਵ ਸੁਸਾਇਟੀ ਰਾਹੀਂ ਯੂ.ਪੀ. ਤੋਂ ਗੁੜ ਮੰਗਾਇਆ ਔਰ ਕਾਫੀ ਮੁਨਾਫਾ ਕਮਾਇਆ

**ਚੇਅਰਮੈਨ** : ਦਿੱਲੀ ਦੀ ਗੱਲ ਨੂੰ ਛੱਡੋ। ਅਪਣੀ ਕਹੋ। (The hon. Member should desist from referring to the matters at Delhi. He should confine himself to this State.)

**ਸਰਦਾਰ ਕੁਲਬੀਰ ਸਿੰਘ** : ਮੈਂ ਚੇਅਰਮੈਨ ਸਾਹਿਬਾ, ਇਹ ਦਸਣਾ ਚਾਹੁੰਦਾ ਹਾਂ ਕਿ ਜਿਥੇ ਜਿਥੇ ਇਨਾਂ ਨੇ ਸੋਸ਼ਲਿਜ਼ਮ ਲਿਆਉਣ ਦਾ ਜਤਨ ਕੀਤਾ ਉਥੇ ਹੀ ਬੰਗਲਿੰਗ ਹੋਈ। ਕਾਂਗਰਸ ਨੇ ਜਿਹੜਾ ਸੋਸ਼ਲਿਜ਼ਮ ਦਾ ਨਾਅਰਾ ਲਗਾਇਆ ਇਹ ਇਕ ਬੜਾ ਭਾਰਾ ਫਰਾਡ ਖੜ੍ਹਾ ਕੀਤਾ ਹੈ। ਔਰ ਇਸੇ ਤੇ ਪੰਜਾਬ ਵਿਧਾਨ ਸਭਾ ਦੇ 3 ਦਿਨ ਵੇਸਟ ਕੀਤੇ ਗਏ।

**ਸਰਦਾਰ ਗੁਰਦਿਆਲ ਸਿੰਘ ਢਿਲੋਂ** : ਚੇਅਰਮੈਨ ਸਾਹਿਬਾ, ਅੱਜ ਇਸ ਰੈਜ਼ੋਲਿਊਸ਼ਨ ਨੂੰ 3 ਦਿਨ ਡਿਸਕਸ ਹੁੰਦੇ ਹੋਏ ਹੋ ਗਏ ਹਨ ਔਰ ਹਾਲੇ ਵੀ ਇਹ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਅਗਲੇ ਬਰਸਡੇ ਨੂੰ ਇਹ ਚਲਦਾ ਰਹੇ। ਮੈਂ ਤੁਹਾਡੇ ਪਾਸ ਅਰਜ਼ ਕਰਾਂਗਾ ਕਿ ਤੁਸੀਂ ਇਸ ਨੂੰ ਸਮਾਪਤ ਕਰ ਦਿਉ ਤਾਂ ਚੰਗਾ ਰਹੇਗਾ।

**चेयरमैन** : बहुत सारे मम्बर बोलना चाहते हैं यह प्रस्ताव पर, इस लिए कंटीन्यू करेगा। (Since a number of Members want to speak on this Resolution, therefore, the discussion on the Resolution will continue.)

**ਸਰਦਾਰ ਗੁਰਦਿਆਲ ਸਿੰਘ ਢਿਲੋਂ :** ਇਹ ਕਾਰਵਾਈ ਇਸ ਲਈ ਕੀਤੀ ਗਈ ਔਰ ਕੀਤੀ ਜਾ ਰਹੀ ਹੈ ਕਿ ਆਪੋਜ਼ੀਸ਼ਨ ਦਾ ਕੋਈ ਰੈਜ਼ੋਲਿਊਸ਼ਨ ਨਾ ਆ ਸਕੇ.........

**चौधरी रणबीर सिंह :** जवाब चेयरमैन सहिबा, यह प्रस्ताव इतना अहम है कि अभी और डिसकस होना चाहिए ।

**ਸਰਦਾਰ ਕੁਲਬੀਰ ਸਿੰਘ :** ਜਨਾਬ ਚੇਅਰਮੈਨ ਸਾਹਿਬਾ, ਜ਼ਰਾਇਤ ਕੋਆਪਰੇਟਿਵ ਫਾਰਮਿੰਗ ਦਾ ਢੰਡੋਰਾ ਪਿਟਿਆ ਗਿਆ । ਔਰ ਪਿਛਲੇ ਦਸ ਸਾਲਾਂ ਵਿਚ ਮੁਖਤਲਿਫ ਕਿਸਮ ਦੇ ਕਾਨੂੰਨ ਲਿਆਂਦੇ ਗਏ । ਫਿਰ ਪੰਜਾਬ ਵਿਚ ਇਕ ਟੈਨੈਂਨਸੀ ਐਕਟ ਬਣਾਇਆ ਗਿਆ ਸੀ ਜਿਸਦਾ ਮਕਸਦ ਸੀ ਕਿ ਮੁਜ਼ਾਰੇ ਜ਼ਮੀਨਾਂ ਦੇ ਮਾਲਿਕ ਬਣ ਜਾਣਗੇ, ਲੇਕਿਨ 20% ਵੀ ਉਸਦਾ ਮਕਸਦ ਪੂਰਾ ਨਹੀਂ ਹੋਇਆ । ਔਰ ਦਾੜ੍ਹੀ ਨਾਲੋਂ ਮੁੱਛਾਂ ਇਸ ਤਰ੍ਹਾਂ ਵਧ ਗਈਆਂ ਹਨ ਕਿ ਜਿਤਨਾ ਰੁਪਿਆ ਉਸ ਉਤੇ ਖਰਚ ਕਰਨਾ ਸੀ ਉਹ ਅਸਲ ਕੀਮਤ ਤੋਂ ਕਿਧਰੇ ਵਧ ਹੋ ਗਿਆ ਹੈ । ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਸਾਡੀ ਸਰਕਾਰ ਨੇ ਹਰ ਸਫੀਅਰ ਵਿਚ ਮਾਰ ਖਾਧੀ ਹੈ । ਡਿਸਟ੍ਰੀਬਿਊਸ਼ਨ ਦੇ ਪਾਸੇ ਵਲ ਵੀ ਸਰਕਾਰ ਫੇਲ ਹੋਈ ਹੈ । ਇਸੇ ਤਰ੍ਹਾਂ ਜ਼ਰਾਇਤ, ਫਰੀ ਐਜੂਕੇਸ਼ਨ, ਔਰ ਫਰੀ ਮੈਡੀਕਲ ਏਡ ਵਿਚ ਵੀ ਸਰਕਾਰ ਫੇਲ ਹੋਈ ਹੈ ।

ਮੈਂ ਇਕ ਸਟਾਰਡ ਕੁਐਸਚਨ ਪੁਛਿਆ ਸੀ, ਉਸਦੇ ਜਵਾਬ ਵਿਚ ਦਸਿਆ ਗਿਆ ਸੀ ਕਿ 100 ਤੋਂ ਵੱਧ ਅਜਿਹੇ ਹਸਪਤਾਲ ਹਨ ਜਿਨ੍ਹਾਂ ਵਿਚ ਡਾਕਟਰ ਨਹੀਂ ਹਨ ਔਰ ਕਈਆਂ ਵਿਚ ਦਵਾਈਆਂ ਨਹੀਂ ਹਨ । ਕਿੰਨੀ ਹੈਰਾਨੀ ਦੀ ਗੱਲ ਹੈ । ਇੰਗਲੈਂਡ ਵਿਚ ਹਰ 200 ਫੈਮਿਲੀਜ਼ ਪਿੱਛੇ ਇਕ ਡਾਕਟਰ ਮੁਕੱਰਰ ਹੈ । ਲੇਕਿਨ ਇਥੇ ਇਹ ਹਾਲਤ ਹੈ ਕਿ ਫਰੀ ਐਜੂਕੇਸ਼ਨ, ਫਰੀ ਮੈਡੀਕਲ ਏਡ ਦੇ ਸਿਰਫ ਨਕਸ਼ੇ ਬਣਾ ਕੇ ਖਾਬ ਤਾਂ ਜ਼ਰੂਰ ਦਿਖਾਏ ਜਾਂਦੇ ਹਨ ਪਰ ਪ੍ਰੈਕਟਿਸ ਵਿਚ ਸਰਕਾਰ ਫੇਲ੍ਹ ਹੋਈ ਹੈ । ਛੋਟੇ ਮੁਲਾਜ਼ਮਾਂ ਦੀ ਤਰੱਕੀ ਵੱਲ ਵੀ ਧਿਆਨ ਦੇਣ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਪਰ ਹੁੰਦਾ ਕੁਛ ਨਹੀਂ । ਅਮਲ ਵਿਚ ਸਰਕਾਰ ਕੋਰੀ ਦੀ ਕੋਰੀ ਹੈ । ਇਹ ਜਿਹੜਾ ਸੋਸ਼ਲਿਜ਼ਮ ਦਾ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ, ਮੈਂ ਸਮਝਦਾ ਹਾਂ ਕਿ ਇਸਨੂੰ ਇਥੇ ਲਿਆ ਕੇ ਲੋਕਾਂ ਨਾਲ ਹਾਸੋ ਹੀਣੀ ਗੱਲ ਕੀਤੀ ਗਈ ਹੈ ।

**चौधरी नेत राम :** मैं बिजली मंत्री से पूछना चाहता हूं कि वह अलग एक बड़ा सा बलब अपनी सीट पर क्यों जलाए बैठे है । यह डिस्क्रिमीनेशन क्या इसलिए है कि वह बिजली मंत्री है ।

**सिंचाई तथा विद्युत मंत्री :** सब की तरह मेरे पास एक ही है । बस फर्क यह कि मेरा जल रहा है ।

*(At this stage Mr. Speaker occupied the Chair.)*

**श्री बाबू दयाल शर्मा (पटौदी) :** अध्यक्ष महोदय आज बहुत इम्पार्टैंट सबजैक्ट ज़ेरे बहस हैं और मैं उम्मीद करता था कि सोशलिज़म के मुताल्लिक आपोजीशन के भाइयों की तरफ से कुछ अच्छी अच्छी बतें बताई जायेंगी लेकिन मैंने देखा है कि उन्होंने ऐसी वातें की हैं जो कि सोशलिज़म से बहुत दूर हैं । इस लिये मैं पहले यह बताना चाहता हूं कि सोशलिज़म क्या चीज़ है । मैं ने देखा है कि कम्यूनिज़म और सोशलिज्म में अभी तक वह लोग तमीज़

नहीं कर सके। सोशलिज़्म दरअसल वह है जिस में प्राइवेट पार्टी तो आदमी की हो सकती है मगर वह उनको एक्सप्लायट नहीं कर सकता दूसरे लोगों से या अपने किसी आदमी से। लेकिन कम्यूनिज़्म में कोई आदमी प्राइवेट पार्टी नहीं रख सकता, सारी चीज़ें नैशनलाइज़्ड होती हैं। अब सवाल यह पैदा होता है कि हिन्दुस्तान को किस किस्म के सोशलिज़्म की ज़रूरत है।

## ANNOUNCEMENT BY THE SPEAKER

**Mr. Speaker** : Shri Babu Dayal Jee, I am sorry to interrupt you. I have just to make an announcement.

The House authorised me this morning to nominate a Committee representing different groups and parties in this House to consider the course of action that we might take in regard to the reference before the Supreme Court about the matter between the U. P. Vidhan Sabha and the U. P. High Court.

Accordingly, I nominate—

(1) Pandit Mohan Lal, Home Minister.
(2) Sardar Ajmer Singh, Revenue Minister.
(3) Shri Rizaq Ram.
(4) Sardar Prem Singh Prem.
(5) Sardar Gurnam Singh.
(6) Khan Abdul Ghaffar Khan.
(7) Sardar Gurdial Singh Dhillon.
(8) Shri Chiranji Lal Sharma.
(9) Comrade Shamsher Singh Josh and
(10) Chaudhri Mukhtiar Singh Malik,

to be Members of this Committee besides the Speaker who will be the Chairman.

I had an informal discussion on the subject with the hon. Chairman, Punjab Legislative Council and he has been pleased to agree to associate some Members of the Council with this Committee whose names will be intimated to us later.

This Committee will, in collaboration with some lawyers of eminence, consider its course of action.

In the meantime, in consultation with the Business Advisory Committee it was decided that the Vidhan Sabha should put in an appearance in the Supreme Court through its Secretary namely, Dr. Kuldip Chand Bedi.

## RESUMPTION OF DISCUSSION ON THE RESOLUTION REGARDING ESTABLISHMENT OF SOCIALISM IN THE SOCIETY

**श्री बाबू दयाल शर्मा** : तो मैं यह अर्ज़ कर रहा था कि सोशलिज़्म हिन्दुस्तान में कैसा चाहिये था। वह हमारी गवर्नमैन्ट ने डिक्लेयर किया हुआ है कि यहां पर डैमोक्रैटिक सोशलिज़्म लाना है, ऐसा सोशलिज़्म नहीं लाना जैसा दूसरी कंट्रीज़ में है। हिन्दुस्तान का डैमोक्रैटिक सोशलिज़्म ऐसा होगा कि जहां पर हर आदमी अपने गुजारे के लिये तो प्रापर्टी रख सकेगा लेकिन इदतनी प्रापर्टी नहीं रख सकेगा कि वह दूसरों को एक्सप्लायट कर सके।

[श्री बाबू दयाल शर्मा]

जब ऐसे हालात होंगे तो फिर किसी आदमी को यह खाहिश ही नहीं पैदा होगी कि वह ज्यादा प्रापर्टी बनाए, वह उतनी ही प्रापर्टी हासल करेगा जितनी उस की निजी ज़रूरत हो। डैमोक्रैटिक सोशल्ज़िम लाने के लिये यहां तक हमारी गवर्नमैन्ट की कोशिशों का ताल्लुक है मैं समझता हूं कि उस ने कोई कसर बाकी नहीं रखी वह इस रास्ते की तरफ न बढ़े। लेकिन सोशलिज़्म अभी तक इतनी रफ्तार से आगे नहीं जा रहा जितना कि जाना चाहिये। सब से बड़ी मुसीबत यह है कि हमारी जो आपोज़ीशन पार्टीज़ हैं वह कतई इस बात का ख्याल नहीं करतीं कि गवर्नमैंट के साथ कोआप्रेट किया जाये। अगर वह गवर्नमैन्ट की मुश्किलात का एहसास करते होते तो आज उन्हों ने जितने एतराज़ उठाये हैं उन में से एक भी न उठते। मिसाल के तौर पर हमारे राष्ट्र पिता महात्मा गांधी चाहते थे कि हमारे डैमोक्रैटिक सोशलिज़्म में 1 : 10 से ज्यादा इन्कम का फर्क नहीं होना चाहिये। अगर पब्लिक में हम इन चीज़ों को नहीं करवा सके थे तो कम से कम सरकार तो यह काम कर सकती थी कि अगर छोटे से छोटे मुलाज़िम की तनखाह एक सौ रुपया हो तो बड़े से बड़े अफसर की एक हज़ार रुपये से ज्यादा न हो। गवर्नमैंट यह अपने मुलाज़िमों के वेतन का काम आसानी से कर सकती थी मगर हालात ऐसे थे कि गवर्नमैंट मजबूर थी, ऐसा नहीं कर सकी उस वक्त जो इम्पीरियल गवर्नमैंट थी उस का एक ही एम था कि छोटे और बड़े मुलाज़िमों की तनखाह में बहुत बड़ा फर्क रहना चाहिये ताकि छोटे मुलाज़िम और जनता की आमदनी में इतना बड़ा अन्तर हो कि जनता और छोटा सेवक अपने आप को उस से लघुतम ख्याल करे। ज़िले का अफसर जो आई० सी० ऐस० होता था उस के लिये हर बात में प्रैफ्रेंस रखा हुआ था और रियायतें दी जाती थीं। आप ने देखा होगा कि जिस वक्त हकूमत की बाग डोर हम ने अपने हाथ में ली तो आई० सी० एस० अफसर मज़ाक उड़ाते थे कि यह गांधी टोपी पहनने वाले इस इतने बड़े मुल्क की बाग डोर को कैसे सम्भाल सकेंगे। चुनांचि यहां पर बड़े भारी झगड़े हुए और कुछ आई० सी० एस० अफसरों को या तो सैंटर में जाना पड़ा और या उन्हें इस्तीफा देकर जाना पड़ा। हमारे चीफ मिनिस्टर साहिब ने जब एक आई० सी० एस० अफसर पर मुकदमे चलाये तो उन के खिलाफ बहुत कीचड़ उछाला गया। मैं कहता हूं कि उनका दिमाग इस किस्म का बन चुका था और अब भी अफसर ऐसा सोचते हैं कि वह पब्लिक के सेवक नहीं हैं।

(Shri Babu Dayal Sharma was Still in possession of the House when it adjourned.)

**Mr. Speaker** : The house stands adjourned till 9 a. m. tomorrow.

1-30 p. m.

*The Sabha then adjourned till 9.00 a. m. on Friday, the 3rd April, 1964*

613 P.V,S—386—5-9-64 C., P. and S. pb., Chandigarh.

# APPENDIX

TO

PUNJAB VIDHAN SABHA DEBATES VOL. NO. 30 DATED THE 2ND APRIL, 1964

**Employees belonging to Scheduled Castes and Backward Classes in the Office(s) under the Chief Engineer, Beas-Sutlej Link, Nangal Township**

**1538. Sardar Ajaib Singh Sandhu :** Will the Minister for Irrigation and Power be pleased to state the number, names and dates of appointment of the employees belonging to Scheduled Castes and Backward Classes working at present in Class I, II, III and IV posts separately in the office(s) under the Chief Engineer, Beas-Sutlej Link, Nangal Township, together with their percentage in each category and the percentage of posts reserved for them in each category ?

**Chaudhri Ranbir Singh :** The requisite information is contained in the statement below :—

**Statement**

| Serial No. | No. | Name of the Officers/ Officials | Date of appointment | *Tribe to which belongs* — Scheduled Castes | *Tribe to which belongs* — Backward Classe | Percentage in each category | Percentage reserved |
|---|---|---|---|---|---|---|---|
| | | SCHEDULED CASTES | | | | | |
| | | **(Class I)** | | | | | |
| 1 | 3 | 1. Shri Rattan Singh, P.S.E. II, Officiating Xen (under suspension) | 21-7-51 | Scheduled Castes | | | |
| | | 2. Shri Om Parkash (II), Xen | 7-11-56 | Do | | | |
| | | 3. Shri Surjit Singh, T.E. (Officiating Xen) | 3-11-55 | Do | | | |
| | | **(Class II)** | | | | | |
| 2 | 8 | 1. Shri Om Parkash (15), T.E. | 1-5-58 | Do | | | |
| | | 2. Shri Puran Singh Passi, T.E. | 6-2-62 | Do | | | |
| | | 3. Shri Ram Chand, T.E... | 13-4-62 | Do | | | |
| | | 4. Shri Gian Chand Banga, T.E. (on studies abroad) since 5th January, 1963) | 12-2-62 | Do | | | |
| | | 5. Shri Kartar Chand, T.E. | 9-2-62 | Do | | | |
| | | 6. Shri Sunil Kumar Bali, T.E. | 8-2-62 | Do | | | |
| | | 7. Shri Jai Krishan, T.E. .. | 8-3-63 | Do | | | |
| | | 8. Shri Ujala Singh, Officiating S.D.O. | 3-1-52 (S.O.) / 1-7-63 (S.D.O.) | Do | | | |

| Serial No. | No. | Name of the Officers/ Officials | Date of appointment | *Tribe to which belongs* Scheduled Castes | Backward Classes | Percentage in each category | Percentage reserved |
|---|---|---|---|---|---|---|---|
| | | **BACKWARD CLASSES** | | | | | |
| | | **(Class I)** | | | | | |
| 1 | 1 | 1. Shri S.R. Shah, P.S.E.II (Deputy Director) | 17-8-52 | Scheduled Castes | | | |
| | | **(Class II)** | | | | | |
| 1 | 16 | 1. Shri Om Parkash (14), T.E. | 9-4-57 | Do | | | |
| | | 2. Shri Sohan Singh, T.E. | 11-4-57 | Do | | | |
| | | 3. Shri Sukhdev Singh, T.E. | 4-3-59 | Do | | | |
| | | 4. Shri Romesh Chandra, T.E. | 30-1-61 | Do | | | |
| | | 5. Shri Kirpal Singh, T.E. | 30-6-61 | Do | | | |
| | | 6. Shri Satya Parkash, T.E. | 23-1-61 | Do | | | |
| | | 7. Shri Sher Singh, Officiating A.D.E. | 18-3-37 (as D.M.)<br>8-12-61 (as A.D.E.) | Do | | | |
| | | 8. Shri Sardar Singh Labana, T.E. | 2-2-62 | Do | | | |
| | | 9. Shri Rajinder Singh, T.E. | 5-2-62 | Do | | | |
| | | 10. Shri Harbhajan Singh Agroia, T.E. | 12-2-62 | Do | | | |
| | | 11. Shri Sat Pall, T.E. .. | 12-2-62 | Do | | | |
| | | 12. Shri K.L. Logani, T.E. | 1-3-62 | Do | | | |
| | | 13. Shri Bhagwan Dass, Officiating S.D.O. | 12-8-48 (as S.O.)<br>21-9-62 (as SDO) | | | | |
| | | 14. Shri Sohan Singh Ghali, T.E. | 25-2-63 | Do | | | |
| | | 15. Shri Atma Ram Kumar, T.E. | 28-2-63 | Do | | | |
| | | 16. Shri Gurdial Singh Premi, T.E. | 28-3-63 | Do | | | |

The cadre of Class I and II posts in Irrigation Branch is compact and it is not divided into units under various Chief Engineers. The posts in Class I and Class II are therefore reserved for secheduled castes and Scheduled tribes for Irrigation Branch as whole and not separately under each Chief Engineer.

| Serial No. | No. | Name of Officers/ Officials | Date of appoint-ment | Tribe to which belongs: Scheduled Castes | Tribe to which belongs: Backward Classes | Percentage in each category | Percentage reserved |
|---|---|---|---|---|---|---|---|
| | | **SCHEDULED CASTES** | | | | | |
| | | **(Class III)** | | | | | |
| 1 | 13 | S.E., B.S.L. CIRCLE, CHANDIGARH— | | | | | |
| | | Sarvshri— | | | | | |
| | | 1. Mangal Ram, Accounts Clerk | 8-3-52 | Scheduled Castes | | 7% | 20% |
| | | 2. Jagat Ram, S.D.C. .. | 28-4-52 | Do | | | |
| | | 3. Sant Ram, S.D.C. .. | 18-7-56 | Do | | | |
| | | 4 Sardara Singh, Clerk .. | 13-12-63 | Do | | | |
| | | 5. Piara Ram, Clerk .. | 23-11-62 | Do | | | |
| | | 6. Gurbax Singh, Clerk .. | 6-1-64 | Do | | | |
| | | 7. Sukh Ram, Clerk .. | 28-7-62 | Do | | | |
| | | 8. Nathoo Ram, Clerk .. | 5-11-63 | Do | | | |
| | | 9. Narain Dass, Clerk .. | 19-8-58 | Do | | | |
| | | 10. Daulat Ram, S.D.C. .. | 8-11-58 (A.N.) | Do | | | |
| | | 11. Kirpal Singh Tracer .. | 13-1-61 (A.N.) | Do | | | |
| | | 12. Dharam Chand, Clerk | 10-5-63 | Do | | | |
| | | 13. Harbhajan Singh, Clerk | 20-1-61 | Do | | | |
| 2 | 1 | S.E., PLANT DESIGN (B.S.L.) CIRCLE, NANGAL TOWNSHIP— | | | | | |
| | | 1. Shri Harbans Lal, Clerk | 15-10-59 | Do | | 12½% | 20% |
| 3 | 10 | S.E., BEAS-SUTLEJ LINK, MECHANICAL CIRCLE, NANGAL — | | | | | |
| | | Sarvshri— | | | | | |
| | | 1. Mast Ram, Accounts Clerk | 10-3-52 | Do | | | |
| | | 2. Ravi Dyal, S.D.C .. | 23-6-54 | Do | | | |
| | | 3. Amar Singh, S.D.C. | 20-4-55 | Do | | | |
| | | 4. Tara Singh, S.D.C. .. | 18-7-56 | Do | | | |
| | | 5. Rameshwar Dass, Clerk | 23-12-60 | Do | | 7% | 20% |
| | | 6. Darbara Singh, Clerk .. | 7-3-62 | Do | | | |

| Serial No. | No. | Name of the Officers/Officials | Date of appointment | Tribe to which belongs: Scheduled Castes | Tribe to which belongs: Backward Classes | Percentage in each category | Percentage reserved |
|---|---|---|---|---|---|---|---|
| | | 7. Kalyan Chand, S.D.C.. . | 6-6-58 (A.N.) | Scheduled Castes | | | |
| | | 8. Ram Parkash, Clerk .. | 25-7-63 | Do | | | |
| | | 9. Gurcharan Chand, Clerk | 30-10-63 | Do | | | |
| | | 10. Tarsem Lal, Clerk .. | 16-12-63 | Do | | | |
| | | BACKWARD CLASSES | | | | | |
| 4 | 27 | S.E., B.S.L. CIRCLE CHANDIGARH— | | | | | |
| | | Sarvshri— | | | | | |
| | | 1. P.R. Vinod, Accounts Clerk | 20-9-51 | .. | Backward Classes | | |
| | | 2. Amar Chand, Steno-Typist | 29-10-59 | .. | Do | | |
| | | 3. Uttam Chand, Steno-typist | 16-8-58 | .. | Do | | |
| | | 4. Ratto Ram, Clerk .. | 28-10-58 | .. | Do | | |
| | | 5. Raghbir Singh, Clerk .. | 31-3-60 | .. | Do | | |
| | | 6. Satya Pal, Clerk .. | 8-11-63 | .. | Do | | |
| | | 7. Kewal Singh, Clerk .. | 13-5-63 | .. | Do | | |
| | | 8. Swarn Singh, Clerk .. | 27-5-61 | .. | Do | 9% | 2% |
| | | 9. Joginder Singh, Clerk | 20-5-63 | .. | Do | | |
| | | 10. Shadi Lal, Clerk .. | 8-11-63 | .. | Do | | |
| | | 11. Ramesh Chand, Clerk | 16-5-63 | .. | Do | | |
| | | 12. Sohan Singh, Clerk .. | 10-5-63 | .. | Do | | |
| | | 13. Jaswant Singh, Store keeper | 6-8-62 (F.N.) | .. | Do | | |
| | | 14. Jaswant Singh, S.O. .. | 20-11-62 | .. | Do | | |
| | | 15. Harbhajan Singh, S.O.. . | 8-12-61 | .. | Do | | |
| | | 16. Santokh Singh Bajwa, S.O. | 20-2-63 | .. | Do | | |
| | | 17. Satnam Singh, S.O. .. | 27-11-61 | .. | Do | | |
| | | 18. Hari Singh, S.O. .. | 5-7-62 | .. | Do | 7% | 2% |
| | | 19. Amrit Kumar, S.O. .. | 6-7-62 | .. | Do | | |
| | | 20. Mast Ram, S.D.C. .. | 13-8-58 | .. | Do | | |
| | | 21. Jagan Nath, Clerk .. | 13-1-60 | .. | Do | | |

| Serial No. | No. | Name of the Officers/Officials | Date of appointment | *Tribe to which belongs* Scheduled Castes | Backward Class | Percentage in each category | Percentage reserved |
|---|---|---|---|---|---|---|---|
| | 22. | Mewa Singh, Clerk .. | 7-7-61 | Scheduled Castes | | | |
| | 23. | Mange Ram, Clerk .. | 12-7-63 .. | Do | | | |
| | 24. | Des Raj, Clerk .. | 12-12-63 .. | Do | | | |
| | 25. | Nirmal Singh, D.M. .. | 4-11-63 .. | Do | | 7% | 2% |
| | 26. | Rajinder Singh' Tracer | 30-12-63 .. | Do | | | |
| | 27. | Dev Raj Gulaia, Steno-typist | 24-3-60 .. | Do | | | |
| | | **CLASS IV—BACKWARD CLASSES** | | | | | |
| | | Sarvshri— | | | | | |
| | 1. | Lachman Dass Peon .. | 14-6.56 .. | | Do | 2% | 2% |
| | 2. | Jagat Ram, Peon .. | 17-5-58 .. | | Do | | |
| | 3. | Sita Ram, Peon .. | 7-10-59 .. | | Do | | |
| | 4. | Pars Ram, Peon .. | 1-2-55 .. | | Do | | |
| | 5. | Behari Lal, s/o Sheru Ram | 17-1-56 .. | | Do | | |
| | 6. | Behari Lal .. | 4-5-57 .. | | Do | | |
| | | **CLASS IV—(SCHEDULED CASTES)** | | | | | |
| | | Sarvshri— | | | | | |
| 18 | 1. | Bhondu, Sweeper .. | 10-2-61 | Scheduled Castes | | 12% | 20% |
| | 2. | Sant Ram, Peon .. | 18-7-53 | Do | | | |
| | 3. | Badri Dass, Peon .. | 18-9-58 | Do | | | |
| | 4. | Balak Ram, Peon .. | 7-7-55 | Do | | | |
| | 5. | Mast Ram, Peon .. | 10-7-58 | Do | | | |
| | 6. | Bansi Lal, Peon .. | 1-1-60 | Do | | | |
| | 7. | Chuni Lal, Sweeper-cum- | 13-3-63 | | | | |
| | 8. | Jai Ram, Peon .. | 15-2-63 | Do | | | |
| | 9. | Jagdish Ram, Peon .. | 15-2-63 | Do | | | |
| | 10. | Fakir Chand, Sweeper | 1-4-60 | Do | | | |
| | 11. | Murari Lal, Sweeper-cum-Chowkidar | 23-8-62 | Do | | | |
| | 12. | Lachhman Dass, Peon | 2-6-53 | Do | | 10% | 20% |
| | 13. | Balwant Singh, Peon .. | 3-11-55 | Do | | | |
| | 14. | Partap Singh, Peon .. | 16-12-57 | Do | | | |
| | 15. | Bakshi Ram, Peon .. | 8-2-64 | Do | | | |
| | 16. | Suneheria, Sweeper .. | 17-6-62 | Do | | | |
| | 17. | Suna, Sweeper .. | 17-8-62 | Do | | | |
| | 18. | Darshan Ram, Cycle Swar | 24-2-61 | Do | | | |

**Employees belonging to Scheduled Castes and Backward Classes in the Office(s) under the Chief Engineer, Irrigation Works, Punjab**

**1539. Sardar Ajaib Singh Sandhu :** Will the Minister for Irrigation and Power be pleased to state the number, names and dates of appointment of the employees belonging to Scheduled Castes and Backward Classes working at present in Class I, II, III and Class IV posts separately in the Office(s) under the Chief Engineer, Irrigation Works (South), Punjab, together with their percentage in each category and the percentage of posts reserved for them in each category ?

**Chaudhri Ranbir Singh :** A statement giving the requisite information is given below:—

Statement

| Name and designation | Date of appointment | *Percentage in each category* | | *Percentagereserved in each category* | |
|---|---|---|---|---|---|
| | | Scheduled Castes | Backward Classes | Scheduled Castes | Backward Classes |
| SCHEDULED CASTES **Class I No. of posts—4** | | | | | |
| 1. Shri Rattan Singh, P.S.E.II, (Officiating Xen) | 21-7-50 | | | | |
| 2. Shri Om Parkash II, T.E. (Officiating Xen.) | 7-11-56 | | | | |
| 3. Shri Surjit Singh, T.E. (Officiating Xen.) | 3-11-55 | The cadres of class I & II posts in Irrigation Branch are compact ones and not divided into units under various (C.E.'s) Hence the common percentages cannot be worked out in respect of the organization of each C. E. | | | |
| 4. Shri S.R. Shah, P.S.E.II (Deputy Director) | 17-8-52 | | | | |
| **Class II No. of posts—25** | | | | | |
| 1. Shri Om Parkash (15), T.E. | 1-5-58 | | | | |
| 2. Shri Puran Singh Passi, T.E. | 6-2-62 | | | | |
| 3. Shri Ram Chand, T.E. .. | 13-4-62 | | | | |
| 4. Shri Gian Chand Banga T.E. (on studies abroad since 5th January, 1963) | 12-2-62 | | | | |
| 5. Shri Kartar Chand T.E. .. | 9-2-62 | | | | |
| 6. Shri Sunil Kumar Bali, T.E. | 8-2-62 | | | | |
| 7. Shri Jai Krishan, T.E. .. | 8-3-63 | | | | |
| 8. Shri Ram Chand, T.E. | 28-2-63 | | | | |
| 9. Shri Ujala Singh, O.E.S. (Officiating S.D.O.) | 31-1-52 | (as Sectional Officer) | | | |
| | 1-7-63 | (as Offg. S.D.O.) | | | |
| (BACKWARD CLASSES) | | | | | |
| 10. Shri Om Parkash (14), T.E. | 9-4-57 | | | | |
| 11. Shri Sohan Singh, T.E. .. | 11-4-57 | | | | |
| 12. Shri Sukhdev Singh, T.E. .. | 4-3-59 | | | | |
| 13. Shri Romesh Chandra, T.E. | 30-1-61 | | | | |
| 14. Shri Kirpal Singh, T.E. .. | 30-6-61 | | | | |
| 15. Shri Satya Parkash, T.E. | 23-1-61 | | | | |
| 16. Shri Sher Singh, Officiating A.D.E. | 18-3-37 | (as Draftsman) | | | |
| | 8-12-61 | (as Offg. A.D.E.) | | | |
| 17. Shri Sardar Singh Lahana, T.E. | 2-2-62 | | | | |
| 18. Shri Rajinder Singh, T.E. .. | 5-2-62 | | | | |
| 19. Shri Harbans Singh Agroia, T.E. | 12-2-62 | | | | |

[ਸਰਦਾਰ ਪ੍ਰੀਤਮ ਸਿੰਘ ਸਾਹੋਕੇ]

ਵਕਤ, ਸਪੀਕਰ ਸਾਹਿਬ, ਸਰਦਾਰ ਗੁਰਦਿਆਲ ਸਿੰਘ ਦੇ ਭਰਾ ਉਸ ਸੀਰੀਂ ਨੂੰ ਜਵਾਬ ਦੇ ਦਿੰਦੇ ਹਨ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਹ ਤਹਿਸੀਲਦਾਰ ਪਾਸ ਮੁਕਦਮਾ ਕਰਦਾ ਹੈ ਪਰ ਮੁਕਦਮਾ ਕਰਨ ਲਈ ਨਾ ਉਸ ਪਾਸ ਪੈਸੇ ਹੁੰਦੇ ਹਨ ਔਰ ਨਾ ਹੀ ਟਾਈਮ ਹੁੰਦਾ ਹੈ।

**ਸਰਦਾਰ ਤਾਰਾ ਸਿੰਘ** (ਨਾਗੋਕੇ ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਦਾ ਧਨਵਾਦੀ ਹਾਂ ਜੋ ਆਪ ਨੇ ਹਰੀਜਨਾਂ ਦੇ ਮਸਲੇ ਤੇ ਵਿਚਾਰ ਕਰਨ ਲਈ ਇਕ ਦਿਨ ਅਲਾਟ ਕੀਤਾ ਹੈ। ਇਸ ਵਕਤ ਪੰਜਾਬ ਵਿਚ ਐਸੇ ਹਾਲਾਤ ਵਾਪਰ ਰਹੇ ਹਨ ਜਿਨ੍ਹਾਂ ਤੋਂ ਇਥੇ ਦੇ ਲੋਕਾਂ ਨੂੰ ਬੜੀ ਤਸ਼ਵੀਸ਼ ਹੋ ਰਹੀ ਹੈ। ਦਿੱਲੀ ਵਿਚ ਮਹਾਤਮਾ ਗਾਂਧੀ, ਜਿਨ੍ਹਾਂ ਨੇ ਹਰੀਜਨਾਂ ਦੀ ਮਦਦ ਵਾਸਤੇ ਅਵਾਜ਼ ਉਠਾਈ ਸੀ, ਦੀ ਸਮਾਧੀ ਤੇ 40 ਹਰੀਜਨਾਂ ਨੇ ਭੁਖ ਹੜਤਾਲ ਸ਼ੁਰੂ ਕਰ ਰਖੀ ਹੈ। ਅਸੀਂ 1947 ਤੋਂ ਸਿਰਫ ਇਥੋਂ ਦੇ ਇਨ੍ਹਾਂ ਬੈਂਚਾਂ ਵਾਲੇ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਦੇ ਹਰੀਜਨ ਕਹਿੰਦੇ ਆ ਰਹੇ ਹਾਂ ਕਿ ਹਿੰਦੁਸਤਾਨ ਵਿਚ ਜੋ ਹਰੀਜਨਾਂ ਦੀਆਂ ਪਰਾਬਲਮਜ਼ ਹਨ, ਉਨ੍ਹਾਂ ਨੂੰ ਹਲ ਕਰਨ ਲਈ ਸਰਕਾਰ ਨੇ ਜੋ ਪਾਲੀਸੀ ਬਣਾ ਰਖੀ ਹੈ ਜਾਂ ਕਾਇਦੇ ਕਵਾਇਦ ਬਣਾ ਰਖੇ ਹਨ, ਉਨ੍ਹਾਂ ਨਾਲ ਇਹ ਪਰਾਬਲਮਜ਼ ਹਲ ਨਹੀਂ ਹੋ ਸਕਦੀਆਂ ਔਰ ਨਾ ਹੀ ਇਨ੍ਹਾਂ ਤੋਂ ਉਨ੍ਹਾਂ ਨੂੰ ਕੋਈ ਫਾਇਦਾ ਪਹੁੰਚ ਸਕਦਾ ਹੈ। ਅਸੀਂ ਹਰ ਵੇਲੇ ਇਹੋ ਅਵਾਜ਼ ਉਠਾਂਦੇ ਰਹੇ ਹਾਂ ਪਰ ਸਰਕਾਰ ਨੇ ਇਸ ਪਾਸੇ ਧਿਆਨ ਨਹੀਂ ਦਿੱਤਾ। ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਹਰੀਜਨਾਂ ਲਈ ਜਿਸ ਮਹਾਤਮਾ ਗਾਂਧੀ ਨੇ ਦੇਸ਼ ਵਿਚ ਇਤਨਾ ਕੁਝ ਕੀਤਾ ਸੀ, ਅਜ ਉਸ ਮਹਾਤਮਾ ਗਾਂਧੀ ਦੀ ਸਮਾਧੀ ਉਤੇ ਹਰੀਜਨਾਂ ਨੇ ਭੁਖ ਹੜਤਾਲ ਕੀਤੀ ਹੈ ਔਰ ਇਕ ਹਰੀਜਨ ਦਿੱਲੀ ਵਿਚ ਟਰੱਕ ਥਲੇ ਆ ਕੇ ਮਰ ਵੀ ਗਿਆ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਹਰੀਜਨਾਂ ਦਾ ਮਹਾਤਮਾ ਗਾਂਧੀ ਦੀ ਸਮਾਧੀ ਉਤੇ ਭੁਖ ਹੜਤਾਲ ਕਰਨਾ ਔਰ ਇਕ ਹਰੀਜਨ ਦਾ ਟਰੱਕ ਥਲੇ ਆ ਕੇ ਮਰ ਜਾਣਾ, ਹਿੰਦੁਸਤਾਨ ਦੀ ਸਰਕਾਰ ਦੇ ਮਥੇ ਉੱਤੇ ਬਦਨਾਮੀ ਔਰ ਕਲੰਕ ਦਾ ਟਿੱਕਾ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੇ ਜ਼ਮੀਨਾਂ ਦੇ ਮਸਲੇ ਦਾ ਜੋ ਹਲ ਸਾਡੇ ਸਾਹਮਣੇ ਰਖਿਆ ਹੈ ਇਹ ਇਸ ਦਾ ਬੁਨਿਆਦੀ ਹਲ ਨਹੀਂ ਹੈ ਔਰ ਇਹ ਇਸ ਤਰੀਕੇ ਨਾਲ ਹਲ ਨਹੀਂ ਹੋ ਸਕਦਾ। ਕੋਈ ਮੇਮਾਰ ਤਦ ਹੀ ਚੰਗਾ ਮੇਮਾਰ ਕਿਹਾ ਜਾ ਸਕਦਾ ਹੈ ਜੇ ਉਹ ਢਠੀ ਕੰਧ ਨੂੰ ਮੁੜ ਕੇ ਠੀਕ ਤਰ੍ਹਾਂ ਸਵਾਰਨ ਦਾ ਜਤਨ ਕਰੇ ਔਰ ਉਸ ਨੂੰ ਸਵਾਰ ਦੇਵੇ। ਇਸੇ ਤਰ੍ਹਾਂ ਇਹ ਸਰਕਾਰ ਤਦ ਹੀ ਚੰਗੀ ਕਹੀ ਜਾ ਸਕਦੀ ਹੈ ਜੇ ਇਹ ਇਨ੍ਹਾਂ ਮਸਲਿਆਂ ਤੇ ਇਸ ਢੰਗ ਨਾਲ ਵਿਚਾਰ ਕਰੇ ਕਿ ਜੋ ਇਸ ਦੀ ਐਨਰਜੀ ਹੈ ਉਸ ਨੂੰ ਇਹ ਉਨ੍ਹਾਂ ਲੋਕਾਂ ਨੂੰ, ਜੋ ਜ਼ਿਮੀਦਾਰੀ ਤਬਕੇ ਵਿਚ ਨੀਵਾਂ ਹੈ, ਜੋ ਵਪਾਰੀ ਤਬਕੇ ਵਿਚ ਨੀਵਾਂ ਹੈ ਔਰ ਜੋ ਦਸਤਕਾਰੀ ਤਬਕੇ ਵਿਚ ਨੀਵਾਂ ਹੈ, ਉਚਾ ਕਰਨ ਵਿਚ ਲਾਵੇ। ਇਹੋ ਵਿਚਾਰ ਧਾਰਾ ਅਜ ਸਾਡੇ ਸਾਹਮਣੇ ਹੈ।

ਇਕ ਹਰੀਜਨ ਸਜਨ ਨੇ ਕਿਹਾ ਹੈ ਕਿ ਹਰੀਜਨਾਂ ਦਾ ਉੱਧਾਰ ਕਰਨ ਲਈ ਉਨ੍ਹਾਂ ਦੀ ਇਕ ਹਰੀਜਨ ਪਲਟਨ ਹੋਣੀ ਚਾਹੀਦੀ ਹੈ। ਮੈਂ ਉਨ੍ਹਾਂ ਭਾਈਆਂ ਨੂੰ ਬੇਨਤੀ ਕਰਦਾ ਹਾਂ ਕਿ ਹਰੀਜਨਾਂ ਦੀ ਇਕ ਵਖਰੀ ਪਲਟਨ ਬਣਾਉਣ ਦੀ ਕੀ ਲੋੜ ਹੈ ਉਹ ਜੇਕਰ ਭਰਤੀ ਹੋਣਾ ਚਾਹੁੰਦੇ ਹਨ ਤਾਂ ਸਿਖ ਲਾਈਟ ਇਨਫੈਂਟਰੀ ਵਿਚ ਭਰਤੀ ਹੋ ਸਕਦੇ ਹਨ। ਇਹ ਕੋਈ ਐਸੀ ਬਾਤ ਨਹੀਂ ਜਿਸ ਦਾ ਇਥੇ ਜ਼ਿਕਰ ਕੀਤਾ ਜਾਵੇ। ਫੌਜ ਵਿਚ ਭਰਤੀ ਹੋਣ ਦੀ ਗੱਲ ਕੋਈ ਝਗੜੇ ਵਾਲੀ ਗੱਲ ਹੀ ਨਹੀਂ ਹੈ।

ਮੈਂ ਅਰਜ਼ ਕਰਦਾ ਹਾਂ ਕਿ ਹਰੀਜਨਾਂ ਦੇ ਮਸਲਿਆਂ ਨੂੰ ਹਲ ਕਰਨ ਬਾਰੇ ਸਰਕਾਰ ਨੇ ਜੋ

ਪਾਲੀਸੀ ਬਣਾ ਰਖੀ ਹੈ ਉਹ ਐਸੀ ਹੈ ਜਿਸ ਨਾਲ ਇਕੇ ਦੁਕੇ ਸ਼ਖਸ ਨੂੰ, ਜਿਸ ਦੀ ਐਪਰੋਚ ਹੋਵੇ, ਉਸ ਨੂੰ ਫਾਇਦਾ ਹੋ ਸਕਦਾ ਹੈ ਬਾਕੀਆਂ ਨੂੰ ਨਹੀਂ ਹੋ ਸਕਦਾ। ਨਜ਼ੂਲ ਲੈਂਡ ਬਾਰੇ, ਜੋ ਇਨ੍ਹਾਂ ਪਾਲੀਸੀ ਬਣਾਈ ਹੈ ਉਹ ਇਹ ਹੈ ਕਿ ਉਨ੍ਹਾਂ ਨੂੰ ਖਰੀਦ ਕਰਨ ਲਈ ਸਰਕਾਰ ਹਰੀਜਨਾਂ ਨੂੰ ਕੁਝ ਗਰਾਂਟ ਦਿੰਦੀ ਹੈ ਔਰ ਬਾਕੀ ਰੁਪਿਆ ਉਨ੍ਹਾਂ ਨੂੰ ਲੈਂਡ ਮਾਰਟਗੇਜ ਬੈਂਕਾਂ ਆਦਿ ਕੋਲੋਂ ਸੂਦ ਤੇ ਲੈਣਾ ਪੈਂਦਾ ਹੈ। ਇਸ ਗੱਲ ਦਾ ਸਭ ਨੂੰ ਪਤਾ ਹੈ ਕਿ ਰੁਪਏ ਇੰਟਰੈਸਟ ਤੇ ਲੈ ਕੇ ਕੋਈ ਵੀ ਜ਼ਿਮੀਂਦਾਰ ਜ਼ਮੀਨ ਖਰੀਦ ਕੇ ਉਸ ਤੋਂ ਆਪਣਾ ਗੁਜ਼ਾਰਾ ਨਹੀਂ ਕਰ ਸਕਦਾ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਹਰੀਜਨਾਂ ਨੂੰ ਸਾਰੀ ਜ਼ਮੀਨ ਬਗ਼ੈਰ ਕਿਸੇ ਕੀਮਤ ਲਏ ਦੇ ਦੇਵੇ। ਇਸੇ ਤਰ੍ਹਾਂ ਜਿਨ੍ਹਾਂ ਹਰੀਜਨਾਂ ਨੇ ਜ਼ਮੀਨ ਲੈਣ ਵਾਸਤੇ ਜੋ ਸੋਸਾਇਟੀਆਂ ਬਣਾਈਆਂ ਹਨ, ਉਨ੍ਹਾਂ ਜ਼ਮੀਨਾਂ ਦੀ ਕੀਮਤ ਵੀ ਸਰਕਾਰ ਆਪਣੇ ਪਾਸ ਤੋਂ ਦੇਵੇ। ਜੇ ਸਰਕਾਰ ਨੇ ਹਰੀਜਨਾਂ ਨੂੰ ਫਾਇਦਾ ਪਹੁੰਚਾਉਣਾ ਹੈ ਤਾਂ ਇਸ ਨੂੰ ਚਾਹੀਦਾ ਹੈ ਕਿ ਜਿਹੜੀ ਈਵੈਕੁਈ ਪਰਾਪਰਟੀ ਪੰਜਾਬ ਸਰਕਾਰ ਨੇ ਸੈਂਟਰ ਦੀ ਸਰਕਾਰ ਕੋਲੋਂ ਚਾਰ ਜਾਂ ਪੰਜ ਰੁਪਏ ਫੀ ਏਕੜ ਖਰੀਦ ਕੀਤੀ ਹੈ ਇਹ ਉਨ੍ਹਾਂ ਨੂੰ ਉਸੇ ਕੀਮਤ ਤੇ ਦੇ ਦੇਵੇ। ਇਸ ਨੇ ਹਰੀਜਨਾਂ ਨੂੰ ਉਹੋ ਜ਼ਮੀਨ 450 ਰੁਪਏ ਪ੍ਰਤੀ ਏਕੜ ਦੇਣ ਦਾ ਜੋ ਫੈਸਲਾ ਕੀਤਾ ਹੈ ਭਾਵੇਂ ਇਹ ਭਾ ਉਸ ਭਾ ਨਾਲੋਂ ਬਹੁਤ ਵਧ ਹੈ ਜਿਸ ਤੇ ਇਸ ਨੇ ਸੈਂਟਰਲ ਗੌਰਮਿੰਟ ਤੋਂ ਇਹ ਜ਼ਮੀਨ ਲਈ ਹੈ, ਫਿਰ ਵੀ ਮੈਂ ਇਸ ਦੇ ਇਸ ਫੈਸਲ ਦਾ ਸਵਾਗਤ ਕਰਦਾ ਹਾਂ। ਲੇਕਿਨ ਇਹ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਹਰੀਜਨਾਂ ਨੂੰ 450 ਰੁਪਏ ਫੀ ਏਕੜ ਤੇ ਵੀ ਇਹ ਜ਼ਮੀਨ ਨਹੀਂ ਦਿੱਤੀ ਜਾ ਰਹੀ ਹੈ ਔਰ ਇਸ ਦੀ ਬਜਾਏ ਇਹ ਉਨ੍ਹਾਂ ਜ਼ਮੀਨਾਂ ਨੂੰ ਨੀਲਾਮੀ ਵਿਚ ਦੇ ਰਹੀ ਹੈ ਜਿਸ ਨਾਲ ਜ਼ਮੀਨਾਂ ਦੀ ਕੀਮਤ ਬਹੁਤ ਵਧ ਜਾਂਦੀ ਹੈ ਔਰ ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਦੂਜੇ ਲੋਕ ਵਧ ਪੈਸੇ ਦੇ ਕੇ ਉਹ ਜ਼ਮੀਨਾਂ ਖਰੀਦ ਲੈਂਦੇ ਹਨ ਔਰ ਗ਼ਰੀਬ ਹਰੀਜਨਾਂ ਨੂੰ ਉਹ ਨਹੀਂ ਮਿਲ ਰਹੀਆਂ। ਇਸ ਤਰ੍ਹਾਂ ਦੀਆਂ ਸਾਨੂੰ ਕਈ ਮਿਸਾਲਾਂ ਮਿਲੀਆਂ ਹਨ।

ਫਿਰ ਟੈਨੈਂਟਸ ਨੂੰ ਤਹੱਫਜ਼ ਦੇਣ ਲਈ ਇਸ ਸਰਕਾਰ ਨੇ ਇਕ ਸੀਕਿਊਰਿਟੀ ਆਫ ਲੈਂਡ ਟੈਨਿਓਰ ਐਕਟ ਬਣਾਇਆ ਸੀ ਪਰ ਉਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਜਿਹੜੇ ਹਰੀਜਨ ਪਹਿਲੇ ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਕਾਸ਼ਤ ਕਰ ਰਹੇ ਸੀ, ਉਨ੍ਹਾਂ ਕੋਲੋਂ ਜ਼ਿਮੀਂਦਾਰਾਂ ਨੇ ਇਸ ਐਕਟ ਤੋਂ ਡਰਦੇ ਹੋਏ ਉਹ ਜ਼ਮੀਨਾਂ ਵੀ ਖੋਹ ਲਈਆਂ ਹਨ ਔਰ ਹਰੀਜਨ ਵਿਚਾਰਿਆਂ ਪਾਸ ਕੋਈ ਜ਼ਮੀਨ ਕਾਸ਼ਤ ਕਰ ਕੇ ਆਪਣਾ ਪੇਟ ਪਾਲਣ ਵਾਸਤੇ ਵੀ ਨਹੀਂ ਰਹੀ ਹੈ।

ਫਿਰ ਸਰਕਾਰ ਇਸ ਗਲ ਦਾ ਕਲੇਮ ਕਰਦੀ ਹੈ ਕਿ ਪਿੰਡਾਂ ਵਿਚ ਇਸ ਨੇ ਹਰੀਜਨਾਂ ਨੂੰ ਮਕਾਨਾਂ ਲਈ ਜ਼ਮੀਨ ਦਿੱਤੀ ਹੈ। ਮੈਂ ਕਹਿੰਦਾ ਹਾਂ ਕਿ ਇਸ ਸਬੰਧ ਵਿਚ ਇਨ੍ਹਾਂ ਦਾ ਕਾਨੂੰਨ ਵੀ ਨਾਕਸ ਹੈ। ਇਹ ਕਿਸੇ ਕਾਨੂੰਨ ਦੇ ਤਹਿਤ ਵੀ ਜੱਟਾਂ ਕੋਲੋਂ ਹਰੀਜਨਾਂ ਦੇ ਮਕਾਨਾਂ ਵਾਸਤੇ ਜ਼ਮੀਨ ਲੈ ਨਹੀਂ ਸਕਦੀ। ਇਹ ਤਾਂ ਜ਼ਿਮੀਂਦਾਰਾਂ ਦੀ ਮਰਜ਼ੀ ਤੇ ਹੈ ਕਿ ਉਹ ਉਨ੍ਹਾਂ ਲਈ ਜ਼ਮੀਨ ਛੱਡਨ ਜਾਂ ਨਾ ਛੱਡਨ। ਕਈ ਥਾਵਾਂ ਤੇ ਵੇਖਿਆ ਗਿਆ ਹੈ ਕਿ ਜ਼ਿਮੀਂਦਾਰ ਇਨ੍ਹਾਂ ਦੀ ਇਸ ਬਾਰੇ ਪਰਵਾਹ ਨਹੀਂ ਕਰਦੇ। ਇਨ੍ਹਾਂ ਹਾਲਾਤ ਵਿਚ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਸਰਕਾਰ ਪਿੰਡਾਂ ਵਿਚ ਹਰੀਜਨਾਂ ਦੇ ਮਕਾਨਾਂ ਵਾਸਤੇ ਜ਼ਮੀਨ ਦਿੰਦੀ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਕਾਨੂੰਨ ਵਿਚ ਬੜੀ ਭਾਰੀ ਖਾਮੀ ਹੈ, ਔਰ ਇਹ ਉਸ ਖਾਮੀ ਨੂੰ ਦੂਰ ਕਰੇ।

ਇਸ ਦੇ ਇਲਾਵਾ ਸਮਾਲ ਸਕੇਲ ਇੰਡਸਟਰੀਜ਼ ਲਈ ਹਰੀਜਨਾਂ ਨੂੰ ਕਰਜ਼ੇ ਦੇਣ ਲਈ ਜੋ ਸਰਕਾਰ ਨੇ ਸਕੀਮ ਬਣਾਈ ਹੋਈ ਹੈ ਉਸ ਨਾਲ ਵੀ ਹਰੀਜਨਾਂ ਨੂੰ ਕੋਈ ਫਾਇਦਾ ਨਹੀਂ ਪਹੁੰਚ

[ ਸਰਦਾਰ ਤਾਰਾ ਸਿੰਘ ]

ਰਿਹਾ ਕਿਉਂਕਿ ਇਸ ਸਕੀਮ ਦੇ ਮੁਤਾਬਕ ਹਰੀਜਨਾਂ ਨੂੰ ਕਰਜ਼ੇ ਲੈਣ ਵਾਸਤੇ ਸੀਕਿਓਰਿਟੀ ਦੇਣੀ ਪੈਂਦੀ ਹੈ ਔਰ ਇਕ ਹਜ਼ਾਰ ਜੇ ਕਰ ਉਨ੍ਹਾਂ ਨੇ ਕਰਜ਼ਾ ਲੈਣਾ ਹੋਵੇ ਤਾਂ ਚਾਰ ਹਜ਼ਾਰ ਦੀ ਜ਼ਮਾਨਤ ਪੈਂਦੀ ਹੈ । ਕਿਉਂਕਿ ਹਰੀਜਨਾਂ ਦੀ ਜਾਇਦਾਦ ਹੁੰਦੀ ਨਹੀਂ ਇਸ ਲਈ ਉਨ੍ਹਾਂ ਦੀ ਜ਼ਮਾਨਤ ਵੀ ਕੋਈ ਨਹੀਂ ਦਿੰਦਾ। ਇਸ ਲਈ ਮੈਂ ਕਹਿੰਦਾ ਹਾਂ ਕਿ ਹਰੀਜਨਾਂ ਨੂੰ ਫਾਇਦਾ ਪਹੁੰਚਾਣ ਲਈ ਜਿਹੜੀ ਸਰਕਾਰ ਨੇ ਪਾਲੀਸੀ ਬਣਾਈ ਹੋਈ ਹੈ ਉਸ ਵਿਚ ਖਾਮੀਆਂ ਨੇ ਔਰ ਇਨ੍ਹਾਂ ਨਾਲ ਉਨ੍ਹਾਂ ਨੂੰ ਕੋਈ ਫਾਇਦਾ ਨਹੀਂ ਹੋ ਰਿਹਾ ਹਾਲਾਂਕਿ ਇਹ ਹਰੀਜਨ ਹੀ ਹਨ ਜਿਨ੍ਹਾਂ ਨੇ ਇਨ੍ਹਾਂ ਦੇ ਸਿਰ ਤੇ ਤਾਜ ਰਖਿਆ ਹੋਇਆ ਹੈ ਕਿਉਂਕਿ ਕਿਸੇ ਜਟ ਨੇ ਇਨ੍ਹਾਂ ਦੀ ਪਾਰਟੀ ਨੂੰ ਵੋਟ ਨਹੀਂ ਦਿੱਤਾ। ਇਹ ਤਾਂ ਹਰੀਜਨਾਂ ਦੇ ਵੋਟਾਂ ਤੇ ਹੀ ਕਾਮਯਾਬ ਹੋਏ ਹੋਏ ਨੇ। ਪਰ ਇਹ ਸਰਕਾਰ ਉਨ੍ਹਾਂ ਦੇ ਹਕ ਵਿਚ ਕੋਈ ਫੈਸਲਾ ਨਹੀਂ ਕਰ ਰਹੀ। ਇਸੇ ਕਰਕੇ ਉਹ ਮਹਾਤਮਾ ਗਾਂਧੀ ਦੀ ਪਵਿੱਤਰ ਸਮਾਧ ਤੇ ਭੁਖ ਹੜਤਾਲ ਕਰ ਰਹੇ ਹਨ। ਇਹ ਇਸ ਸਰਕਾਰ ਦੀ ਕਿਧਰ ਦੀ ਸਿਆਣਪ ਹੈ। ਇਸ ਨੂੰ ਇਸ ਚੀਜ਼ ਦਾ ਧਿਆਨ ਰਖਣਾ ਚਾਹੀਦਾ ਹੈ ਕਿ ਹੁਣ ਜ਼ਮਾਨਾ ਬਦਲ ਗਿਆ ਹੈ ਔਰ ਲੋਕ ਸਭ ਕੁਝ ਸਮਝ ਗਏ ਹਨ। ਇਹ 1964 ਦਾ ਜ਼ਮਾਨਾ ਆ ਗਿਆ ਹੈ ਔਰ ਲੋਕ ਚੰਨ ਤੇ ਪਹੁੰਚ ਰਹੇ ਹਨ। ਅਗਰ ਇਸ ਨੇ ਹਕੂਮਤ ਚਲਾਉਣੀ ਹੈ ਤਾਂ ਇਸ ਨੂੰ ਹਰੀਜਨਾਂ ਬਾਰੇ ਆਪਣੀ ਪਾਲੀਸੀ ਨੂੰ ਬਦਲਣਾ ਹੋਵੇਗਾ ਵਰਨਾ ਇਹ ਕਿਸੇ ਕੀਮਤ ਤੇ ਵੀ ਨਹੀਂ ਚਲ ਸਕੇਗੀ ।

**श्री अमर सिंह** (नारनौल, एस. सी) : स्पीकर साहिब, आज के दिन एक बड़े दुख के विषय पर बहस हो रही है क्योंकि गांधी जी के चेले और गांधी जी की पालिसी मानने वाले 40 आदमियों ने चार रोज़ से राजघाट पर उनकी समाधि के पास बैठ कर भूख हड़ताल कर रखी है । परसों इस बारे में ज़िक्र आया और एक एडजर्नमेंट मोशन पेश हुई तो आप ने उस को डिसएलाऊ कर दिया । हम आप के हुक्म की रिसपैक्ट करते हैं लेकिन जहां तक हमारे होम मिनिस्टर साहिब की स्टेटमेंट का ताल्लुक है जैसा कि उन्होंने बतलाया कि

"Out of 80,000 acres 35,000 acres of land has already been leased out to Harijans".

यह किस तरह से कहा गया है । वहां तो कोई ज़मीन हरिजनों को नहीं दी गई । स्पीकर साहिब, मैं इस बारे में ज़िक्र बाद में करूंगा अभी मैं यह बताना चाहता हूं कि कल रात 11 बजे राजघाट पर पंजाब के हरिजन मिनिस्टर मास्टर गुरबन्ता सिंह, सैंटर के डिप्टी मिनिस्टर श्री डी. एस. मूर्ती और मैं गए थे ताकि यह पता तो लगे कि उन लोगों की मांगें क्या हैं और आया वह जैनुइन भी हैं या नहीं । सैंटर के डिप्टी मिनिस्टर और मास्टर गुरबन्ता सिंह जी ने माना कि उन की डिमांडज़ बिल्कुल जैनुइन हैं । मैं थोड़े से लफ़्ज़ों में बता दूं कि उन की मांगे क्या हैं ।

उन की पहली मांग तो यह है कि कस्टोडियन की लैंड की जो आक्शन हो रही है वह फारी तौर पर रोक दी जाए । यह जमीन साढ़े तीन लाख एकड़ थी जिस में से ढ़ाई लाख एकड़ ज़मीन नीलाम हो चुकी है यानि सिर्फ एक लाख एकड़ ज़मीन बाकी रह गई है । अगर वाकई सरकार दिल से चाहती है कि हरिजनों का स्टेटस ऊंचा करना है तो उन की इस बहुत मामूली सी डिमांड को मान लेना चाहिए और आज ही इस हाउस में यह ऐलान कर देना चाहिए

कि वह आक्शन बन्द कर दी जाएगी । दूसरी मांग उनकी है शामलात ज़मीन के बारे में है । इस बारे में कानून भी पास किया जा चुका है और कहा जाता है कि एक तिहाई शामलात ज़मीन हरिजनों को लीज़ पर दी जाती है मगर पंजाब में अब भी बहुत सी ऐसी पंचायतें हैं जहां पर इसकी इम्पलीमैंटेशन नहीं हो रही है । इस के साथ साथ सरपलस लैंड का भी तमाशा चल रहा है । मैं अर्ज़ करूं, स्पीकर साहिब, कि बरवाला के पास तीन ढानियां हैं : ढानी खान बहादुर, ग्रान और अमीरदास । इन तीनों में मुसलमानों की ज़मीन थी जिस पर सन् 1861 से हरिजन मुजारे चले आते थे । (घंटी) मगर जब से देश आज़ाद हुआ है उन बेचारों को क्विक मार्च करवा के सड़क पर बिठा दिया गया है । तो मेरा कहने का मतलब यह है कि सरकार को इस डिमांड को मानने में कोताही नहीं करनी चाहिए । क्योंकि इस पर ही पंजाब की आबादी के पांचवें हिस्से की बहबूदी मुनहसर है । (घंटी) मैं तो कहता हूं कि जब इन की आबादी कुल आबादी का पांचवां हिस्सा है तो कुल बजट का पांचवा हिस्सा उन पर ही खर्च किया जाना चाहिए । इस के बिना, हरिजनों को ऊपर उठाए बिना यह सोचना ही फज़ूल है कि हम यहां पर सोशलिज़म ला सकते हैं । यह तो ठीक है कि कागज़ों में तो हम सोशिलिज़म ला सकते हैं मगर प्रैक्टीकली यह नहीं आ सकता जबतक कि हरिजनों की हालत बेहतर नहीं होती । (घंटी) जब तक कि 42 लाख हरिजनों का इकनौमिक स्टेटस ठीक नहीं हो जाता ।

दूसरी बात है फौज की । यह जो मार्शल और नान मार्शल की डिस्टिंक्शन है, लोगों में डिसपैरिटी है, यह खत्म की जानी चाहिए । जिस तरह से देश से अनटचेबिलेटी के खत्म करने की कोशिश जारी है उसी तरह से इस फर्क को भी खत्म करना होगा । तो यह जो उन लोगों की मांगें हैं इनको सरकार को मान लेना चाहिए और इस बारे में आज ही हाउस में ऐलान करना चाहिए । उन लोगों ने कहा कि अगर सरकार उन लोगों की ज़िन्दगियां बचाना चाहती है तो इस बारे में सरकार यहां पर एनाऊंस कर दे और वह अपना फास्ट खत्म कर देंगे । उन में से सात आठ आदमियों की हालत खराब हो चुकी है । एक ऐक्सीडैंट से मारा जा चुका है और अगर सरकार ने इस स्टेज़ पर और सोचने में देर से काम लिया तो उन में से दो चार और मर जाएंगे । पंजाब से बहुत से लोग वहां पर जा रहे हैं । इस लिए मैं चाहता हूं कि बजाए इस के कि प्रापेगंडा सारे पंजाब और देश में फैले, सरकार को चाहिए कि इस बारे में वह फोरी तौर पर हाउस में ऐलान करे कि उन की मांगें मन्ज़ूर हैं और इवैकुइ लैंड की आक्शन फौरन बन्द की जा रही है ।

**ਚੌਧਰੀ ਰਾਮ ਰਤਨ** (ਜ਼ਹਾਨ ਖੇਲਾਂ, ਐਸ. ਸੀ.): ਸਪੀਕਰ ਸਾਹਿਬ, ਅਜ ਹਾਊਸ ਦਾ ਇਹ ਸਮਾਂ ਉਸ ਭੁਖ ਹੜਤਾਲ ਬਾਰੇ ਹੈ ਜੋ ਕੁਝ ਵੀਰਾਂ ਨੇ ਮਹਾਤਮਾ ਗਾਂਧੀ ਦੀ ਸਮਾਧੀ ਤੇ ਕੀਤੀ ਹੋਈ ਹੈ । ਇਸ ਬਾਰੇ ਚੌਧਰੀ ਚਾਂਦ ਰਾਮ ਅਤੇ ਚੌਧਰੀ ਅਮਰ ਸਿੰਘ ਨੇ ਆਪਣੇ ਵਿਚਾਰ ਰਖੇ ਹਨ, ਮੈਂ ਵੀ ਕੁਝ ਸ਼ਬਦਾਂ ਵਿਚ, ਇਸ ਬਾਰੇ ਅਪਣੇ ਸੁਝਾਓ ਆਪ ਦੇ ਸਾਹਮਣੇ ਪੇਸ਼ ਕਰਦਾ ਹਾਂ। ਮੈਂ ਚੰਦ ਮਿੰਟਾਂ ਵਿਚ ਹੀ ਕੁਝ ਬੇਨਤੀਆਂ ਕਰਾਂਗਾ।

ਸਪੀਕਰ ਸਾਹਿਬ, ਹਰੀਜਨਾਂ ਦੇ ਮਸਲੇ ਬਹੁਤ ਹਨ ਅਤੇ ਖਾਸ ਕਰਕੇ ਜ਼ਮੀਨ ਬਾਰੇ।

[ਚੌਧਰੀ ਰਾਮ ਰਤਨ]

ਕਿਹਾ ਜਾਂਦਾ ਹੈ ਕਿ ਉਨ੍ਹਾਂ ਨੂੰ ਜ਼ਮੀਨਾਂ ਦਿੰਦੇ ਹਾਂ, ਪਰ ਸਾਨੂੰ ਪਤਾ ਹੈ ਕਿ ਜਿਸ ਢੰਗ ਨਾਲ ਉਨ੍ਹਾਂ ਤੇ ਅਮਲ ਕੀਤਾ ਜਾਂਦਾ ਹੈ, ਉਸ ਕਰਕੇ ਉਨ੍ਹਾਂ ਨੂੰ ਬਹੁਤ ਮੁਸ਼ਕਲ ਪੈਂਦੀ ਹੈ। ਮੈਂ ਕੁਝ ਕੁ ਰੁਕਾਵਟਾਂ ਦਾ ਜ਼ਿਕਰ ਕਰਦਾ ਹਾਂ ਤਾਂ ਜੋ ਉਨ੍ਹਾਂ ਨੂੰ ਦੂਰ ਕੀਤਾ ਜਾ ਸਕੇ। ਸਪੀਕਰ ਸਾਹਿਬ, ਜਦੋਂ ਜ਼ਮੀਨ ਦੀ ਨੀਲਾਮੀ ਹੁੰਦੀ ਹੈ ਤਾਂ ਇਹ ਆਮ ਹੁੰਦੀ ਹੈ, ਇਹ ਨਹੀਂ ਹੁੰਦਾ ਕਿ ਬੋਲੀ ਸਿਰਫ ਹਰੀਜਨ ਹੀ ਦੇ ਸਕਦੇ ਹਨ। ਇਸ ਤਰ੍ਹਾਂ ਬੋਲੀ ਬਹੁਤ ਚੜ੍ਹ ਜਾਂਦੀ ਹੈ ਅਤੇ ਹਰੀਜਨ ਸ਼ੁਮਾਰ ਨਹੀਂ ਹੁੰਦੇ ਕਿ ਉਹ ਜ਼ਮੀਨ ਲੈ ਸਕਣਗੇ। ਹੋਣਾ ਇਹ ਚਾਹੀਦਾ ਹੈ ਕਿ ਇਸ ਬੋਲੀ ਵਿਚ ਹੋਰ ਕਿਸੇ ਨੂੰ ਬੋਲੀ ਦੇਣ ਦਾ ਰਾਈਟ ਨਾ ਹੋਵੇ। ਦੂਜੇ ਆਦਮੀ ਜਦੋਂ ਵੇਖਦੇ ਹਨ ਕਿ ਉਨ੍ਹਾਂ ਨੂੰ ਜ਼ਮੀਨ ਨਹੀਂ ਮਿਲਣੀ ਤਾਂ ਬੋਲੀ ਚੜ੍ਹਾ ਦਿੰਦੇ ਹਨ। ਮੈਨੂੰ ਇਸ ਦਾ ਪਤਾ ਹੈ। ਮੈਂ ਦੋ ਦਿਨ ਇਹ ਬੋਲੀ ਹੁੰਦੀ ਦੇਖੀ ਹੈ। ਇਸ ਵਿਚ ਇਕ ਗਲ ਤਾਂ ਇਹ ਹੁੰਦੀ ਹੈ ਕਿ ਬੋਲੀ ਕਰਾਉਣ ਵਾਲੇ ਅਫਸਰ ਦੀ ਹਮਦਰਦੀ ਹਰੀਜਨਾਂ ਨਾਲ ਨਹੀਂ ਹੁੰਦੀ। ਉਹ ਸਾਫ ਕਹਿੰਦਾ ਹੈ ਕਿ ਮੈਂ ਤਾਂ ਜ਼ਿਆਦਾ ਤੋਂ ਜ਼ਿਆਦਾ ਪੈਸੇ ਵਟਣੇ ਹਨ। ਉਹ ਕਹਿੰਦਾ ਹੈ ਕਿ ਮੈਨੂੰ ਹਦਾਇਤ ਹੈ ਕਿ ਘਟ ਤੋਂ ਘਟ ਇਤਨੇ ਮੁਲ ਤੇ ਜ਼ਰੂਰ ਜ਼ਮੀਨ ਵੇਚਣੀ ਹੈ। (ਘੰਟੀ) ਹਰੀਜਨਾਂ ਨੂੰ ਇਸ ਲਈ ਜੋ ਕਰਜ਼ ਦਿਤਾ ਜਾਂਦਾ ਹੈ, ਉਨ੍ਹਾਂ ਨੇ ਉਸ ਦਾ ਸੂਦ ਦੇਣਾ ਹੁੰਦਾ ਹੈ। ਉਸ ਬੰਜਰ ਜ਼ਮੀਨ ਵਿਚੋਂ ਉਹ ਸੂਦ ਵੀ ਨਹੀਂ ਕਢ ਸਕਦੇ। ਹੋਣਾ ਇਹ ਚਾਹੀਦਾ ਹੈ ਕਿ ਉਹ ਜ਼ਮੀਨ ਵਾਜਿਬ ਕੀਮਤ ਤੇ ਸਿਰਫ ਹਰੀਜਨਾਂ ਨੂੰ ਹੀ ਦਿਤੀ ਜਾਵੇ।

ਦੂਜੀ ਗਲ ਮੈਂ ਮਤਰੂਕਾ ਮਕਾਨਾਂ ਬਾਰੇ ਅਰਜ਼ ਕਰਨੀ ਹੈ। ਕਿਹਾ ਜਾਂਦਾ ਹੈ ਕਿ 30 ਰੁਪਏ ਤੇ ਉਨ੍ਹਾਂ ਨੂੰ ਇਹ ਮਕਾਨ ਦਿਤੇ ਜਾਂਦੇ ਹਨ। ਪਰ ਅਸਲੀਅਤ ਇਹ ਹੈ ਕਿ 95 ਫੀ ਸਦੀ ਹਰੀਜਨਾਂ ਨੂੰ ਇਹ ਮਕਾਨ ਨਹੀਂ ਮਿਲਦੇ। ਇਸ ਦਾ ਕਾਰਨ ਇਹ ਹੈ ਕਿ ਇਨ੍ਹਾਂ ਨੇ ਇਕ ਸ਼ਰਤ ਰਖੀ ਹੋਈ ਹੈ ਅਤੇ ਉਹ ਇਹ ਹੈ ਕਿ ਜਿਸ ਦਾ ਕੋਈ ਹੋਰ ਮਕਾਨ ਹੋਵੇ ਉਸ ਨੂੰ ਇਹ ਰਿਆਇਤ ਨਹੀਂ ਦਿਤੀ ਜਾਣੀ। ਹੁਣ ਕਿਹੜਾ ਹਰੀਜਨ ਹੋਵੇਗਾ ਕਿ ਜਿਸ ਪਾਸ ਮਰਲੇ ਦੋ ਮਰਲੇ ਥਾਂ ਦਾ ਕੋਠਾ ਨਾ ਹੋਵੇਗਾ। ਕਹਿੰਦੇ ਹਨ ਕਿ ਮੁਰੱਬਾਬੰਦੀ ਵੇਲੇ ਜ਼ਮੀਨਾਂ ਕਢਦੇ ਹਾਂ ਅਤੇ ਹਰੀਜਨਾਂ ਨੂੰ ਦਿੰਦੇ ਹਾਂ। ਇਸ ਵਿਚ ਜ਼ਿਮੀਂਦਾਰ ਬੁਰਾ ਮਨਾਉਂਦੇ ਹਨ ਪਰ ਪਿੰਡ ਵਿਚ ਕਿੰਨੇ ਹੀ ਤੋੜ ਅਤੇ ਮਕਾਨ ਮੁਸਲਮਾਨਾਂ ਦੇ ਖਾਲੀ ਪਏ ਰਹਿੰਦੇ ਹਨ, ਉਹ ਨਹੀਂ ਦਿਤੇ ਜਾਂਦੇ। ਜ਼ਮੀਨ ਜੋ ਛੱਡੀ ਜਾਂਦੀ ਹੈ ਉਸ ਬਾਰੇ ਮੈਨੂੰ ਆਪਣੇ ਪਿੰਡ ਅਤੇ ਨੇੜੇ ਤੇੜੇ ਦੇ ਪਿੰਡਾਂ ਦਾ ਪਤਾ ਹੈ, ਉਹ ਅਜਿਹੀ ਛਡੀ ਜਾਂਦੀ ਹੈ ਜੋ ਆਬਾਦ ਨਹੀਂ ਹੋ ਸਕਦੀ। (ਘੰਟੀ) ਉਥੇ ਕੋਈ ਵਸਣ ਨੂੰ ਤਿਆਰ ਨਹੀਂ ਹੁੰਦਾ। ਇਸ ਦੇ ਉਲਟ ਪਿੰਡ ਵਿਚ ਮਤਰੂਕਾ ਮਕਾਨ ਖਾਲੀ ਪਏ ਰਹਿੰਦੇ ਹਨ ਇਸ ਲਈ ਬੇਨਤੀ ਹੈ ਕਿ ਇਹ ਜੋ ਸ਼ਰਤ ਲਗਾਈ ਗਈ ਹੈ ਇਹ ਉੜਾ ਦੇਣੀ ਚਾਹੀਦੀ ਹੈ ਜਾਂ ਅਗਰ ਲਗਾਉਣੀ ਹੈ ਤਾਂ ਇਹ ਰਖੋ ਕਿ ਜਿਸ ਦੇ ਪਾਸ 10—15 ਮਰਲੇ ਦਾ ਮਕਾਨ ਹੋਵੇ ਉਸ ਨੂੰ ਨਹੀਂ ਦਿਤਾ ਜਾਵੇਗਾ। ਇਸ ਸ਼ਰਤ ਕਰਕੇ ਤੇ ਇਹ ਚੀਜ਼ ਦਿਖਾਵਾ ਬਣ ਕੇ ਰਹਿ ਗਈ ਹੈ ਕਿਉਂਕਿ ਕਿਸੇ ਨੂੰ ਮਕਾਨ ਤਾਂ ਇਸ ਕਰਕੇ ਮਿਲਦਾ ਨਹੀਂ। (ਘੰਟੀ) ਫਿਰ ਪੰਚਾਇਤਾਂ ਨੂੰ ਹਦਾਇਤਾਂ ਤਾਂ ਜ਼ਰੂਰ ਹਨ ਕਿ ਸ਼ਾਮਲਾਤ ਜ਼ਮੀਨ ਦਾ 1/3 ਹਿੱਸਾ ਹਰੀਜਨਾਂ ਨੂੰ ਲੀਜ਼ ਤੇ ਦਿਤਾ ਜਾਵੇ। ਪਰ ਮੈਂ ਦਾਵੇ ਨਾਲ ਕਹਿ ਸਕਦਾ ਹਾਂ ਕਿ ਕਿਸੇ ਪੰਚਾਇਤ ਨੇ ਹਰੀਜਨਾਂ ਨੂੰ ਜ਼ਮੀਨ ਲੀਜ਼ ਤੇ ਨਹੀਂ ਦਿਤੀ। ਮੈਂ ਇਥੇ ਕਈ ਬਾਰ ਇਹ ਮਸਲਾ ਰੇਜ਼ ਕੀਤਾ ਹੈ, ਪਿਛਲੀ ਬਾਰ ਤੇ ਇਸ ਬਾਰ ਵੀ ਸਵਾਲ ਕੀਤੇ ਹਨ ਕਿ ਦਸੋ ਕਿਥੇ ਇਸ ਤਰ੍ਹਾਂ ਹੋਇਆ ਹੈ ਪਰ ਸਰਕਾਰ ਦਸ ਨਹੀਂ ਸਕੀ ਕਿ ਫਲਾਂ ਪਿੰਡ ਵਿਚ ਫਲਾਂ ਹਰੀਜਨਾਂ ਨੂੰ ਜ਼ਮੀਨ ਲੀਜ਼ ਤੇ ਦਿਤੀ ਗਈ। (ਘੰਟੀ)

ਬਸ ਜੀ ਇਕ ਹੀ ਗਲ ਰਹਿ ਗਈ ਹੈ। ਮੇਰਾ ਇਲਾਕਾ ਕੰਡੀ ਦਾ ਇਲਾਕਾ ਹੈ ਜਿਥੇ ਮੁਤਰੂਕਾ ਜ਼ਮੀਨ ਸਰਕਾਰ ਨੇ ਜੰਗਲਾਂ ਹੇਠ ਲੈ ਲਈ ਹੈ ਇਹ ਜ਼ਮੀਨ ਜੰਗਲਾਤ ਦੇ ਮਹਿਕਮੇ ਤੋਂ ਵਾਪਸ ਲੈ ਕੇ ਹਰੀਜਨਾਂ ਵਿਚ ਵੰਡੀ ਜਾਵੇ।

**ਸ੍ਰੀ ਸਪੀਕਰ** : ਬਸ ਜੀ, ਸਪੀਚ ਬੰਦ ਕਰੋ । (The hon. Member should resume his seat.)

**श्री जगन्नाथ** (तोशाम) : स्पीकर साहिब, हिन्दुस्तान के इस 15, 16 साल के इतिहास में यह एक नई चीज़ है कि जब ट्रैयरी बैंचिज़ और आपोज़ीशन की तरफ से एक ही आवाज़ उठ रही है । इस से अन्दाज़ा लगाया जा सकता है कि यह जो मसला है वह कितना गम्भीर है ।

मैं अभी अभी दिल्ली से आया हूं और वहां का दृश्य देखा है । वहां पर भूख हड़ताल करने वालों में पांच सात बूढ़ी औरतें, बच्चे और बूढ़े आदमी भी हैं, और केवल चालीस ही नहीं उनके अलावा कई हज़ार और इकट्ठे हैं । अगर चार पांच दिन तक उनकी सुनवाई नहीं हुई तो राजघाट के साथ मौतघाट बन जाएगा । मैं स्पीकर साहिब, यह कहूंगा कि इन हरिजनों की साफ मांगें हैं कि गवर्नमेंट के पास जितनी भी ज़मीन सरप्लस, इवैक्वुई प्रापर्टी या नज़ूल है वह तमाम की तमाम रीज़नेबल प्राइस पर हरिजनों को दी जाए । आज भी 80 हज़ार या एक लाख एकड़ ज़मीन ऐसी है जो हरिजनों को दी जानी चाहिए । चौधरी देवी लाल भी हरिजनों को मिलने गए थे । मास्टर गुरबन्ता सिंह भी गए थे और इन्होंने कहा कि ब्रत खत्म कर दो और इन्होंने एम्फैटिक वाइस में कहा कि यह कम्यूनिस्ट माइंडिड हैं और कम्यूनिस्ट व्यवहार करते हैं । स्पीकर साहिब, कितनी अचंभे की बात है कि इस तरह गवर्नमेंट की तरफ से कहा जाए ।

देखना तो इस बात को है कि हरिजनों ने ऐसा कदम उठाने की जुर्रत कैसे की । आज से 15–16 साल पहले जो लोग लगातार कहा करते थे कि हरिजनों को ज़मीन दी जाएगी वह नहीं दी गई । विनोबा जी हैदराबाद से चले और यही कहा कि भूमिहीन को ज़मीन दी जाए । लेकिन आज तक इस हकूमत पर कोई असर नहीं पड़ा । 16 साल तक यह हमें उल्लू बनाते रहे । सरदार प्रताप सिंह कैरों ने कई बार कहा कि हम हरिजनों को प्रति हरिजन परिवार दो एकड़ ज़मीन देंगे । पंडित मोहन लाल होम मिनिस्टर और श्री चांद राम स्टेट मिनिस्टर ने 10 मई, 1962 को करनाल ज़िले के एक गांव में कहा था कि हरेक हरिजन को पांच किल्ले ज़मीन दी जाएगी लेकिन आज 16 साल से हम देख रहे हैं कि एक इन्च भी ज़मीन हरिजनों को नहीं मिली । तो मजबूर होकर उन्हें राजघाट जाना पड़ा कि अगर हमें ज़मीन न दी गई तो यहीं पर ही मरेंगे । आज राजघाट पर यह हालत है कि 2,500–3,000 लोगों में एक्साइटमेंट है और मरने मारने के लिए तैयार हैं अगर उनकी मांगे सरकार द्वारा पूरी न की जाएं ।

स्पीकर साहिब, यह गवर्नमेंट की जिम्मेदारी थी लेकिन गवर्नमेंट यह समझती थी कि जैसे रोम में स्लेवज़ की इन्स्टीच्यूशन थी इसी तरह यहां पर भी हरिजनों को स्लेवज़ की तरह

[श्री जगन्नाथ]

रखा जाए और इनके जीवन से प्ले किया जाए । इस टेंडैंसी को रोकने की ज़रूरत है । हम स्लेव बन कर नहीं रहेंगे, लेकिन यह बात सरकार नहीं चाहती । वह कहती है कि हरिजन तो 12 आने में मिल सकता है इसको कैसे कुछ ज़मीन दी जाए या सहूलतें दी जाएं । आप, स्पीकर साहिब, यह सुन कर हैरान होंगे कि 15–15 साल की लड़कियों को जलूसों में स्ट्रैंग्थ बढ़ाने के लिए ट्रकों में लाद कर आठ आठ आने में ले जाया जाता है । इन हरिजन लड़कियों को यह हालत इन्होंने कर रखी है कि उन्हें जलूसों की स्ट्रैंग्थ बढ़ाने के लिए इस्तेमाल किया जाता है, । अगर पंडित नेहरू की लड़की को आठ आने देकर जलूस के अन्दर ले जाया जाता तो कितने दुख की बात होती । (Interruption--Voices from Opposition : shame, shame.)

कितने दुख की बात है कि हरिजन लड़कियों को इस तरह ले लाया जाता है स्ट्रैंग्थ बढ़ाने के लिए । आज तमाम हरिजन इस मसले पर एक हैं । यह तो आपस में इस बात पर लड़ नहीं सकते । श्री बाबू दयाल और बनवारी लाल आपस में लड़ सकते हैं । मगर जगन्नाथ और श्री अजीत कुमार नहीं लड़ सकते । लेकिन सब हरिजन इस बात पर एक हैं और सरकार इन्हें आपस में लड़ा नहीं सकती ।

**श्रीमती सरला देवी :** आन ए प्वायंट आफ आर्डर, सर । मेरा प्वायंट आफ आर्डर यह है कि यहां पर जो हरिजनों की डिमांड है उस पर बहस चल रही है । यह ठीक है कि उनकी मांगों पर ग़ौर होना चाहिए लेकिन यह शब्द कि हरिजन लड़कियों को 8 आने में बेचा जाता है इन्हें वापिस लेने चाहिएं । यह हरिजनों के काज़ के लिए लड़ते हैं और कहा यह जाता है कि हरिजन लड़कियां अपनी इज़्ज़त आठ आने में बेचती हैं । (विघ्न)

**श्री जगन्नाथ :** मैं ने इस में कोई गलत बात नहीं की । 14 अगस्त, 1963 को दिल्ली में आपोज़ीशन की तरफ से जलूस निकाला गया और कांग्रेस की तरफ से भी निकाला गया और यह हकीकत है कि 15–15 साल की हरिजन लड़कियों को आठ आठ आने में स्ट्रैंग्थ के बढ़ाने के लिए ले जाया गया । इस लिए मैं कह रहा था कि इस तरह से स्ट्रैंग्थ नहीं बढ़ सकती । जिस देश के अन्दर जाति के आधार पर कोई चीज़ बनाई जाए वहां पर क्या उम्मीद हो सकती है कि वह जाति पनप सकती है, आगे बढ़ सकती है, हरिजनों के नाम से ही इन्हें नफरत है । लेकिन मैं यह समझता हूं कि किसी जाति के नाम से ऐसा नहीं होना चाहिए । ब्राह्मण और बनिए के नाम से ही उनके गुणों का ज्ञान नहीं हो जाता । किसी जाट के नाम के आगे कैरों लफ्ज़ लगा देने से उसके सिन में और कोलड स्टोरज नहीं बन सकते । गवर्नमैंट के इस तरह से एलानों से जो यह 16 साल से करती चली आ रही है तरक्की नहीं हो सकती । यह गवर्नमैंट उन से फ्राड और धोखा कर रही है । हरिजनों के साथ जो सलूक जाति और धर्म की बिना पर किया जा रहा है इसकी इन्क्वायरी होनी चाहिए । आज हरिजन इतना बेदार है कि ऊपर से नीचे तक के लीडर्ज़ को एक इशारे में खत्म किया जा सकता है । और उनकी मजबूरी से जो फायदा यह उठा रहे हैं इसे बन्द किया जा सकता है । पंडित मोहन लाल दत्त ने कहा है कि ऊना के अन्दर 1884 एकड़ ज़मीन कस्टोडियन की थी लेकिन उसमें से केवल 14 हरिजन फैमिलीज़ को 70 एकड़ ज़मीन दी गई है बाकी अभी तक पड़ी

है। इसी तरह और जगहों पर अब भी जमीन पड़ी है जो अलाट नहीं की गई । इसको फौरन अलाट करना चाहिए । स्पीकर साहिब, आज हर तरफ से हमारे साथ फ्राड हो रहा है। पहला फ्राड तो पटवारी करते हैं कि गिरदावरियां गल्त कर देते हैं। अब पता नहीं सरदार अजमेर सिंह का दिमाग किस तरफ चला गया है कि इन्हों ने तो हरिजनों के कबरस्तान के लिए भी जगह नहीं दी । हरिजनों को किसी जगह छोटी छोटी झौंपड़ियां बनाने को भी जगह नहीं दी । अगर कोई हरिजन भूखहड़ताल करते मर गया और इनकी हालत को ठीक न किया गया तो यह कैरों साहिब की तरफ मुखातिब होंगे । पंडित नेहरू और सरदार प्रताप सिंह कैरों से बदला लेने की भावना इन में जाग सकती है। यह ज़रूरी नहीं कि आज ही यह बदला ले सकें। बदला किसी वक्त भी लिया जा सकता है। क्रामवैल से बदला 10 साल बाद लिया गया था जब कि उसे कबर से निकाल कर फांसी पर लटकाया गया था । मैं साफ तौर पर कह देना चाहता हूं कि चाहे वह मर जाएं, सरदार प्रताप सिंह कैरों से कोई टाइम आ सकता है कि बदला लिया जाए । इस लिए मैं यह कहूंगा कि भूखहड़ताल करने वालों की डिमांड को पूरा किया जाना चाहिए ताकि बात इस हद तक न बिगड़ने पावे ।

**ਸਰਦਾਰ ਲਛਮਣ ਸਿੰਘ ਗਿੱਲ :** ਆਨ ਏ ਪੁਆਇੰਟ ਆਫ ਆਰਡਰ, ਸਰ। ਸ੍ਰੀ ਜਗਨ ਨਾਥ, ਆਨਰੇਬਲ ਮੈਂਬਰ ਸਾਹਿਬ, ਨੇ ਕਿਹਾ ਹੈ ਕਿ ਜੇਕਰ ਇਨ੍ਹਾਂ ਨਾਲ ਇਨਸਾਫ ਨਾ ਕੀਤਾ ਗਿਆ ਅਤੇ ਕੋਈ ਹਰੀਜਨ ਮਰ ਗਿਆ ਤਾਂ ਇਹ ਸਰਦਾਰ ਪਰਤਾਪ ਸਿੰਘ ਕੈਰੋਂ ਅਤੇ ਪੰਡਤ ਜਵਾਹਰ ਲਾਲ ਤੋਂ ਬਦਲਾ ਲੈਣਗੇ ਅਤੇ ਇਸੇ ਤਰ੍ਹਾਂ ਜਿਸ ਤਰ੍ਹਾਂ ਕਰਾਮਵੈਲ ਤੋਂ 10 ਸਾਲ ਬਾਅਦ ਉਸ ਨੂੰ ਕਬਰ ਵਿਚੋਂ ਕਢ ਕੇ ਲਿਆ ਗਿਆ ਸੀ। ਮੈਂ ਇਨ੍ਹਾਂ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਹਿੰਦੂਆਂ ਵਿਚ ਸਸਕਾਰ ਕੀਤਾ ਜਾਂਦਾ ਹੈ ਕਬਰ ਵਿਚੋਂ ਕਢਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । (ਹਾਸਾ)

**ਸਰਦਾਰ ਹਰਚੰਦ ਸਿੰਘ** (ਸਮਾਨਾ, ਐਸ. ਸੀ.) : ਮੋਹਤਰਿਮ ਸਪੀਕਰ ਸਾਹਿਬ, ਦਿੱਲੀ ਵਿਚ ਜਿਹੜੇ ਹਰੀਜਨ ਰਾਜ ਘਾਟ ਤੇ ਭੁਖ ਹੜਤਾਲ ਦੀ ਸ਼ਕਲ ਵਿਚ ਬੈਠੇ ਹਨ ਉਨ੍ਹਾਂ ਨਾਲ ਸਾਡੀ ਦਿੱਲੀ ਹਮਦਰਦੀ ਹੈ। ਮੈਂ ਤਾਂ ਇਹ ਕਹਾਂਗਾ ਕਿ ਇਹ 40 ਨਹੀਂ ਇਨ੍ਹਾਂ ਨਾਲ ਪੰਜਾਬ ਦੇ 40 ਲਖ ਹਰੀਜਨ ਹਨ, ਉਹ ਇਨ੍ਹਾਂ ਦੀ ਪੁਸ਼ਤ ਤੇ ਹਨ। (ਪ੍ਰਸੰਸਾ) ਉਨ੍ਹਾਂ ਦੀਆਂ ਮੰਗਾਂ ਜਾਇਜ਼ ਹਨ ਜਾਂ ਨਜਾਇਜ਼ ਹਨ ਇਹ ਮੈਂ ਨਹੀਂ ਕਹਿ ਸਕਦਾ। ਇਸ ਦਾ ਅੰਦਾਜ਼ਾ ਹਰ ਪਿੰਡ ਵਿਚ, ਸ਼ਹਿਰ ਵਿਚ ਕਿਸੇ ਝਾੜੂ ਦਿੰਦੇ ਹਰੀਜਨ ਪਾਸੋਂ ਲਾਇਆ ਜਾ ਸਕਦਾ ਹੈ। ਉਹ ਹੀ ਬੇਹਤਰ ਦੱਸ ਸਕਦਾ ਹੈ ਕਿ ਅਜ ਕੀ ਹਾਲਤ ਹੈ। ਇਹ ਵੇਖਿਆ ਗਿਆ ਹੈ ਕਿ ਕਿਸ ਤਰ੍ਹਾਂ ਅਜ ਹਰੀਜਨ ਜ਼ਲਾਲਤ ਦੀ ਜ਼ਿੰਦਗੀ ਗੁਜ਼ਾਰ ਰਿਹਾ ਹੈ। ਮੈਂ ਅਰਜ਼ ਕਰਾਂ ਕਿ ਮੈਂ ਸਰਕਾਰ ਨੂੰ ਕਿਸੇ ਡਿਫੀ-ਕਲਟੀ ਵਿਚ ਨਹੀਂ ਪਾਉਣਾ ਚਾਹੁਦਾ ਪਰ ਮੈਂ ਇਹ ਜ਼ਰੂਰ ਬੇਨਤੀ ਕਰ ਦਿਆਂ ਕਿ ਜੇਕਰ ਅਜ ਦਸ ਦਿਨ ਭੁਖ ਹੜਤਾਲ ਨੂੰ ਹੋ ਗਏ ਹਨ ਤਾਂ ਸਾਰੇ ਪੰਜਾਬ ਵਿਚ ਕੋਈ ਪਿੰਡ ਨਹੀਂ ਜਾਂ ਸ਼ਹਿਰ ਨਹੀਂ ਜਿਥੇ ਕਿ ਇਹ ਖਬਰ ਅਗ ਦੀ ਤਰ੍ਹਾਂ ਨਾ ਫੈਲ ਗਈ ਹੋਵੇ ਕਿ ਕੋਈ ਤਾਂ ਦਲੇਰ ਸੂਰਬੀਰ ਅਤੇ ਬਹਾਦਰ ਕੌਮ ਹੈਜੋ ਸਦੀਆਂ ਤੋਂ ਦਬੀ ਹੋਈ ਸੀ ਜਿਸ ਨੇ ਅਜ ਇਸ ਸਰਕਾਰ ਨੂੰ ਹਲੂਣਾ ਦਿੱਤਾ ਹੈ। (ਵਿਰੋਧੀ ਦਲ ਵਲੋਂ ਪ੍ਰਸੰਸਾ)। ਇਸ ਵਾਸਤੇ ਮੈਂ ਕਹਾਂਗਾ ਕਿ ਸਰਕਾਰ ਨੂੰ ਉਨ੍ਹਾਂ ਲੋਕਾਂ ਦੀਆਂ ਮੰਗਾਂ ਤੇ ਬੜੀ ਹਮਦਰਦੀ ਨਾਲ ਗ਼ੌਰ ਕਰਨਾ ਚਾਹੀਦਾ ਹੈ। ਇਸ ਮੁਆਮਲੇ ਨੂੰ ਅੱਜ ਕਾਫੀ ਦਿਨ ਹੋ ਗਏ ਹਨ ਪਰ ਸਾਡੀ ਸਰਕਾਰ ਦੇ ਕੰਨਾਂ ਤੇ ਅਜੇ ਤਕ ਜੂੰ ਵੀ ਨਹੀਂ ਰੀਂਗੀ

[ਸਰਦਾਰ ਹਰਚੰਦ ਸਿੰਘ]

3-4 ਦਿਨ ਉਨ੍ਹਾਂ ਨੂੰ ਭੁਖ ਹੜਤਾਲ ਕੀਤਿਆਂ ਹੋਇਆਂ ਵੀ ਹੋ ਗਏ ਹਨ, ਇਸੇ ਤਰ੍ਹਾਂ ਸਲਾਹਾਂ ਵਿਚ ਇਨ੍ਹਾਂ ਨੇ 4-5 ਦਿਨ ਹੋਰ ਲਗਾ ਦੇਣੇ ਹਨ। ਮੈਂ ਸਰਕਾਰ ਨੂੰ ਇਹ ਗੱਲ ਪਹਿਲਾਂ ਹੀ ਦੱਸ ਦੇਣੀ ਚਾਹੁੰਦਾ ਹਾਂ ਕਿ ਜੇ ਕਿਸੇ ਦੀ ਮੌਤ ਹੋ ਗਈ ਤਾਂ ਹਾਲਾਤ ਇਤਨੇ ਭਿਆਨਕ ਹੋ ਜਾਣਗੇ ਜਿਹੜੇ ਇਹ ਸਰਕਾਰ ਨੂੰ ਸੰਭਾਲਣੇ ਔਖੇ ਹੋ ਜਾਣਗੇ। ਇਥੇ ਪਟਵਾਰੀ ਨਹੀਂ ਬੈਠੇ ਜਿਨ੍ਹਾਂ ਦੇ ਗਰਿਫਤਾਰ ਹੋਣ ਤੋਂ ਬਾਅਦ ਹਾਲਾਤ ਠੀਕ ਹੋ ਜਾਣਗੇ, ਨਾ ਹੀ ਉਥੇ ਭੁਖ ਹੜਤਾਲ ਅਕਾਲੀਆਂ ਦੀ ਹੈ, ਨਾ ਹੀ ਇਹ ਐਜੀਟੇਸ਼ਨ ਕਮਿਉਨਿਸਟਾਂ ਜਾਂ ਜਨਸੰਘੀਆਂ ਦੀ ਹੈ ਕਿ ਇਹ ਆਸਾਨੀ ਨਾਲ ਦਬਾਏ ਜਾ ਸਕਣਗੇ। ਇਹ ਉਹ ਲੋਕ ਹਨ ਜੋ ਖੁਦ ਕੰਮ ਕਰਦੇ ਹਨ, ਇਹ ਐਸੇ ਲੋਹੇ ਦੇ ਚਨੇ ਹਨ ਕਿ ਜਿਹੜੇ ਅੱਜ ਤਾਈਂ ਨਾ ਹੀ ਕਿਸੇ ਤੋਂ ਚਬਾਏ ਜਾ ਸਕੇ ਹਨ ਤੇ ਨਾ ਹੀ ਅਗੇ ਤੋਂ ਚਬਾਏ ਜਾਣ ਦੀ ਉਮੀਦ ਹੈ। ਇਸ ਵਿਚ ਸਮਝਦਾਰੀ ਦੀ ਇਹੋ ਗੱਲ ਹੈ ਕਿ ਇਸ ਮੁਆਮਲੇ ਨੂੰ ਛੇਤੀ ਤੋਂ ਛੇਤੀ ਸੁਲਝਾਇਆ ਜਾਵੇ। ਅਜੇ ਸਾਰੇ ਇਹੋ ਕਹਿੰਦੇ ਹਨ ਕਿ ਹਰੀ-ਜਨ ਚੰਗੇ ਨਹੀਂ ਹਨ। ਮਾਲ ਮੰਤਰੀ ਨੇ ਵੀ ਕਿਹਾ ਹੈ ਕਿ ਹਰੀਜਨਾਂ ਨੂੰ ਅਸੀਂ ਬਹੁਤ ਕੁਝ ਦਿਤਾ ਹੈ। ਮੈਨੂੰ $7\frac{1}{2}$ ਸਾਲ ਦਾ ਅਰਸਾ ਹੋ ਗਿਆ ਹੈ, ਪੈਪਸੂ ਵਿਚੋਂ ਪਜਾਬ ਵਿਚ ਆਏ ਨੂੰ, ਪਰ ਅਜੇ ਤੱਕ ਜੋ ਪੋਜ਼ੀਸ਼ਨ ਸ਼ੁਰੂ ਵਿਚ ਏਥੇ ਆਉਣ ਵੇਲੇ ਸੀ, ਉਹੀ ਹੈ। ਮੈਂ ਪੈਪਸੂ ਸਰਕਾਰ ਦਾ ਧੰਨ-ਵਾਦ ਕਰਦਾ ਹਾਂ ਕਿ ਉਨ੍ਹਾਂ ਨੇ 25-30 ਹਜ਼ਾਰ ਏਕੜ ਜ਼ਮੀਨ ਹਰੀਜਨਾਂ ਨੂੰ ਆਪਣੀ ਕੋਸ਼ਿਸ਼ ਨਾਲ ਦਵਾਈ ਹੈ। ਇਸ ਤੋਂ ਬਾਅਦ ਇਕ ਇੰਚ ਧਰਤੀ ਵੀ ਇਨ੍ਹਾਂ ਨੂੰ ਨਹੀਂ ਮਿਲੀ। ਜਿਹੜੀ ਰਹਿ ਗਈ ਉਹੀ ਅੱਜ ਤੀਕਰ ਝਗੜੇ ਵਿਚ ਪਈ ਚਲੀ ਆਉਂਦੀ ਹੈ। ਚੀਫ ਮਨਿਸ-ਟਰ ਸਾਹਿਬ ਦੇ ਆਰਡਰ ਹੋ ਜਾਂਦੇ ਹਨ, ਰੈਵੇਨਿਊ ਮਨਿਸਟਰ ਸਾਹਿਬ ਡਿਵੀਜ਼ਨਲ ਅਫਸਰ ਨੂੰ ਲਿਖ ਭੇਜਦੇ ਹਨ, ਪਰ ਇਤਨਾ ਕੁਝ ਹੋਣ ਦੇ ਬਾਵਜੂਦ ਕੁਝ ਨਹੀਂ ਹੁੰਦਾ। ਮਆਮਲਾ ਓਥੇ ਦਾ ਓਥੇ ਹੀ ਰਹਿੰਦਾ ਹੈ। ਜੋ ਕੁਝ ਮਿਲ ਗਿਆ ਉਹ ਪੈਪਸੂ ਸਰਕਾਰ ਵੇਲੇ ਹਰੀਜਨਾਂ ਨੂੰ ਮਿਲ ਗਿਆ। ਇਸ ਤੋਂ ਬਾਅਦ ਮਾਲ ਮੰਤਰੀ ਸਾਹਿਬ ਹੀ ਦੱਸ ਦੇਣ ਕਿ ਇਨ੍ਹਾਂ ਨੇ ਹਰੀਜਨਾਂ ਵਾਸਤੇ ਕੀ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਅੱਜ ਦੀ ਇਹ ਹਾਲਤ ਹੈ ਕਿ ਹਰੀਜਨਾਂ ਦੇ ਪਾਸ ਮੁਰਦਾ ਫੂਕਣ ਲਈ, ਉਨ੍ਹਾਂ ਦੀਆਂ ਕਬਰਾਂ ਵਾਸਤੇ ਕੋਈ ਜਗਾਹ ਨਹੀਂ ਹੈ; ਹੋਰ ਤਾਂ ਇਨ੍ਹਾਂ ਨੇ ਕੀ ਦੇਣਾ ਸੀ। ਪੈਪਸੂ ਵਿਚ ਹਰੀਜਨਾਂ ਦੀ ਰਿਹਾਇਸ਼ ਵਾਸਤੇ ਉਨ੍ਹਾਂ ਨੂੰ 300 ਵਿਘੇ ਜ਼ਮੀਨ ਦਿੱਤੀ ਗਈ ਸੀ। ਪੈਪਸੂ ਵਿਚ ਇਹ ਕਾਨੂੰਨ ਸੀ ਕਿ ਜੇ ਕਿਸੇ ਹਰੀਜਨ ਪਾਸ ਰਿਹਾਇਸ਼ ਲਈ ਜ਼ਮੀਨ ਨਹੀਂ ਹੈ ਤਾਂ ਉਸ ਦੇ ਲਈ ਐਸਾ ਕਾਨੂੰਨਨ ਪ੍ਰਬੰਧ ਕੀਤਾ ਜਾਂਦਾ ਸੀ ਕਿ ਉਸ ਨੂੰ ਘਟ ਤੋਂ ਘਟ ਰਹਿਣ ਵਾਸਤੇ ਜ਼ਮੀਨ ਮਿਲ ਸਕੇ। ਉਨ੍ਹਾਂ ਲਈ ਜ਼ਮੀਨ ਐਕੁਆਇਰ ਕਰਕੇ ਦਿੱਤੀ ਜਾਂਦੀ ਸੀ। ਮੁਰੱਬਾ ਬੰਦੀ ਵਿਚ ਹੀ ਇਸ ਤਰ੍ਹਾਂ ਇਨ੍ਹਾਂ ਲਈ ਜ਼ਮੀਨ ਹਾਸਲ ਕੀਤੀ ਜਾਂਦੀ ਸੀ ਅਤੇ ਇਸ ਤਰ੍ਹਾਂ ਲੋਕਾਂ ਨੂੰ ਕੋਈ ਤਕਲੀਫ ਨਹੀਂ ਹੁੰਦੀ ਸੀ। ਪਰ ਹੁਣ ਇਹ ਪਰੋਵੀਜ਼ਨ ਹੀ ਖਤਮ ਕਰ ਦਿੱਤੀ ਹੈ। ਖੇਤੀ ਕਰਨ ਵਾਸਤੇ ਤਾਂ ਉਨ੍ਹਾਂ ਨੂੰ ਜ਼ਮੀਨ ਅਲਾਟ ਹੋ ਸਕਦੀ ਹੈ ਪਰ ਰਿਹਾਇਸ਼ ਵਾਸਤੇ ਜੇ ਜ਼ਮੀਨ ਨਹੀਂ ਮਿਲਦੀ ਤਾਂ ਉਸ ਖੇਤੀ ਵਾਲੀ ਜ਼ਮੀਨ ਦਾ ਉਸ ਨੂੰ ਕੀ ਲਾਭ ਹੋ ਸਕਦਾ ਹੈ। ਮੈਂ ਇਸ ਦੀ ਮਿਸਾਲ ਤੁਹਾਨੂੰ ਆਪਣੀ ਸਮਾਨਾ ਕੰਸਟੀਚੂਐਂਸੀ ਵਿਚੋਂ ਦੇ ਸਕਦਾ ਹਾਂ ਕਿ ਸਮਾਨਾ ਦੀ ਆਬਾਦੀ 20,000 ਦੇ ਕਰੀਬ ਹੈ। ਹਰੀਜਨਾਂ ਦੇ ਮੁਰਦੇ ਫੂਕਣ ਲਈ ਉਥੇ ਜਗ੍ਹਾ ਨਹੀਂ, ਉਹ ਲਾਸ਼ ਨੂੰ ਚੁੱਕੀ ਫਿਰਦੇ ਹਨ। ਇਸ ਲਈ ਮੈਂ ਫੇਰ ਬੇਨਤੀ ਕਰਾਂਗਾ ਕਿ ਇਸ ਸਰਕਾਰ ਨੂੰ ਵਿਚਾਰ ਕੇ ਇਸ ਮੁਆਮਲੇ ਨੂੰ ਛੇਤੀ ਤੋਂ ਛੇਤੀ ਸੁਲਝਾਉਣਾ ਚਾਹੀਦਾ ਹੈ।

**ਕਾਮਰੇਡ ਭਾਨ ਸਿੰਘ** ਭੌਰਾ (ਧੂਰੀ ਐਸ. ਸੀ.) : ਸਪੀਕਰ ਸਾਹਿਬ, ਦਿੱਲੀ ਵਿਚ ਮਹਾਤਮਾ ਗਾਂਧੀ

ਜੀ ਦੀ ਸਮਾਧ ਤੇ 50 ਹਰੀਜਨਾਂ ਨੇ ਭੁਖ ਹੜਤਾਲ ਕੀਤੀ ਹੋਈ ਹੈ। ਇਸ ਬਾਰੇ ਐਕਸ ਮਨਿਸਟਰ ਸਰਦਾਰ ਹਰਚੰਦ ਸਿੰਘ ਨੇ ਬਹੁਤ ਕੁਝ ਕਿਹਾ ਹੈ। ਮੈਂ ਉਨ੍ਹਾਂ ਦੀ ਗੱਲ ਨਾਲ ਬਿਲਕੁਲ ਸਹਿਮਤ ਹਾਂ। ਸਰਦਾਰ ਅਜਮੇਰ ਸਿੰਘ ਨੇ ਬੜੀ ਲਮੀ ਚੌੜੀ ਤਕਰੀਰ ਕੀਤੀ ਹੈ ਕਿ ਅਸੀਂ ਹਰੀਜਨਾਂ ਨੂੰ ਇਹ ਕਨਸੈਸ਼ਨ ਦਿੱਤੇ ਹਨ। ਮੈਂ ਸਮਝਦਾ ਹਾਂ ਕਿ ਇਸ ਸਾਰੀ ਚੀਜ਼ ਦਾ ਕਰੈਡਿਟ ਸਰਦਾਰ ਅਜਮੇਰ ਸਿੰਘ ਨੂੰ ਨਹੀਂ ਜਾਂਦਾ ਬਲਕਿ ਬਾਬੂ ਬ੍ਰਿਸ਼ਭਾਨ ਨੂੰ ਜਾਂਦਾ ਹੈ ਜਿਨ੍ਹਾਂ ਨੇ ਪਪਸੂ ਸਰਕਾਰ ਵੇਲੇ ਇਹੋ ਜਿਹੇ ਕਾਨੂੰਨ ਬਣਾਏ ਜਿਸ ਨਾਲ ਹਰੀਜਨਾਂ ਨੂੰ ਕੁਝ ਸਹੂਲਤਾਂ ਮਿਲੀਆਂ। ਅੱਜ ਇਨ੍ਹਾਂ ਨੇ ਉਨ੍ਹਾਂ ਦੇ ਮਸਲੇ ਨੂੰ ਇਸ ਤਰ੍ਹਾਂ ਦਾ ਗੁੰਝਲਦਾਰ ਬਣਾ ਦਿੱਤਾ ਹੈ ਕਿ ਉਨ੍ਹਾਂ ਲੋਕਾਂ ਨੂੰ ਭੁਖ ਹੜਤਾਲ ਤੱਕ ਕਰਨੀ ਪਈ ਹੈ। 1962 ਵਿਚ ਪੰਜਾਬ ਸਰਕਾਰ ਨੇ ਇਹ ਦੱਸਿਆ ਸੀ ਕਿ 80 ਹਜ਼ਾਰ ਏਕੜ ਇਨ੍ਹਾਂ ਦੇ ਪਾਸ ਵਾਹੀ ਯੋਗ ਜ਼ਮੀਨ ਸੀ ਅਤੇ 1,11,000 ਏਕੜ ਇਨ੍ਹਾਂ ਦੇ ਪਾਸ ਗੈਰਮੁਮਕਿਨ ਸੀ, 2,344 ਏਕੜ ਬੰਜਰ ਸੀ। ਇਨ੍ਹਾਂ ਨੇ ਇਹ ਵੀ ਦੱਸਿਆ ਕਿ ਹਰੀਜਨਾਂ ਤੇ 253 ਲੱਖ ਰੁਪਿਆ ਇਨ੍ਹਾਂ ਨੇ ਖਰਚ ਕੀਤਾ ਹੈ। ਮੈਂ ਇਸ ਬਾਰੇ ਇਹ ਗੱਲ ਸਾਫ ਦੱਸਣੀ ਚਾਹੁੰਦਾ ਹਾਂ ਕਿ 5 ਰੁਪਏ ਫੀ ਏਕੜ ਦੇ ਹਿਸਾਬ ਨਾਲ ਇਨ੍ਹਾਂ ਨੇ ਸੈਂਟਰਲ ਗਵਰਨਮੈਂਟ ਤੋਂ ਇਹ ਜ਼ਮੀਨ ਖਰੀਦੀ ਸੀ ਅਤੇ ਅੱਜ ਇਹ ਗਰੀਬਾਂ ਦਾ ਭਲਾ ਕਰਨ ਵਾਲੀ ਸਰਕਾਰ 450 ਰੁਪਏ ਫੀ ਏਕੜ ਦੇ ਹਿਸਾਬ ਨਾਲ ਉਨ੍ਹਾਂ ਨੂੰ ਵੇਚ ਰਹੀ ਹੈ ਅਤੇ 500 ਰੁਪਏ ਏਕੜ ਦੀ ਦਰ ਤੇ ਗੈਰ ਹਰੀਜਨਾਂ ਨੂੰ ਦੇਣ ਦਾ ਪ੍ਰੋਸੀਜਰ ਬਣਾਇਆ ਹੈ। ਇਹ ਸਰਕਾਰ ਅਸਲ ਕੀਮਤ ਤੋਂ ਇਸ ਤਰ੍ਹਾਂ ਦਾ ਤਰੀਕਾ ਅਪਣਾ ਕੇ 90 ਗੁਣਾ ਫਾਇਦਾ ਉਠਾਉਣਾ ਚਾਹੁੰਦੀ ਹੈ। ਇਹ ਇਕ ਐਸਾ ਸਲੂਕ ਹੈ ਜਿਹੜਾ ਕਿ ਸ਼ਾਹੂਕਾਰਾਂ ਤੋਂ ਵੀ ਭੈੜਾ ਹੈ। ਇਸੇ ਤਰ੍ਹਾਂ ਬਹੁਤ ਸਾਰੇ ਲੋਕਾਂ ਨੇ ਜ਼ਮੀਨਾਂ ਲੈਣੀਆਂ ਹਨ ਜਿਹੜੇ ਦੋ ਤਿੰਨ ਸਾਲ ਜ਼ਮੀਨ ਵਾਹੁਣ ਤੋਂ ਬਾਅਦ ਪਟਵਾਰੀ ਨਾਲ ਮਿਲਕੇ, ਤਸੀਲ-ਦਾਰ ਨੂੰ ਮਿਲ ਕੇ ਗਿਰਦਾਵਰੀਆਂ ਕਰਾਉਂਦੇ ਹਨ। ਇਸ ਤਰ੍ਹਾਂ ਦੀਆਂ ਜ਼ਮੀਨਾਂ ਦੇ ਕਬਜ਼ੇ ਨਾਜਾ-ਇਜ਼ ਕਰਾਰ ਦੇਣੇ ਚਾਹੀਦੇ ਹਨ। ਇਸ ਤਰ੍ਹਾਂ ਦੇ ਮੁਆਮਲੇ ਔਨ ਦੀ ਸਪਾਟ ਜਾਕੇ ਅਫਸਰਾਨ ਨੂੰ ਵੇਖਣੇ ਚਾਹੀਦੇ ਹਨ ਅਤੇ ਫੇਰ ਕਬਜ਼ੇ ਦਿਲਾਏ ਜਾਣ। ਮੌਜੂਦਾ ਤਰੀਕਾ ਬਿਲਕੁਲ ਹੀ ਬੰਦ ਹੋਣਾ ਚਾਹੀਦਾ ਹੈ। ਹਰੀਜਨਾਂ ਨੂੰ ਜੋ ਜ਼ਮੀਨ ਦਿੱਤੀ ਜਾਵੇ ਉਹ ਸਹੀ ਢੰਗ ਨਾਲ ਮਿਲਣੀ ਚਾਹੀਦੀ ਹੈ। ਇਸੇ ਤਰ੍ਹਾਂ ਹੀ ਨਜ਼ੂਲ ਜ਼ਮੀਨਾਂ ਦਾ ਸਵਾਲ ਹੈ। ਮੈਂ ਤੁਹਾਨੂੰ ਵਿਖਾ ਸਕਦਾ ਹਾਂ ਕਿ ਕਿਸ ਤਰ੍ਹਾਂ ਦੀ ਇਕ ਨਜ਼ੂਲ ਜ਼ਮੀਨ ਤੇ ਇਕ ਜਾਲ੍ਹੀ ਸੋਸਾਇਟੀ ਬਣਾ ਕੇ ਕਬਜ਼ਾ ਕੀਤਾ ਹੋਇਆ ਹੈ। ਖਾਨ ਪੁਰ ਬੁੰਗਾ ਵਿਚ ਕੋਈ ਇਕ ਹਜ਼ਾਰ ਵਿਘੇ ਜ਼ਮੀਨ ਇਕ ਬੰਦੇ ਕੋਲ ਹੈ। ਉਸ ਨੇ ਇਕ ਕੋਆਪਰੇਟਿਵ ਸੋਸਾਇਟੀ ਦਾ ਫਰਾਡ ਬਣਾਇਆ ਹੋਇਆ ਹੈ, ਉਥੇ ਕਿਸੇ ਵੀ ਹਰੀਜਨ ਨੂੰ ਕੋਈ ਜ਼ਮੀਨ ਨਹੀਂ ਦਿੱਤੀ ਗਈ। ਜੇ ਤੁਸੀਂ ਹਰੀਜਨਾਂ ਦਾ ਭਲਾ ਕਰਨਾ ਚਾਹੁੰਦੇ ਹੋ ਤਾਂ ਮੈਂ ਕਹਾਂਗਾ ਕਿ ਜਿਹੜੇ 50 ਹਰੀਜਨ ਰਾਜ ਘਾਟ ਤੇ ਜਾਕੇ ਭੁਖ ਹੜਤਾਲ ਕਰੀ ਬੈਠੇ ਹਨ, ਤੁਸੀਂ ਉਨ੍ਹਾਂ ਦਾ ਭਲਾ ਕਰੋ। ਉਹ ਹਰ ਤਰ੍ਹਾਂ ਨਾਲ ਆਪਣੀਆਂ ਕੁਰਬਾਨੀਆਂ ਦੇਣ ਲਈ ਤਿਆਰ ਹਨ। ਉਨ੍ਹਾਂ ਨੂੰ ਬਚਾਉਣ ਦੀ ਖਾਤਰ ਇਹ ਸਰਕਾਰ ਜਲਦੀ ਤੋਂ ਜਲਦੀ ਐਲਾਨ ਕਰੇ। ਮੌਜੂਦਾ ਆਕਸ਼ਨ ਦਾ ਤਰੀਕਾ ਬੰਦ ਕੀਤਾ ਜਾਵੇ। ਮੈਂ ਇਸ ਸਰਕਾਰ ਨੂੰ ਫੇਰ ਦੱਸ ਦੇਣਾ ਚਾਹੁੰਦਾ ਹਾਂ ਕਿ ਜੇ ਹਾ-ਲਾਤ ਬਿਗੜ ਗਏ ਤਾਂ ਫੇਰ ਕੁਝ ਨਹੀਂ ਬਣ ਸਕਦਾ। ਇਹੋ ਵਕਤ ਹੈ ਸੰਭਾਲਣ ਦਾ। ਵਰਨਾ ਹਾਲਾਤ ਵਿਗੜ ਜਾਣਗੇ ਅਤੇ ਇਸ ਦੀ ਜ਼ਿੰਮੇਵਾਰੀ ਸਰਕਾਰ ਤੇ ਹੋਵੇਗੀ।

**ਬਾਬੂ ਅਜੀਤ ਕੁਮਾਰ**: ਸਪੀਕਰ ਸਾਹਿਬ, ਬੜਾ ਹੀ ਅਫਸੋਸ ਹੈ ਕਿ ਮੈਂ 12 ਦਫਾ ਖੜ੍ਹਾ ਹੋਇਆ ਹਾਂ, ਪਰ ਤੁਸੀਂ ਮੈਨੂੰ ਹਰ ਦਫਾ ਹੀ ਇਗਨੋਰ ਕੀਤਾ ਹੈ। ਇਹ ਇਕ ਐਸਾ ਮਸਲਾ

[ ਬਾਬੂ ਅਜੀਤ ਕੁਮਾਰ ]

ਹੈ ਜਿਸ ਤੇ ਮੈਂ ਜ਼ਰੂਰ ਕੁਝ ਨਾ ਕੁਝ ਅਰਜ਼ ਕਰ ਦੇਣੀ ਚਾਹੁੰਦਾ ਹਾਂ। ਮੈਨੂੰ ਸਪੀਕਰ ਸਾਹਿਬ, ਜ਼ਰੂਰ ਕੁਝ ਨਾ ਕੁਝ ਟਾਈਮ ਮਿਲਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਬਾਬੂ ਅਜੀਤ ਕੁਮਾਰ ਜੀ, ਇਸ ਮੁਆਮਲੇ ਵਿਚ ਮੈਂ ਜਿਤਨੇ ਵੀ ਆਦਮੀਆਂ ਨੂੰ ਐਕਾਮੋਡੇਟ ਕਰ ਸਕਦਾ ਸੀ, ਉਨ੍ਹਾਂ ਨੂੰ ਐਕਾਮੋਡੇਟ ਕਰਨ ਦੀ ਕੋਸ਼ਿਸ਼ ਕੀਤੀ ਹੈ। ਤੁਸੀਂ ਇਕ ਹੀ ਨਹੀਂ ਹੋ ਜਿਨ੍ਹਾਂ ਨੇ ਬੋਲਣਾ ਹੈ, 10 ਹੋਰ ਵੀ ਹਨ ਜਿਨ੍ਹਾਂ ਨੇ ਕੁਝ ਕਹਿਣਾ ਹੈ। (Addressing Babu Ajit Kumar: I have tried to accommodate the maximum number of hon. members during this discussion. You are not the only one who has to speak. There are ten other hon. members who have to say something in this connection)

**ਬਾਬੂ ਅਜੀਤ ਕੁਮਾਰ** : ਮੈਂ ਫੇਰ ਅਰਜ਼ ਕਰਾਂਗਾ ਕਿ ਸਰਦਾਰ ਅਜਮੇਰ ਸਿੰਘ ਸ਼ੈਡੂਲਡ ਕਾਸਟਸ ਬਾਰੇ ਕਹਿਣਗੇ ਵੀ ਕੀ। ਇਸ ਤਰ੍ਹਾਂ ਤੁਸੀਂ ਟਰੇਯਰੀ ਬੈਂਚਿਜ਼ ਨੂੰ ਵਕਤ ਦੇ ਕੇ ਸਾਡੇ ਨਾਲ ਧੱਕਾ ਕਰ ਰਹੇ ਹੋ।

**ਸ੍ਰੀ ਸਪੀਕਰ** : ਅਜੀਤ ਕੁਮਾਰ ਜੀ, ਮੈਨੂੰ ਉਮੀਦ ਨਹੀਂ ਸੀ ਕਿ ਤੁਸੀਂ ਇਸ ਤਰ੍ਹਾਂ ਦੀਆਂ ਗੱਲਾਂ ਕਰੋਗੇ। ਤੁਸੀਂ ਹਾਊਸ ਦੀ ਕਾਰਵਾਈ ਚਲਣ ਦਿਉ ਅਤੇ ਇਸ ਤਰ੍ਹਾਂ ਇੰਟਰਪਟ ਨਾ ਕਰੋ। (Addressing Babu Ajit Kumar : I did not expect that the hon. member would say such things. Let the proceedings be conducted smoothly and there should be no interruption on his part).

**Babu Ajit Kumar** : On a point of order, Sir.

**Mr. Speaker** : No point of order please. The hon. Member is obstructing the proceedings of the House. (Addressing S. Ajmer Singh) How much time the hon. Minister will like to take for his speech ?

**ਮਾਲ ਮੰਤਰੀ** : ਮੈਂ ਕੋਈ 20 ਮਿੰਟ ਬੋਲਾਂਗਾ ਜੀ।

**Mr. Speaker** : All right. Then Bhagat Guran Dass will take five minutes and after that Shri Ajit kumar will have his time.

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਇਕ ਆਦਮੀ ਜ਼ਿਦ ਕਰਕੇ ਟਾਈਮ ਲੈਂਦਾ ਹੈ, ਤਾਂ ਉਸ ਨੂੰ ਟਾਈਮ ਇਸ ਤਰ੍ਹਾਂ ਨਹੀਂ ਮਿਲਣਾ ਚਾਹੀਦਾ।

**ਭਗਤ ਗੁਰਾਂ ਦਾਸ ਹੰਸ** (ਹਰਿਆਨਾ ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਵਾਸਤੇ ਟਾਈਮ ਦਿੱਤਾ ਹੈ। ਇਸ ਮਸਲੇ ਨੂੰ ਮੁੱਖ ਰਖਦੇ ਹੋਏ ਮੈਂ ਸਮਝਦਾ ਹਾਂ ਕਿ ਜਿਸ ਆਦਮੀ ਨੂੰ ਕੋਈ ਤਕਲੀਫ ਹੁੰਦੀ ਹੈ ਤਾਂ ਉਹ ਆਪਣੇ ਥਾਣੇ ਪਹੁੰਚ ਜਾਂਦਾ ਹੈ। ਹਰੀਜਨਾਂ ਨੂੰ ਤਕਲੀਫ ਸੀ, ਤੇ ਉਹ ਰਾਜਘਾਟ ਪਹੁੰਚ ਗਏ ਔਰ ਉਹ ਆਪਣੇ ਥਾਣੇ ਬੈਠੇ ਹਨ। ਉਹ ਆਪਣੇ ਬਾਪੂ ਦੇ ਕੋਲ ਬੈਠੇ ਹਨ ਔਰ ਉਥੇ ਬੈਠੇ ਹੋਏ ਹਰੀਜਨ ਇਕੱਲੇ

ਨਹੀਂ, ਉਨ੍ਹਾਂ ਨਾਲ 42 ਲੱਖ ਹਰੀਜਨ ਜਿਹੜੇ ਇਥੇ ਪੰਜਾਬ ਵਿਚ ਵਸਦੇ ਹਨ, ਉਹ ਉਨ੍ਹਾਂ ਦੇ ਨਾਲ ਹਨ ।

ਜਿਥੋਂ ਤਕ ਸਰਕਾਰ ਵਲੋਂ ਹਰੀਜਨਾਂ ਵਾਸਤੇ ਕੁਝ ਕਰਨ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਚੀਫ ਮਨਿਸਟਰ ਨੇ ਕਾਫੀ ਕੁਝ ਹਰੀਜਨਾਂ ਵਾਸਤੇ ਕੀਤਾ ਹੈ । ਲੇਕਿਨ ਇਹ ਜਿਹੜੀ ਜ਼ਮੀਨ ਵਾਸਤੇ ਹਰੀਜਨ ਮੰਗ ਕਰ ਰਹੇ ਹਨ ਇਹ ਜਾਇਜ਼ ਹੈ । ਉਸ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਔਰ ਹਰੀਜਨਾਂ ਨਾਲ ਜਿਹੜੀ ਬੇਇਨਸਾਫੀ ਹੋ ਰਹੀ ਹੈ, ਉਹ ਇਸ ਕਰਕੇ ਕਿ ਹਰੀਜਨ ਗਰੀਬ ਹਨ ਔਰ ਅਫਸਰ ਪੂਰੀ ਤਰ੍ਹਾਂ ਉਨ੍ਹਾਂ ਗਰੀਬਾਂ ਨਾਲ ਇਨਸਾਫ ਨਹੀਂ ਕਰਦੇ। ਮੈਂ ਵੇਖਦਾ ਹਾਂ ਕਿ ਸਰਦਾਰ ਗੁਰਬੰਤਾ ਸਿੰਘ ਦੇ ਜੂਠੇ ਪਿਆਲੇ ਵਿਚ ਵੀ ਲੋਕੀ ਚਾ ਪੀ ਕੇ ਜੂਠਾ ਨਹੀਂ ਕਹਿੰਦੇ ਪਰ ਜਿਹੜਾ ਹਰੀਜਨ ਗਰੀਬ ਹੈ, ਉਸ ਨੂੰ ਪਾਸ ਨਹੀਂ ਫਟਕਣ ਦਿੰਦੇ।

ਚੀਫ ਮਨਿਸਟਰ ਸਾਹਿਬ, ਕਹਿੰਦੇ ਹਨ ਕਿ ਹਰੀਜਨਾਂ ਨੂੰ ਜ਼ਮੀਨ ਦਿਓ । ਲੇਕਿਨ ਹੁੰਦਾ ਇਹ ਹੈ ਕਿ ਜਿਸ ਵੇਲੇ ਨੀਲਾਮੀ ਹੁੰਦੀ ਹੈ, ਤਾਂ ਦੋ ਹਜ਼ਾਰ ਦੀ ਬੋਲੀ, 5 ਹਜ਼ਾਰ ਤਕ ਚਲੀ ਜਾਂਦੀ ਹੈ । ਇਹ ਸਿਰਫ ਅਫਸਰਾਂ ਕਰਕੇ ਹੁੰਦਾ ਹੈ । ਮੇਰੇ ਇਲਾਕੇ ਕੰਡੀ ਵਿਚ ਜਿਹੜਾ ਕਿ ਰੋਪੜ ਤੋਂ ਲੈ ਕੇ ਮੁਕੇਰੀਆਂ ਤਕ ਚਲਾ ਗਿਆ ਹੈ—ਸੰਨ 1947 ਤੋਂ ਬਾਅਦ ਜਿਸ ਕਿਸੇ ਨੂੰ ਵੀ ਜ਼ਮੀਨ ਅਲਾਟ ਕੀਤੀ ਸੀ, ਉਹ ਉਥੇ ਨਹੀਂ ਗਿਆ । ਉਸ ਦੀ ਜ਼ਮੀਨ ਤੇ ਅੱਜ ਹਰੀਜਨ ਬੈਠਾ ਹੋਇਆ ਹੈ । ਚੂੰਕਿ ਉਹ ਜ਼ਮੀਨ ਕਾਬਲੇ ਕਾਸ਼ਤ ਨਹੀਂ ਇਸ ਲਈ ਕੋਈ ਉਥੇ ਜਾਂਦਾ ਨਹੀਂ । ਮੇਰੀ ਬੇਨਤੀ ਇਹ ਹੈ ਕਿ ਉਸ ਜ਼ਮੀਨ ਨੂੰ ਕਾਬਲੇ ਕਾਸ਼ਤ ਬਣਾਇਆ ਜਾਏ ਤਾਕਿ ਹਰੀਜਨ ਆਪਣਾ ਅਤੇ ਆਪਣੇ ਬੱਚਿਆਂ ਦਾ ਪੇਟ ਪਾਲ ਸਕੇ।

ਇਹ ਦਸਿਆ ਗਿਆ ਕਿ ਹਜ਼ਾਰ ਰੁਪਏ ਦਾ ਮਕਾਨ ਹਰੀਜਨ ਨੂੰ 30 ਰੁਪਏ ਨੂੰ ਦਿਤਾ ਜਾਂਦਾ ਹੈ, ਮਗਰ ਉਸ ਵਿਚ ਵੀ ਇਹ ਹੈ ਕਿ ਅਫਸਰ ਪੈਸੇ ਖਾ ਲੈਂਦਾ ਹੈ ਤਦ ਜਾ ਕੇ ਮਕਾਨ ਦਿੰਦਾ ਹੈ।

ਹੋਸ਼ਿਆਰਪੁਰ ਦੇ ਨਾਲ ਇਕ ਰਿਸ਼ੀਨਗਰ ਮਹੱਲਾ ਲਗਦਾ ਹੈ । ਉਥੇ ਸੁਵੀਪਰ ਬਹੁ ਗਿਣਤੀ ਵਿਚ ਰਹਿੰਦੇ ਹਨ । ਤਹਿਸੀਲਦਾਰ ਨੇ ਉਥੇ ਇਕ ਗੈਰ ਸੁਵੀਪਰ ਕੋਲੋਂ ਰੁਪਏ ਲੈ ਕੇ ਉਸ ਨੂੰ 30 ਰੁਪਏ ਦੇ ਵਿਚ ਮਕਾਨ ਦੇ ਦਿੱਤਾ ਹੈ । ਇਹ ਹਾਲਤ ਹੈ, ਜਨਾਬ । ਜੇ ਤੁਸੀਂ ਇਨਕੁਆਇਰੀ ਕਰੋ ਤਾਂ ਮੈਂ ਉਸ ਦਾ ਕੇਸ ਲਿਆਉਣ ਨੂੰ ਤਿਆਰ ਹਾਂ (ਘੰਟੀ)। ਇਸ ਤਰ੍ਹਾਂ ਹਰੀਜਨਾਂ ਨੂੰ ਜਿਹੜੀਆਂ ਰਿਆਇਤਾਂ ਮਿਲੀਆਂ ਹੋਈਆਂ ਹਨ ਜਾਂ ਮਿਲਣ ਵਾਲੀਆਂ ਹਨ ਉਹ ਵੀ ਨਹੀਂ ਮਿਲਦੀਆਂ । (ਘੰਟੀ)

ਅਖੀਰ ਵਿਚ ਮੈਂ ਚੀਫ ਮਨਿਸਟਰ ਨੂੰ ਰੀਕੁਐਸਟ ਕਰਾਂਗਾ ਕਿ ਜਿਹੜੀ ਹੜਤਾਲ ਚਲ ਰਹੀ ਹੈ, ਉਸ ਤੇ ਗੌਰ ਕਰਦੇ ਹੋਏ ਹਰੀਜਨਾਂ ਦੇ ਮਸਲੇ ਨੂੰ ਸੁਲਝਾਉਣ।

(**चौधरी राम प्रकाश** (मुलाना) खड़े हुए)

**चौधरी देवी लाल** : जनाब स्पीकर साहिब, हरिजनों की जो भूख हड़ताल राजघाट पर चल रही है, उसके पेशेनज़र जिन लोगों ने वाकआउट किया था उनमें यह मैम्बर साहिब शामिल नहीं हुए थे। और आपने इन्हीं को टाइम दे दिया। तो मैं यह कहना चाहता हूं कि जो मैम्बर उनसे हमदर्दी नही रखता उसको क्या हक है कि उसे बोलने का टाइम मिले,

**Mr. Speaker:** Shri Ram Parkash

**चौधरी राम प्रकाश** ( मुलाना ) : स्पीकर साहिब, मुझे बहुत अफसोस है कि चौधरी देवी लाल ने बीच में टोकना शुरू कर दिया। इससे साफ ज़ाहिर है कि इनके हाथी के दांत खाने के और हैं और दिखाने के और हैं । (विघ्न ) स्पीकर साहिब, अपने 40 हरिजनों ने राजघाट पर गांधी की समाधी पर जो भूख हड़ताल की है उसको देखते हुए बहुत अफसोस होता है। जब कोई दुखी होता है, और कमज़ोर आदमी दुखी होता है, तो उसे रोना आता है। हमारी सरकार ने और हमारे चीफ मिनिस्टर साहिब ने बेइंतिहा कोशिश की कि हरिजनों को ऊपर उठाया जाए और जहां तक सरकार की पालिसी का सवाल है, उस पर शक नहीं किया जा सकता लेकिन उसका इम्पलीमैंटेशन नहीं होता। टैनैंसी एकट जो बना था वह लैंडलाडर्ज़ के लिए अच्छा साबत हुआ या बुरा मैं इस बात में नहीं जाना चाहता। मैं इतना कहता हूं कि उस से हरिजनों को जितना फायदा होना चाहिए था वह नहीं हुआ। हमें उम्मीद थी कि कस्टोडियन की जो ज़मीनें हैं वह लैंडलैस हरिजनों को दी जाएंगी लेकिन सैंट्रल गवर्नमैंट की तरफ से जो इन्स्ट्रक्शन आई थी उस से कुछ मजबूरी पेश आई है। लेकिन अब मुझे पता लगा है कि पंजाब सरकार ने सारा रुपया सैंट्रल गवर्नमैंट को अदा कर दिया है। इस लिए जो बाकी की जमीन है वह हरिजनों को नामीनल कीमत पर दी जा सकती है। मैं गुज़ारिश करूंगा कि चूंकि हमारी सरकार सोशलिज़म लाना चाहती है इस लिए इस को एलान कर देना चाहिए कि जितनी ज़मीन बाकी बची हुई है वह सारी की सारी हरिजनों को दे दी जाएगी। इस वक्त मेरी कान्स्टीच्यूएंसी में 10 गांवों में चकबन्दी हो रही है। वहां पर किसी भी हरिजन को रिहायश के लिए प्लाटस नहीं दिए गए। इस वक्त उन को अगर जगह न दी गई तो कब दी जाएगी। इसी तरह मुशतनाबाद में मुरब्बेबन्दी हुई, वहां पर एक जागीरदार ने रास्ता रोक कर हरिजनों का नाक में दम कर रखा है। इस लिए मैं माल मन्त्री साहिब से कहूंगा कि वह उन गांव में जा कर सारी चीज़ देखें और वहां के हरिजनों की जायज़ तकलीफ जल्दी से जल्दी रफा करें।

**चौधरी मुख्तियार सिंह :** स्पीकर साहिब, सब को टाईम मिल गया है जनसंघ के एक हरिजन को भी टाइम मिलना चाहिए। (Noise)

**Mr. Speaker:** Order please.

**ਚੌਧਰੀ ਸੁੰਦਰ ਸਿੰਘ** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਹਿਬ, ਇਹ ਬੜਾ ਜਰੂਰੀ ਮਸਲਾ ਹੈ ਇਸ ਦੇ ਵਿਚ ਮੇਰੀ ਰਾਏ ਵੀ ਆਉਣੀ ਚਾਹੀਦੀ ਹੈ।

(*Interruptions and Noise*)

**Mr. Speaker :** I have called upon Shri Ajit Kumar

**ਬਾਬੂ ਅਜੀਤ ਕੁਮਾਰ** (ਸਿਧਵਾਂ ਬੇਟ): ਸਪੀਕਰ ਸਾਹਿਬ, ਪੰਜਾਬ ਦੇ ਸ਼ੈਡਿਊਲਡਕਾਸਟ ਲੀਡਰਾਂ ਨੂੰ ਪੰਜਾਬ ਸਰਕਾਰ ਦੀ ਗ਼ਲਤ ਪਾਲੀਸੀ ਦੇ ਖਿਲਾਫ ਦਿੱਲੀ ਦੇ ਵਿਚ ਜਾ ਕੇ ਭੁਖ ਹੜਤਾਲ ਕਰਨ ਦੀ ਕਿਉਂ ਲੋੜ ਪਈ। ਪੰਜਾਬ ਦੇ ਵਿਚ ਉਨ੍ਹਾਂ ਨੇ ਕਿਉਂ ਨਹੀਂ ਭੁਖ ਹੜਤਾਲ ਰਖੀ। ਇਸ ਦੀ

ਮੈਂ ਥੋੜੀ ਜਿਹੀ ਹਿਸਟਰੀ ਦਸਦਾ ਹਾਂ । ਪਹਿਲੀ ਗੱਲ ਤਾਂ ਇਹ ਸੀ ਕਿ ਪੰਜਾਬ ਦੇ ਵਿਚ ਉਨ੍ਹਾਂ ਦੀ ਨਾ ਕਿਸੇ ਨੇ ਜ਼ਮਾਨਤ ਲੈਣੀ ਸੀ ਅਤੇ ਨਾ ਹੀ ਕਿਸੇ ਨੇ ਉਨ੍ਹਾਂ ਦੀ ਕੋਈ ਗੱਲ ਸੁਣਨੀ ਸੀ। (ਵਿਘਨ ਅਤੇ ਸ਼ੋਰ)। ਸੰਨ 1936 ਦੇ ਵਿਚ ਜਦੋਂ ਪੂਨਾ ਪੈਕਟ ਹੋਇਆ ਤਾਂ ਉਸ ਵਕਤ ਮਹਾਤਮਾ ਗਾਂਧੀ ਜੀ ਨੇ ਇਹ ਕਿਹਾ ਸੀ ਕਿ ਆਜ਼ਾਦੀ ਆਉਣ ਤੋਂ ਬਾਅਦ ਸਾਰੇ ਹਿੰਦੁਸਤਾਨ ਦੇ ਵਿਚ ਹਰੀਜਨਾਂ ਨੂੰ ਦੂਸਰੇ ਲੋਕਾਂ ਦੇ ਪਧਰ ਤੇ ਲਿਆਂਦਾ ਜਾਵੇਗਾ । ਇਹ ਜਿਹੜੇ ਅਜ ਗਦੀਆਂ ਤੇ ਬੈਠੇ ਹੋਏ ਹਨ ਇਨ੍ਹਾਂ ਦੇ ਵਿਚੋਂ 1936 ਦੇ ਵਿਚ ਇਕ ਵੀ ਨਹੀਂ ਸੀ ਜਿਹੜਾ ਕਿ ਉਸ ਪੈਕਟ ਦੇ ਸਮੇਂ ਮੌਜੂਦ ਹੋਵੇ । ਇਸ ਕਰਕੇ ਇਨ੍ਹਾਂ ਤੋਂ ਹਰੀਜਨਾਂ ਨੂੰ ਕੋਈ ਆਸ ਨਹੀਂ ਕਿ ਇਨ੍ਹਾਂ ਦੇ ਕੋਲੋਂ ਸਾਨੂੰ ਕਿਸੇ ਤਰ੍ਹਾਂ ਦਾ ਇਨਸਾਫ ਮਿਲ ਸਕਦਾ ਹੈ । ਇਸ ਗੱਲ ਨੂੰ ਮੱਦੇਨਜ਼ਰ ਰਖਦੇ ਹੋਏ ਅਜ ਹਰੀਜਨ ਲੀਡਰਾਂ ਨੇ ਮਹਾਤਮਾ ਗਾਂਧੀ ਦੀ ਸਮਾਧੀ ਤੇ ਜਾ ਕੇ ਭੁਖ ਹੜਤਾਲ ਰਖੀ ਹੈ ਤਾਕਿ ਉਨ੍ਹਾਂ ਨੂੰ ਉਥੋਂ ਕੋਈ ਮਦਦ ਦੀ ਆਸ ਹੋ ਸਕੇ । ਮੈਂ ਇਧਰ ਵਾਲੇ ਔਰ ਕਾਂਗਰਸ ਦੀਆਂ ਬੈਂਚਾਂ ਵਾਲੇ ਹਰੀਜਨ ਮੈਂਬਰਾਂ ਨੂੰ ਮੁਬਾਰਿਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਉਸ ਦਿਨ ਵਾਕ ਆਉਟ ਕੀਤਾ ਸੀ ਔਰ ਮਾਸਟਰ ਗੁਰਬੰਤਾ ਸਿੰਘ ਹੋਰਾਂ ਨੇ ਉਸ ਦਿਨ ਵਾਕਆਉਟ ਨਹੀਂ ਸੀ ਕੀਤਾ । ਅਜ ਜਦੋਂ ਇਤਨਾ ਜ਼ਰੂਰੀ ਮਸਲਾ ਡਿਸਕਸ ਹੋ ਰਿਹਾ ਹੈ ਤਾਂ ਮਾਸਟਰ ਜੀ ਹਾਊਸ ਦੇ ਵਿਚੋਂ ਗਾਇਬ ਹਨ । ਮੈਂ ਕਹਾਂਗਾ ਕਿ ਚੀਫ ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਸਾਰੀ ਕੈਬਨਿਟ ਨੂੰ ਨਾਲ ਲੈ ਕੇ ਉਥੇ ਜਾ ਕੇ ਉਨ੍ਹਾਂ ਲੋਕਾਂ ਨੂੰ ਮਨਾ ਕੇ ਬਚਾ ਕੇ ਲਿਆਉਣ ਔਰ ਜੇ ਇਨ੍ਹਾਂ ਨੂੰ ਉਨ੍ਹਾਂ ਦੀਆਂ ਮੁਰਦਾ ਰੂਹਾਂ ਵਲ ਵੇਖ ਕੇ ਥੋੜੀ ਬਹੁਤੀ ਸ਼ਰਮ ਆ ਜਾਏ ਤਾਂ ਉਥੇ ਹੀ ਜਮਨਾ ਦੇ ਵਿਚ ਡੁਬ ਕੇ ਮਰ ਜਾਣ । ਸਪੀਕਰ ਸਾਹਿਬ, ਉਹ ਗਰੀਬ ਹਰੀਜਨ ਉਥੇ ਮਰ ਰਹੇ ਹਨ ਲੇਕਿਨ ਕਿਤਨੀ ਸ਼ਰਮ ਦੀ ਗੱਲ ਹੈ ਕਿ ਇਹ ਵਜ਼ੀਰ ਇਥੇ ਦੰਦੀਆਂ ਕਢ ਰਹੇ ਹਨ । ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਹਰੀਜਨਾਂ ਨੂੰ ਬੰਜਰ ਜ਼ਮੀਨਾਂ ਦੇ ਰਹੇ ਹਾਂ । ਮੈਂ ਕਹਿੰਦਾ ਹਾਂ ਕਿ ਜਿਸ ਜ਼ਮੀਨ ਨੂੰ ਟਰੈਕਟਰਾਂ ਦੇ ਨਾਲ ਜ਼ਿਮੀਂਦਾਰ ਆਬਾਦ ਨਹੀਂ ਕਰ ਸਕੇ ਉਸ ਨੂੰ ਹਰੀਜਨ ਕਿਸ ਤਰ੍ਹਾਂ ਆਬਾਦ ਕਰ ਲਏਗਾ । 1958 ਤੋਂ ਲੈ ਕੇ 1960 ਤਕ ਇਨ੍ਹਾਂ ਨੇ ਜ਼ਿਮੀਂਦਾਰਾਂ ਨੂੰ ਨੋਟਸ ਦਿੱਤੇ ਕਿ ਅਸੀਂ ਤੁਹਾਡੀ ਸਰਪਲਸ ਜ਼ਮੀਨ ਲੈਣ ਲਗੇ ਹਾਂ ਮਗਰ ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਅਜ ਤਕ ਉਨ੍ਹਾਂ ਦੇ ਕੋਲੋਂ ਜ਼ਮੀਨਾਂ ਨਹੀਂ ਲਈਆਂ ਗਈਆਂ ਕਿਉਂਕਿ ਉਨਾਂ ਦੇ ਵਿਚੋਂ ਬਹੁਤ ਸਾਰੇ ਲੋਕ ਵਜ਼ੀਰਾਂ ਦੇ ਨਿਜੀ ਰਿਸ਼ਤੇਦਾਰ ਜਾਂ ਉਨ੍ਹਾਂ ਦੇ ਚੇਲੇ ਚਾਂਟੇ ਹਨ । ਮੈਂ ਕਹਿੰਦਾ ਹਾਂ ਕਿ ਇਕ ਕਮੀਸ਼ਨ ਬਠਾਇਆ ਜਾਵੇ ਜਿਹੜਾ ਹਰੀਜਨਾਂ ਨਾਲ ਜ਼ਮੀਨ ਸਬੰਧੀ ਹੋਏ ਸਕੈਂਡਲ ਦੀ ਪੜਤਾਲ ਕਰੇ । ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਉਸ ਇਨਕੁਆਇਰੀ ਦੇ ਵਿਚ ਨਾ ਇਨ੍ਹਾਂ ਦਾ ਕੋਈ ਅਫਸਰ ਬਚ ਸਕਦਾ ਹੈ ਔਰ ਨਾ ਹੀ ਕੋਈ ਮਨਿਸਟਰ ਬਚ ਸਕਦਾ ਹੈ । ਇਨ੍ਹਾਂ ਨੇ ਲੋਕਾਂ ਦੇ ਕੋਲੋਂ ਵੋਟਾਂ ਲੈਣ ਦੀ ਖਾਤਰ ਉਨ੍ਹਾਂ ਦੇ ਨਾਲ ਝੂਠੇ ਵਾਦੇ ਕੀਤੇ ਕਿ ਅਸੀਂ ਤੁਹਾਨੂੰ ਜ਼ਮੀਨਾਂ ਦੇਵਾਂਗੇ ਲੇਕਿਨ ਦਿਤਾ ਦਵਾਇਆ ਕਿਸੇ ਨੂੰ ਕੁਝ ਵੀ ਨਹੀਂ। ਇਜੈਕਟਿਡ ਲੋਕਾਂ ਨੂੰ ਜ਼ਮੀਨ ਖਰੀਦ ਕੇ ਦੇਣ ਲਈ ਇਹ ਕਹਿੰਦੇ ਹਨ ਕਿ ਅਸੀਂ 40 ਲਖ ਰੁਪਿਆ ਰੱਖਿਆ ਸੀ । ਸਾਡੇ ਚੀਫ ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਸੀ ਕਿ ਅਸੀਂ ਬੋਲੀ ਇਸ ਲਈ ਨਹੀਂ ਬੰਦ ਕਰਨੀ ਕਿਉਂਕਿ ਜਿਹੜਾ ਰੁਪਿਆ ਇਕੱਠਾ ਹੋਣਾ ਹੈ ਉਹ ਹਰੀਜਨਾਂ ਤੇ ਖਰਚ ਹੋਣਾ ਹੈ । ਮੈਂ ਕਹਿੰਦਾ ਹਾਂ ਕਿ ਤੁਸੀਂ ਹਰੀਜਨਾਂ ਨੂੰ ਹੋਰ ਜ਼ਿਆਦਾ ਦੇਰ ਭੁਲੇਖਿਆਂ ਵਿਚ ਨਹੀਂ ਪਾ ਸਕਦੇ । ਇਸ ਕਰਕੇ ਤੁਸੀਂ ਨੀਲਾਮੀ ਵਾਲਾ ਸਿਲਸਿਲਾ ਬੰਦ ਕਰ ਦਿਉ ਨਹੀਂ ਤਾਂ ਪੰਜਾਬ ਦੇ ਹਰੀਜਨ ਤੁਹਾਡੀਆਂ ਗਦੀਆਂ ਕਾਇਮ ਨਹੀਂ ਰਹਿਣ ਦੇਣਗੇ । ਏਥੇ ਜਦੋਂ ਕੰਸਾਲੀਡੇਸ਼ਨ ਬਿਲ ਦੇ ਵਿਚ ਤਰਮੀਮ ਲਿਆਂਦੀ ਗਈ ਸੀ ਤਾਂ ਕਾਂਗਰਸੀ ਵੀਰਾਂ ਨੇ ਇਸ ਗੱਲ ਤੇ ਖੁਸ਼ੀ ਜ਼ਾਹਿਰ ਕੀਤੀ ਸੀ ਕਿ ਹਰੀਜਨਾਂ ਨੂੰ ਰਿਹਾਇਸ਼ ਲਈ ਅਤੇ ਆਪਣੇ ਕੂੜ ਵਗੈਰਾ ਬਣਾਉਣ ਲਈ ਥਾਂ ਮਿਲ ਜਾਵੇਗੀ ਲੇਕਿਨ

[ਬਾਬੂ ਅਜੀਤ ਕੁਮਾਰ]

ਇਨ੍ਹਾਂ ਨੇ ਘਰਾਂ ਲਈ ਤਾਂ ਜਗ੍ਹਾ ਦੇਣੀ ਇਕ ਪਾਸੇ ਰਹੀ ਸਗੋਂ ਉਨ੍ਹਾਂ ਨੂੰ ਕਬਰਾਂ ਲਈ ਵੀ ਥਾਂ ਨਹੀਂ ਦਿੱਤੀ । ਮੈਂ ਕਹਿੰਦਾ ਹਾਂ ਕਿ ਜਿਹੜੀ ਸਰਕਾਰ ਆਪਣੇ ਦੇਸ਼ ਦੇ ਵਿਚ ਵਸਣ ਵਾਲੇ ਲੋਕਾਂ ਨੂੰ ਮਰਨ ਲਈ ਵੀ ਜਗ੍ਹਾ ਨਹੀਂ ਦੇ ਸਕਦੀ, ਉਸ ਸਰਕਾਰ ਲਈ ਇਸ ਤੋਂ ਵਡੀ ਬੇਹਯਾਈ ਦੀ ਗੱਲ ਹੋਰ ਕੀ ਹੋ ਸਕਦੀ ਹੈ । ਮੈਂ ਇਹ ਕਹਿੰਦਾ ਹਾਂ ਕਿ ਪੰਜਾਬ ਦੇ ਹਰੀਜਨ ਲੀਡਰਾਂ ਦੇ ਵਿਚੋਂ ਜਿਨ੍ਹਾਂ ਨੇ ਹੜਤਾਲ ਕੀਤੀ ਹੋਈ ਹੈ ਅਗਰ ਇਕ ਦੀ ਵੀ ਜਾਨ ਚਲੀ ਗਈ ਤਾਂ ਅਸੀਂ ਤੁਹਾਨੂੰ ਕਦੀ ਵੀ ਮਾਫ ਨਹੀਂ ਕਰਾਂਗੇ । ਜਿਥੇ ਉਸ ਹਰੀਜਨ ਦੀ ਮੜ੍ਹੀ ਬਣੇਗੀ ਉਥੇ ਹੀ ਇਨਾਂ ਦੇ ਵਜ਼ੀਰ ਦੀ ਮੜ੍ਹੀ ਬਣੇਗੀ । ਪੰਜਾਬ ਦੇ ਵਿਚ ਇਨ੍ਹਾਂ ਨੇ ਖਾਦੀ ਭੰਡਾਰ ਖੋਲਿਆ ਤਾਂ ਉਸ ਦੇ ਨਾਲ ਪੰਜ ਲਖ ਹਰੀਜਨ ਬੇਰੋਜ਼ਗਾਰ ਹੋ ਗਏ । ਉਨ੍ਹਾਂ ਦੇ ਰੋਜ਼ਗਾਰ ਦਾ ਇਨ੍ਹਾਂ ਨੇ ਕੋਈ ਇੰਤਜ਼ਾਮ ਨਹੀਂ ਕੀਤਾ ।ਅਗੇ ਹਰੀਜਨ ਜ਼ਮੀਂਦਾਰਾਂ ਦੀਆਂ ਜ਼ਮੀਨਾਂ ਵਾਹੁੰਦੇ ਸਨ ਅਤੇ ਰੋਟੀ ਕਮਾ ਕੇ ਖਾਂਦੇ ਸਨ ਲੇਕਿਨ ਇਨਾਂ ਨੇ ਨਾਹਰਾ ਲਾ ਦਿੱਤਾ ਕਿ 30 ਸਟੈਂਡਰਡ ਏਕੜ ਤੋਂ ਵਧ ਸਾਰੀ ਜ਼ਮੀਨ ਖੋਹ ਲੈਣੀ ਹੈ । ਜਿਸ ਦਾ ਨਤੀਜਾ ਇਹ ਹੋਇਆ ਕਿ ਵਡੇ ਮਾਲਕਾਂ ਨੇ ਛੋਟੇ ਕਾਸ਼ਤਕਾਰਾਂ ਨੂੰ ਆਪਣੀਆਂ ਸਰਪਲਸ ਜ਼ਮੀਨਾਂ ਵੇਚਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਜੋ ਹਰੀਜਨ ਜ਼ਮੀਨਾਂ ਵਾਹੁੰਦੇ ਸਨ ਉਨ੍ਹਾਂ ਨੂੰ ਕਢ ਦਿੱਤਾ ਅਤੇ ਜੋ ਰੋਟੀ ਉਹ ਕਮਾ ਕੇ ਖਾਂਦੇ ਸਨ ਉਨਾਂ ਦੀ ਉਸ ਰੋਟੀ ਤੇ ਇਨ੍ਹਾਂ ਨੇ ਆਪਣੀ ਗਲਤ ਪਾਲੀਸੀ ਦੀ ਵਜ੍ਹਾ ਨਾਲ ਲੱਤ ਮਾਰ ਦਿੱਤੀ । ਇਸ ਤੋਂ ਇਲਾਵਾ ਦੂਜੇ ਜੋ ਉਹ ਕਾਰੋਬਾਰ ਖਾਦੀ ਵਗੈਰਾ ਦਾ ਕਰਦੇ ਸਨ ਉਹ ਵੀ ਇਨ੍ਹਾਂ ਨੇ ਖਤਮ ਕਰ ਦਿੱਤੇ ਹਨ ਅਤੇ ਅਜ ਉਹ ਦਰ ਬਦਰ ਧਕੇ ਖਾ ਰਹੇ ਹਨ । ਜੋ ਜ਼ਮੀਂਦਾਰ ਹਨ ਉਹ ਜ਼ਮੀਨ ਉਨ੍ਹਾਂ ਨੂੰ ਬਟਾਈ ਤੇ ਨਹੀਂ ਦਿੰਦੇ ਹਨ ਕਿਉਂਕਿ ਉਨ੍ਹਾਂ ਨੂੰ ਡਰ ਹੈ ਕਿ ਉਹ ਉਸ ਜ਼ਮੀਨ ਦੇ ਮਾਲਕ ਬਣ ਜਾਣਗੇ ਅਤੇ ਇਸ ਸਰਕਾਰ ਦੇ ਵਜ਼ੀਰ ਵੀ ਜਾ ਕੇ ਪਿੰਡਾਂ ਵਿਚ ਇਹ ਨਾਹਰੇ ਲਾਂਦੇ ਹਨ ਕਿ ਹਰੀਜਨੋ ਜ਼ਮੀਨਾਂ ਦੇ ਕਬਜ਼ੇ ਨਾ ਛਡੋ । ਇਨ੍ਹਾਂ ਦੇ ਇਨ੍ਹਾਂ ਨਾਹਰਿਆਂ ਦਾ ਨਤੀਜਾ ਇਹ ਹੋਇਆ ਹੈ ਕਿ ਪੰਜਾਬ ਵਿਚ 30/40 ਹਰੀਜਨਾਂ ਦੀ ਮੌਤਾਂ ਹੋ ਗਈਆਂ ਹਨ ਕਿਉਂਕਿ ਹਰੀਜਨਾਂ ਤੇ ਜ਼ਮੀਂਦਾਰਾਂ ਦੀਆਂ ਲੜਾਈਆਂ ਹੋਈਆਂ ਹਨ । ਇਨ੍ਹਾਂ ਨੇ ਤਾਂ ਹਰ ਪਾਸੇ ਤੋਂ ਗਰੀਬ ਹਰੀਜਨਾਂ ਦਾ ਮਲੀਆ ਮੇਟ ਕਰਨ ਦਾ ਜਤਨ ਕੀਤਾ ਹੈ । ਐਸੇ ਹਾਲਾਤ ਵਿਚ ਮੈਂ ਇਹ ਸੁਝਾਉ ਦੇਵਾਂਗਾ ਕਿ ਸਰਦਾਰ ਸਾਹਿਬ ਸਾਨੂੰ ਹਰੀਜਨਾਂ ਨੂੰ ਬਖਸ਼ੋ ਕਿਉਂ ਸਾਡਾ ਸਤਿਆਨਾਸ ਕਰਨ ਲਗੇ ਹੋ । ਦਾਸ ਕਮੀਸ਼ਨ ਬਣ ਗਿਆ ਹੈ ਇਸ ਨਾਲ ਤੁਸੀਂ ਵੀ ਆਪਣਾ ਕਲਿਆਣ ਕਰ ਲਓ ਤੇ ਛਡ ਕੇ ਚਲੇ ਜਾਓ ਅਤੇ ਸਾਡੀ ਵੀ ਜਾਨ ਬਖਸ਼ੀ ਕਰੋ । ਤੁਸੀਂ ਹਰੀਜਨਾਂ ਦਾ ਵਧੇਰਾ ਬੇੜਾ ਗ਼ਰਕ ਕਰ ਲਿਆ ਹੈ ਅਤੇ ਅਜ ਸਾਡੀ ਇਹ ਨੌਬਤ ਹੋ ਗਈ ਹੈ ।

**ਸ੍ਰੀ ਸਪੀਕਰ** : ਸਰਦਾਰ ਅਜਮੇਰ ਸਿੰਘ ਜੀ। ...... (ਸ਼ੋਰ)

**(I request Sardar Ajmer Singh ...... (Noise)**

(ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋ ਗਏ)

**ਸ੍ਰੀ ਸਪੀਕਰ** : ਮੈਂ ਹੁਣ ਹੋਰ ਕਿਸੇ ਨੂੰ ਅਕੋਮੋਡੇਟ ਨਹੀਂ ਕਰ ਸਕਦਾ ਕਿਉਂਕਿ ਹਾਊਸ ਨੇ ਸਵਾ ਪੰਜ ਬਜੇ ਐਡਜਰਨ ਹੋ ਜਾਣਾ ਹੈ । ਇਸ ਲਈ ਹੁਣ ਸਰਦਾਰ ਅਜਮੇਰ ਸਿੰਘ ਜੀ ਬਹਿਸ ਦਾ ਜਵਾਬ ਦੇਣਗੇ । (ਸ਼ੋਰ) **(I cannot accommodate any other hon. member at this time because the House has to adjourn at 5.15 P.M. Therefore, S. Ajmer Singh will reply to the debate.) (Noise).**

**ਮਾਲ ਮੰਤਰੀ** (ਸਰਦਾਰ ਅਜਮੇਰ ਸਿੰਘ) : ਸਪੀਕਰ ਸਾਹਿਬ, ਜੇਕਰ ਮੇਰੇ ਇਹ ਦੋਸਤ ਮੈਨੂੰ ਬੋਲਣ ਦਾ ਮੌਕਾ ਦੇਣ ਅਤੇ ਮੇਰੀ ਗੱਲ ਨੂੰ ਸੁਨਣ ਤਾਂ ਮੈਂ ਸਾਰੀ ਗੱਲ ਅਰਜ਼ ਕਰਦਾ ਹਾਂ......... (ਸ਼ੋਰ) (ਇਸ ਵਕਤ ਬਹੁਤ ਸਾਰੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਤੇ ਖੜੇ ਹੋ ਗਏ) .....( ਬਹੁਤ ਸ਼ੋਰ ... ... ... ) ।

**Chief Minister** : Mr. Speaker, I would suggest that the time of the hon. Minister be given to some members so that they may have their say.

**ਸ੍ਰੀ ਸਪੀਕਰ** : ਫਿਰ ਗੌਰਮਿੰਟ ਦਾ ਜਵਾਬ ਨਹੀਂ ਆਵੇਗਾ ।

(Then no time will be left for the Government to reply).

Chief Minister : Never mind.

**ਸ੍ਰੀ ਸਪੀਕਰ** : ਸਰਦਾਰ ਅਜਮੇਰ ਸਿੰਘ ਜੀ, ਤੁਸੀਂ ਕਿਤਨਾ ਟਾਈਮ ਲਓਗੇ ਬਹਸ ਦਾ ਜਵਾਬ ਦੇਣ ਲਈ ? (Addressing Sardar Ajmer Singh How much time) will you take to reply to the Debate).

**ਮਾਲ ਮੰਤਰੀ** : ਮੈਨੂੰ 15/20 ਮਿੰਟ ਤਾਂ ਚਾਹੀਦੇ ਹਨ। ......(ਸ਼ੋਰ).....

**चौधरी नेत राम** : आन ए प्वायंट आफ आर्डर, सर। मैं अर्ज़ करूंगा कि देहली में महात्मा जी की समाधी पर 40/50 हरिजनों ने भूख हड़ताल की हुई है और उस बारे जो यहां पर बहस हुई है वह बहुत अच्छी बात है लेकिन मेरी अर्ज़ है कि सोशलिस्ट पार्टी को भी बोलने के लिए समय मिलना चाहिए। मैं सोशलिस्ट पार्टी का नुमायंदा हूं इस लिए मुझे बोलने के लिए वक्त दिया जाए................ (शोर)।

**ਸ੍ਰੀ ਸਪੀਕਰ** : ਹਾਊਸ ਨੇ ਸਵਾ ਪੰਜ ਬਜੇ ਜ਼ਰੂਰ ਐਡਜਰਨ ਹੋਣਾ ਹੈ । ਵਜ਼ੀਰ ਸਾਹਿਬ ਬੋਲਣ ਲਈ 15 ਮਿਨਟ ਮੰਗਦੇ ਹਨ । ਬਾਕੀ ਟਾਈਮ ਜੋ ਬਚਦਾ ਹੈ ਉਸ ਵਿਚ ਮੈਂ ਇਕ ਦੋ ਮੈਂਬਰਾਂ ਨੂੰ ਐਕਮੋਡੇਟ ਕਰ ਸਕਦਾ ਹਾਂ । ਚੌਧਰੀ ਸੁੰਦਰ ਸਿੰਘ ਮੇ ਸਪੀਕ ਨਾਉ । (...ਸ਼ੋਰ... ) (ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਉਠ ਕੇ ਬੋਲਣਾ ਸ਼ੁਰੂ ਕਰ ਦਿੱਤਾ)

(The House must adjourn at 5.15 p. m. The hon. Minister has asked for 15 minutes to deliver his speech. In the remaining time I can accommodate one or two hon. members. Chaudhri Sunder Singh may speak now).

ਸਰਦਾਰ ਗੁਰਮੇਜ ਸਿੰਘ : ਸਪੀਕਰ ਸਾਹਿਬ, ਮਨੂੰ ਜ਼ਰੂਰ ਟਾਈਮ ਮਿਲਣਾ ਚਾਹੀਦਾ ਹੈ। ਮੈਂ ਅਜੇ ਤਕ ਨਹੀਂ ਬੋਲਿਆ ਹਾਂ ...(ਸ਼ੋਰ)... ਪਤਾ ਨਹੀਂ ਆਪਨੂੰ ਮੇਰਾ ਨਾਮ ਭੁਲ ਗਿਆ ਹੈ ਜੋ ਮੈਨੂੰ ਬੋਲਣ ਲਈ ਨਹੀਂ ਕਿਹਾ ਜਾ ਰਿਹਾ ਹੈ ...(ਸ਼ੋਰ)... ਮੇਰੀ ਬੇਨਤੀ ਹੈ ਕਿ ਮੈਨੂੰ ਟਾਈਮ ਦਿੱਤਾ ਜਾਵੇ........

Mr. Speaker: I allow Chaudhri Sunder Singh to speak for five minutes only.

**ਚੌਧਰੀ ਸੁੰਦਰ ਸਿੰਘ** (ਨਰੋਟ ਜੈਮਲ ਸਿੰਘ ਐਸ. ਸੀ): ਸਪੀਕਰ ਸਾਹਿਬ, ਜਿਨ੍ਹਾਂ ਭਾਈਆਂ ਨੇ ਦਿੱਲੀ ਮਹਾਤਮਾ ਗਾਂਧੀ ਜੀ ਦੀ ਸਮਾਧੀ ਤੇ ਜਾ ਕੇ ਭੁਖ ਹੜਤਾਲ ਕੀਤੀ ਹੈ ਉਨ੍ਹਾਂ ਨੇ ਹਰੀਜਨਾਂ ਦੀਆਂ

[ਚੌਧਰੀ ਸੁੰਦਰ ਸਿੰਘ]

ਫੀਲਿੰਗਜ਼ ਦੀ ਸਹੀ ਤਰਜਮਾਨੀ ਕੀਤੀ ਹੈ । ਮੈਂ ਸਮਝਦਾ ਹਾਂ ਕਿ ਭੁਖ ਹੜਤਾਲ ਤਾਂ ਸਾਨੂੰ ਸਾਰੇ ਐਮ. ਐਲ. ਏਜ਼, ਸਾਹਿਬਾਨ ਨੂੰ ਕਰਨੀ ਚਾਹੀਦੀ ਸੀ ਲੇਕਿਨ ਉਨ੍ਹਾਂ ਨੇ ਸਾਡੀ ਕਮੀ ਨੂੰ ਪੂਰਾ ਕਰ ਦਿੱਤਾ ਹੈ । ਅਸੀਂ 1947 ਤੋਂ ਲੈ ਕੇ ਹਰੀਜਨ ਮੁਜ਼ਾਰਿਆਂ ਦੀ ਬੁਰੀ ਹਾਲਤ ਵੇਖਦੇ ਆ ਰਹੇ ਹਾਂ । ਅਤੇ ਅਜ ਤਕ ਜੋ ਵੀ ਇਸ ਬਾਰੇ ਕਾਨੂੰਨ ਬਣਾਏ ਗਏ ਹਨ ਉਹ ਹਰੀਜਨਾਂ ਨੂੰ ਜ਼ਮੀਨ ਦੇਣ ਲਈ ਨਹੀਂ ਸਗੋਂ ਉਨ੍ਹਾਂ ਨੂੰ ਜ਼ਮੀਨਾਂ ਤੋਂ ਕਢਣ ਲਈ ਬਣਾਏ ਗਏ ਹਨ । ਮਹਾਤਮਾ ਗਾਂਧੀ ਜੀ ਦੀ ਤਸਵੀਰ ਸਾਡੇ ਸਾਹਮਣੇ ਹੈ ਅਤੇ ਮੈਂ ਆਪਣੇ ਹਿਰਦੇ ਤੇ ਹੱਥ ਰਖ ਕੇ ਕਹਿ ਸਕਦਾ ਹਾਂ ਕਿ ਇਨ੍ਹਾਂ ਕਾਨੂੰਨਾਂ ਨਾਲ ਹਰੀਜਨਾਂ ਨੂੰ ਤਹੱਫਜ਼ ਨਹੀਂ ਮਿਲਿਆ ਅਤੇ ਉਨ੍ਹਾਂ ਨੂੰ ਵਾਹੀ ਲਈ ਜ਼ਮੀਨਾਂ ਨਹੀਂ ਮਿਲੀਆਂ ਬਲਕਿ ਉਨ੍ਹਾਂ ਦਾ ਬੇੜਾ ਗ਼ਰਕ ਹੋਇਆ ਹੈ । ਮੈਂ ਸਰਦਾਰ ਹਰਚੰਦ ਸਿਘ ਜੀ ਨੂੰ ਮੁਬਾਰਕ ਬਾਦ ਦਿੰਦਾ ਹਾਂ ਅਤੇ ਇਸ ਵਿਚ ਸ਼ਕ ਨਹੀਂ ਕਿ ਉਨ੍ਹਾਂ ਨੇ ਜੋ ਕੁਝ ਕਿਹਾ ਹੈ ਉਹ ਬਿਲਕੁਲ ਸਹੀ ਹੈ । ਜਿਤਨਾ ਚੰਗਾ ਜਵਾਬ ਉਨ੍ਹਾਂ ਨੇ ਦਿੱਤਾ ਹੈ ਮੈਂ ਉਸ ਨਾਲੋਂ ਚੰਗਾ ਨਹੀਂ ਦੇ ਸਕਦਾ । ਮੈਂ ਚੌਧਰੀ ਚਾਂਦ ਰਾਮ ਜੀ ਨੂੰ ਅਰਜ਼ ਕਰਦਾ ਹਾਂ ਕਿ ਫਿਗਰਜ਼ ਤੁਸੀਂ ਬੇਸ਼ਕ ਦਸੋ ਲੇਕਿਨ ਉਨ੍ਹਾਂ ਨਾਲ ਕਿਸੇ ਦੀ ਵੀ ਤਸੱਲੀ ਨਹੀਂ ਹੋ ਸਕਦੀ ਹੈ । ਉਨ੍ਹਾਂ ਫਿਗਰਜ਼ ਦਾ ਸਾਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਕਿਸ ਤਰ੍ਹਾਂ ਉਨ੍ਹਾਂ ਫਿਗਰਜ਼ ਰਾਹੀਂ ਭੁਲੇਖੇ ਵਿਚ ਪਾਇਆ ਜਾਂਦਾ ਹੈ । ਮੈਂ ਇਨ੍ਹਾਂ ਦੋਸਤਾਂ ਨੂੰ ਅਰਜ਼ ਕਰਦਾ ਹਾਂ ਕਿ ਇਸ ਤਰ੍ਹਾਂ ਹਥ ਜੋੜ ਕੇ ਰਾਈਟਸ ਨਹੀਂ ਮਿਲਦੇ ਹਨ ਅਤੇ ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਰਾਈਟਸ ਮਿਲ ਸਕਦੇ ਹਨ ਅਤੇ ਕਿਸ ਤਰ੍ਹਾਂ ਲਏ ਜਾ ਸਕਦੇ ਹਨ । No man can get his right by request. Rights are wrested from unwilling hands. ਜੇਕਰ ਇਸ ਤਰ੍ਹਾਂ ਹਕ ਮੰਗੋਗੇ ਤਾਂ ਉਹ ਨਹੀਂ ਮਿਲਣਗੇ । ਇਹ ਮੁਸ਼ਕਲਾਂ ਨਾਲ ਅਤੇ ਕੁਰਬਾਨੀਆਂ ਨਾਲ ਮਿਲਦੇ ਹਨ । ...(ਸ਼ੋਰ)... ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਵਿਚ ਜਿਤਨੇ ਲੈਂਡ ਰੀਫਾਰਮਜ਼ ਹੋਏ ਹਨ ਉਹ ਸਾਰੇ ਮੁਲਕ ਵਿਚ ਸਭ ਨਾਲੋਂ ਘਟੀਆ ਹੋਏ ਹਨ । ਬਾਕੀ ਸਟੇਟਾਂ ਵਿਚ ਚੰਗੇ ਹੋਏ ਹਨ ਅਤੇ ਸਾਡੇ ਨਾਲੋਂ ਤਾਂ ਪੈਪਸੂ ਵਿਚ ਵੀ ਬਹੁਤ ਚੰਗੇ ਹੋਏ ਹਨ । ਮੈਂ ਤਾਂ ਇਹ ਕਹਾਂਗਾ ਕਿ ਇਸ ਸਿਲਸਿਲੇ ਵਿਚ ਇਕ ਇਮਪਾਰਸ਼ਲ ਹਾਈ ਪਾਵਰ ਇਨੋਕੁਆਇਰੀ ਕਮੀਸ਼ਨ ਬਿਠਾਇਆ ਜਾਵੇ ਜੋ ਇਸ ਸਾਰੀ ਚੀਜ਼ ਦੀ ਪੜਤਾਲ ਕਰੇ ਅਤੇ ਜਿਨ੍ਹਾਂ ਨੇ ਬੰਗਲਿੰਗ ਕੀਤੀ ਹੈ ਉਨ੍ਹਾਂ ਨੂੰ ਅੰਦਰ ਦਿੱਤਾ ਜਾਵੇ ...(ਸ਼ੋਰ)... ਹਰੀਜਨਾਂ ਦਾ ਤਾਂ ਸਰਵਸਿਜ਼ ਵਿਚ ਵੀ ਬੇੜਾ ਗ਼ਰਕ ਹੋ ਗਿਆ ਹੈ ਅਤੇ ਉਨ੍ਹਾਂ ਨਾਲ ਬੇਇਨਸਾਫੀ ਹੋ ਰਹੀ ਹੈ । ਵਡੇ ਅਫਸਰਾਂ ਨੇ ਉਨ੍ਹਾਂ ਦਾ ਸਤਿਆਨਾਸ ਕਰ ਦਿੱਤਾ ਹੈ, ਉਨ੍ਹਾਂ ਦਾ ਸਾਰਾ ਰਿਕਾਰਡ ਖਰਾਬ ਕਰ ਦਿੱਤਾ ਹੈ ਅਤੇ ਉਨ੍ਹਾਂ ਦੀਆਂ ਤਰੱਕੀਆਂ ਰੋਕ ਦਿੱਤੀਆਂ ਹੋਈਆਂ ਹਨ । ਸਾਡਾ ਜੋ ਮਨਿਸਟਰ ਹੈ ਉਸ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਜੇਕਰ ਉਹ ਕੈਬੀਨਟ ਲੈਵਲ ਤੇ ਡਟ ਕੇ ਮੁਕਾਬਲਾ ਕਰੇਗਾ ਤਾਂ ਹੀ ਹਰੀਜਨਾਂ ਦੀਆਂ ਤਕਲੀਫਾਂ ਦਾ ਹਲ ਹੋ ਸਕਦਾ ਹੈ .. (ਸ਼ੋਰ)...

**ਸਰਦਾਰ ਗੁਰਚਰਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਇਹ ਰੂਲਿੰਗ ਪਾਰਟੀ ਦੇ ਮੈਂਬਰ ਇਸ ਮੈਂਬਰ ਸਾਹਿਬ ਨੂੰ ਬੋਲਣ ਨਹੀਂ ਦੇ ਰਹੇ ਹਨ ਅਤੇ ਸ਼ੋਰ ਸ਼ਰਾਬਾ ਕਰ ਰਹੇ ਹਨ । ਮੈਂ ਆਪਦਾ ਰੂਲਿੰਗ ਚਾਹੁੰਦਾ ਹਾਂ ਕਿ ਕੀ ਉਹ ਉਨ੍ਹਾਂ ਨੂੰ ਬੋਲਣ ਤੋਂ ਰੋਕ ਸਕਦੇ ਹਨ ?

**ਚੌਧਰੀ ਸੁੰਦਰ ਸਿੰਘ** : ਮੈਂ ਬੋਲਾਂਗਾ ਅਤੇ ਜ਼ਰੂਰ ਬੋਲਾਂਗਾ । ਦਿਹਾਤਾਂ ਵਿਚ ਹਰੀਜਨਾਂ

ਨੂੰ ਕੁਚਲ ਕੇ ਰਖ ਦਿੱਤਾ ਗਿਆ ਹੈ ਅਤੇ ਜ਼ਿਮੀਂਦਾਰ ਲੋਕ ਉਨ੍ਹਾਂ ਨੂੰ ਘਰੋਂ ਬਾਹਰ ਨਹੀਂ ਨਿਕਲਣ ਦਿੰਦੇ। ਜੇਕਰ ਸਾਨੂੰ ਹਕ ਮਿਲਣੇ ਹਨ ਤਾਂ ਸਾਨੂੰ ਸਾਰੇ ਹਕ ਮਿਲਣੇ ਚਾਹੀਦੇ ਹਨ ਅਤੇ ਪਿੰਡਾਂ ਵਿਚ ਸਾਨੂੰ ਬਰਾਬਰੀ ਦੇ ਹਕੂਕ ਮਿਲਣੇ ਚਾਹੀਦੇ ਹਨ। ਸਾਨੂੰ ਸ਼ਰਮ ਆਉਣੀ ਚਾਹੀਦੀ ਹੈ ਕਿ ਅਜ 40 ਆਦਮੀ ਭੁਖ ਹੜਤਾਲ ਕਰਨ ਲਈ ਮਜਬੂਰ ਹੋਏ ਹਨ ...(ਸ਼ੋਰ)... ਜੇਕਰ ਪਰੋਡਕਸ਼ਨ ਵਧਾਣੀ ਹੈ ਤਾਂ ਸਿਰਫ ਵਾਹੀ ਕਰਨ ਵਾਲੇ ਮੁਜ਼ਾਰਿਆਂ ਨੂੰ ਜ਼ਮੀਨ ਮਿਲਣੀ ਚਾਹੀਦੀ ਹੈ। ਅਜ ਜੇਕਰ ਪਰੋਡਕਸ਼ਨ ਘਟ ਹੋ ਰਹੀ ਹੈ ਤਾਂ ਇਸ ਦਾ ਕਾਰਨ ਇਹ ਹੈ ਕਿ ਵਾਹੀ ਕਰਨ ਵਾਲਿਆਂ ਨੂੰ ਜ਼ਮੀਨ ਨਹੀਂ ਮਿਲ ਰਹੀ ਹੈ। ...(ਸ਼ੋਰ)... ਇਹ ਹਰੀਜਨਾਂ ਲਈ ਕੁਝ ਨਹੀਂ ਕਰਦੇ ਹਨ ਅਤੇ ਨਾ ਕੁਝ ਕਰਨਾ ਹੈ। ਤੁਸੀਂ ਬੇਸ਼ਕ ਇਨਕੁਆਇਰੀ ਕਰਾ ਕੇ ਵੇਖ ਲਓ। ਇਨ੍ਹਾਂ ਨੇ ਹਰੀਜਨਾਂ ਲਈ ਕੁਝ ਨਹੀਂ ਕੀਤਾ ਹੈ ਅਤੇ ਜੇ ਕੁਝ ਕੀਤਾ ਵੀ ਹੈ ਤਾਂ ਉਹ ਧੱਕਾ ਹੀ ਕੀਤਾ ਹੈ। ..(ਸ਼ੋਰ)...

**Sardar Lachhman Singh Gill**: On a point of order, Sir.

**Mr. Speaker**: Yes,

**चौधरी नेत राम**: आन ए प्वायंट आफ आर्डर सर...(शोर) (विघ्न)।

**Mr. Speaker**: Please take your seat.

**चौधरी नेत राम**: आन ए प्वायंट आफ आर्डर सर——

**Mr. Speaker**: Please take your seat now.

**चौधरी नेत राम**: आन ए प्वायंट आफ आर्डर, सर। स्पीकर साहिब, मेरा प्वायंट आफ आर्डर बहुत जरूरी है। यह मसला बहुत गम्भीर है और मैं अपनी पार्टी की तरफ से इस सदन में इस विषय में विचार प्रकट करना चाहता हूं... (शोर) (विघ्न)

**Mr. Speaker**: This is not the proper language. Please take your seat otherwise I shall have to name you. This is most undesirable.

**ਸਰਦਾਰ ਲਛਮਣ ਸਿੰਘ ਗਿੱਲ**: ਆਨ ਏ ਪੁਆਇੰਟ ਆਫ ਆਰਡਰ, ਸਰ। ਚੀਫ ਮਨਿਸਟਰ ਤੇ ਇਸ ਹਾਊਸ ਦੀ ਚੰਗੀ ਤਰ੍ਹਾਂ ਨਾਲ ਕਾਰਵਾਈ ਚਲਾਉਣ ਦੀ ਰੈਸਪਾਨਸਿਬਿਲਿਟੀ ਹੈ। ਮੈਂ ਦੇਖਦਾ ਹਾਂ ਕਿ ਉਹ ਆਪਣੀ ਸੀਟ ਨੂੰ ਛਡ ਕੇ ਹਰੀਜਨ ਮੈਂਬਰਾਂ ਨੂੰ ਇਨਸਟੀਗੇਟ ਕਰ ਰਹੇ ਹਨ ਅਤੇ ਹਾਊਸ ਦੀ ਕਾਰਵਾਈ ਨਹੀਂ ਚੱਲਣ ਦੇਣਾ ਚਾਹੁੰਦੇ। (ਸ਼ੋਰ)

Sir, You had permitted me to raise a point of order.

**Mr. Speaker**: Yes. But I would request the hon. Member to please sit down.

**Sardar Lachhman Singh Gill**: It is my right and privilege to raise a point of order......

**Mr. Speaker**: This is no point of order......

**Sardar Lachhman Singh Gill**: Sir, first listen to me and then give your ruling.

**Mr. Speaker**: This is no point of order.

**Sardar Lachhman Singh Gill** : I have the right to raise a point of order. ਲੀਡਰ ਆਫ ਦੀ ਹਾਊਸ ਦੀ ਰੈਸਪਾਨਸਿਬਿਲਿਟੀ ਹੈ ਕਿ ਉਹ ਹਾਊਸ ਦੀ ਕਾਰਵਾਈ ਚੰਗੀ ਤਰ੍ਹਾਂ ਨਾਲ ਚਲਾਉਣ ਲਈ ਸਹਿਯੋਗ ਦੇਵੇ । ਪਰ ਉਹ ਆਪਣੀ ਸੀਟ ਨੂੰ ਛਡ ਕੇ ਪਿਛੇ ਚਲਾ ਗਿਆ ਹੈ ਅਤੇ ਉਨ੍ਹਾਂ ਨੂੰ ਇਨਸਟੀਗੇਟ ਕਰ ਰਿਹਾ ਹੈ ਕਿ ਇਸ ਮਸਲੇ ਉਤੇ ਬੋਲਦੇ ਜਾਉ ਤਾਕਿ ਗੌਰਮਿੰਟ ਦੀ ਵਰਸ਼ਨ ਇਸ ਹਾਊਸ ਵਿਚ ਨਾ ਆਵੇ । ਕੀ ਹਾਊਸ ਦੀ ਕਾਰਵਾਈ ਠੀਕ ਢੰਗ ਨਾਲ ਚਲਾਉਣ ਵਿਚ ਲੀਡਰ ਆਫ ਦੀ ਹਾਊਸ ਦੀ ਰੈਸਪਾਨਸਿਬਿਲਿਟੀ ਨਹੀਂ ਹੈ ?

**Mr. Speaker** : This is my responsibility.

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੇਰੇ ਪੁਆਇੰਟ ਆਫ ਆਰਡਰ ਦਾ ਜਵਾਬ ਦਿੱਤਾ ਜਾਵੇ ...।

**Mr. Speaker** : This is no **point** of order.

**ਸਰਦਾਰ ਗੁਰਮੇਜ ਸਿੰਘ** (ਅੰਮ੍ਰਿਤਸਰ ਸ਼ਹਿਰ, ਐਸ. ਸੀ.) : ਸਪੀਕਰ ਸਾਹਿਬ, ਆਪ ਦਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ । (ਸ਼ੋਰ) (ਵਿਘਨ)। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਦਿੱਲੀ ਵਿਚ 50 ਹਰੀਜਨਾਂ ਨੇ ਭੁਖ ਹੜਤਾਲ ਕੀਤੀ ਹੈ ਉਸ ਦੇ ਬਾਰੇ ਸਾਡੀ ਪੂਰੀ ਹਮਦਰਦੀ ਹੈ । ਤਾਂ ਹੀ ਅਸਾਂ ਵਾਕ ਆਉਟ ਕੀਤਾ ਸੀ । ਉਨ੍ਹਾਂ ਨੇ ਮਹਾਤਮਾ ਗਾਂਧੀ ਦੀ ਸਮਾਧੀ ਉਤੇ ਭੁਖ ਹੜਤਾਲ ਕੀਤੀ ਹੈ, ਇਸ ਵਿਚ ਇਕ ਮੰਤਵ ਹੈ । ਉਹ ਇਹ ਹੈ ਕਿ ਮਹਾਤਮਾ ਗਾਂਧੀ ਜੋ ਕਾਂਗਰਸ ਦਾ ਜਨਮਦਾਤਾ ਸੀ ਹਰੀਜਨਾਂ ਦੀ ਚੰਗੀ ਜ਼ਿੰਦਗੀ ਬਸਰ ਕਰਾਉਣ ਦੇ ਹਕ ਵਿਚ ਸੀ । ਉਹ ਆਜ਼ਾਦਾਨਾ ਤੌਰ ਤੇ ਆਪਣੇ ਹੱਕਾਂ ਲਈ ਮੰਗ ਕਰਨ ਬਾਰੇ ਕਹਿੰਦਾ ਸੀ । ਉਸ ਨੇ ਹਰੀਜਨਾਂ ਨੂੰ ਬਾਕੀ ਲੋਕਾਂ ਦੇ ਮੁਕਾਬਲੇ ਵਿਚ ਉਚਾ ਉਠਾਉਣ ਲਈ ਯਤਨ ਕੀਤੇ ਸਨ। ਅਤੇ ਉਹ ਹਰੀਜਨਾਂ ਨੂੰ ਉਪਰ ਉਠਾਉਣ ਲਈ ਪ੍ਰੇਰਣਾ ਦਿੰਦੇ ਸਨ, (ਸ਼ੋਰ) (ਵਿਘਨ) ਉਹ ਅੰਗਰੇਜ਼ ਸਰਕਾਰ ਦੇ ਵੇਲੇ ਹਰੀਜਨਾਂ ਦੇ ਨਾਲ ਛੂਤ ਛਾਤ ਨੂੰ ਦੂਰ ਕਰਨ ਲਈ ਕਹਿੰਦੇ ਰਹੇ ਸਨ, ਅੰਗਰੇਜ਼ਾਂ ਦੇ ਵੇਲੇ ਹਰੀਜਨਾਂ ਨੂੰ ਪਾਣੀ ਬਾਂਸ ਦੀ ਨਾਲੀ ਨਾਲ ਪਿਲਾਇਆ ਜ਼ਾਂਦਾ ਸੀ । ਹੋਟਲਾਂ ਵਿਚ ਖਾਣੇ ਪੀਣੇ ਦੀ ਪਾਬੰਦੀ ਸੀ । (ਸ਼ੋਰ) ਹੁਣ ਜੋ ਹਰੀਜਨਾਂ ਦੀਆਂ ਮੰਗਾਂ ਹਨ ਉਹ ਕਾਂਗਰਸ ਸ਼ਰਕਾਰ ਨੇ ਪੂਰੀਆਂ ਕੀਤੀਆਂ ਹਨ ਅਤੇ ਕਰ ਰਹੀ ਹੈ।

ਮੇਰੇ ਸਾਹਮਣੇ ਬੈਠੇ ਹੋਏ ਚੌਧਰੀ ਦੇਵੀ ਲਾਲ, ਉਨ੍ਹਾਂ ਦੇ ਨਾਲ ਸਵਤੰਤਰ ਪਾਰਟੀ ਦੇ ਮੈਂਬਰ, ਪ੍ਰਜਾਤੰਤਰ ਪਾਰਟੀ ਦੇ ਮੈਂਬਰ ਅਤੇ ਅਕਾਲੀ ਭਾਈ ਜਿਹੜੇ ਹਰੀਜਨਾਂ ਦੀ ਭਲਾਈ ਦੀਆਂ ਗੱਲਾਂ ਕਰਦੇ ਹਨ, ਉਹ ਖੁਦ ਰਾਜੇ, ਮਹਾਰਾਜੇ ਅਤੇ ਜਾਗੀਰਦਾਰਾਂ ਦੀ ਰਖਵਾਲੀ ਕਰਦੇ ਹਨ ਅਤੇ ਹਰੀਜਨਾਂ ਨੂੰ ਪਿੰਡਾਂ ਵਿਚ ਟੱਟੀ ਨਹੀਂ ਬੈਠਣ ਦਿੰਦੇ ਹਨ । ਉਨ੍ਹਾਂ ਤੇ ਕੀ ਉਮੀਦ ਲਾਈ ਜਾ ਸਕਦੀ ਹੈ । ਇਹ ਕਾਂਗਰਸ ਸਰਕਾਰ ਹੀ ਹੈ ਜੋ ਹਰੀਜਨਾਂ ਦੇ ਹਕੂਕਾਂ ਦੀ ਰਾਖੀ ਕਰਦੀ ਹੈ । (ਸ਼ੋਰ) (ਵਿਘਨ) ਮੈਂ ਸਰਕਾਰ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਆਪ ਦੇ ਪਾਸ ਜਿਹੜੀ ਨਜ਼ੂਲ ਲੈਂਡ, ਵੇਸਟ ਲੈਂਡ ਅਤੇ ਇਨਫੀਰਿਅਰ ਲੈਂਡ ਹੈ ਉਹ ਹਰੀਜਨਾਂ ਵਿਚ ਤਕਸੀਮ ਕੀਤੀ ਜਾਵੇ ਅਤੇ ਜੋ ਕਸਟੋਡੀਅਨ ਲੈਂਡ ਹੈ ਉਹ ਜ਼ਮੀਨ ਹਰੀਜਨਾਂ ਨੂੰ ਜਿਸ ਤਰ੍ਹਾਂ ਕਨਸੋਲੀਡੇਸ਼ਨ ਦੇ ਵੇਲੇ ਮਹਿਕਮਾ ਮਾਲ ਨੇ ਜ਼ਮੀਨ ਦੀ ਕੀਮਤ ਮੁਕਰੱਰ ਕੀਤੀ ਹੈ, ਕੀਮਤ ਮੁਕਰਰ ਕਰਕੇ ਦਿੱਤੀ ਜਾਵੇ । ਬੋਲੀ ਫੌਰਨ ਰੋਕ ਦਿੱਤੀ ਜਾਵੇ । ਅਗਰ ਸਰਕਾਰ ਐਸਾ ਨਹੀਂ ਕਰ ਸਕਦੀ ਤਾਂ ਕਸਟੋਡੀਅਨ ਲੈਂਡ ਹਰੀਜਨਾਂ

ਵਿਚ ਨੀਲਾਮ ਕੀਤੀ ਜਾਵੇ । ਜਿਹੜੀ ਸਰਪਲਸ ਲੈਂਡ ਹੈ ਉਹ ਹਰੀਜਨ ਮੁਜ਼ਾਰਿਆਂ ਨੂੰ ਦਿੱਤੀ ਜਾਵੇ । ਇਸ ਜ਼ਮੀਨ ਦੀ ਪੜਤਾਲ ਕਰਕੇ ਹਰੀਜਨਾਂ ਦਾ ਮਸਲਾ ਨਿਪਟਾਇਆ ਜਾਵੇ ।

ਜਿਥੋਂ ਤਕ ਵਤਨ ਪਰਸਤ ਹੋਣ ਦਾ ਸਵਾਲ ਹੈ। ਮੈਂ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਗੁਰੂ ਤੇਗ ਬਹਾਦਰ ਦਾ ਸੀਸ ਦਿੱਲੀ ਵਿਚੋਂ ਲਿਆਉਣ ਦਾ ਮਸਲਾ ਸੀ ਤਾਂ ਉਹ ਸਾਡੇ ਹੀ ਬਜ਼ੁਰਗ ਬਾਬਾ ਜੀਵਨ ਸਿੰਘ ਨੇ ਲਿਆਂਦਾ ਸੀ। ਉਸ ਵੇਲੇ ਗੁਰੂ ਗੋਬਿਦ ਸਿੰਘ ਜੀ ਨੇ ਬਾਬੇ ਜੀਵਨ ਸਿੰਘ ਨੂੰ ਛਾਤੀ ਨਾਲ ਲਾ ਕੇ ਕਿਹ ਸੀ—

ਰੰਗਰੇਟਾ ਗੁਰੂ ਕਾ ਬੇਟਾ

ਇਸ ਦਾ ਮਤਲਬ ਹੈ ਕਿ ਉਨ੍ਹਾਂ ਦੀਆਂ ਰਗਾਂ ਵਿਚ ਗ਼ੈਰਤ ਦਾ ਖ਼ੂਨ ਸੀ ਅਤੇ ਉਹ ਗੁਰੂ ਦਾ ਬੇਟਾ ਸੀ। ਅਸੀਂ ਉਸ ਗ਼ੈਰਤ ਮੰਦ ਬਾਬੇ ਜੀਵਨ ਸਿੰਘ ਦੀ ਗ਼ੈਰਤ ਮੰਦ ਸੰਤਾਨ ਹਾਂ। ਅਸੀਂ ਨੇਫਾ ਅਤੇ ਲੱਦਾਖ ਜਿਹੀਆਂ ਪਹਾੜੀਆਂ ਤੇ ਜਾ ਕੇ ਲੜੇ ਹਾਂ । ਸਾਡੇ ਬਹਾਦਰਾਂ ਨੇ ਆਪਣੇ ਆਪ ਨੂੰ ਉਥੇ ਕੁਰਬਾਨ ਕੀਤਾ ਅਤੇ ਦੁਸ਼ਮਨਾਂ ਨੂੰ ਰੋਕ ਕੇ ਕੌਮ ਦਾ ਸਿਰ ਉੱਚਾ ਕੀਤਾ ਹੈ (ਸ਼ੋਰ) (ਵਿਘਨ)

ਸਪੀਕਰ ਸਾਹਿਬ, ਜਿਸ ਤਰ੍ਹਾਂ ਕੋਈ ਬੇਟਾ ਆਪਣੇ ਬਾਪ ਨਾਲ ਨਾ-ਰਾਜ਼ਗੀ ਮਹਿਸੂਸ ਕਰਦਾ ਹੈ ਅਸੀਂ ਹਰੀਜਨਾਂ ਨੇ ਉਥੇ ਭੁਖ ਹੜਤਾਲ ਕਰਕੇ ਮਹਾਤਮਾ ਗਾਂਧੀ ਜੀ ਨਾਲ ਨਾਰਾਜ਼ਗੀ ਪ੍ਰਗਟ ਕੀਤੀ ਹੈ, ਅਸੀਂ ਆਸ ਕਰਦੇ ਹਾਂ ਕਿ ਕਾਂਗਰੇਸ ਸਰਕਾਰ ਗਾਂਧੀ ਜੀ ਦੀ ਜੋ ਚਲਾਈ ਹੋਈ ਜਮਾਤ ਹੈ ਇਹ ਉਨ੍ਹਾਂ ਦੀਆਂ ਮੰਗਾਂ ਨੂੰ ਪੂਰਾ ਕਰ ਕੇ ਉਨ੍ਹਾਂ ਦੀ ਹੌਸਲਾ ਅਫਜ਼ਾਈ ਕਰੇਗੀ ।

**श्रीमती शन्नो देवी** ( उपाध्यक्षा ): आन ए प्वायंट आफ आर्डर, सर । स्पीकर साहिब, यह बहुत गम्भीर मामला है जिस के लिए खास तौर पर वक्त मुकर्रर हुआ है । मैं आप की मार्फत लीडर आफ दी हाउस से दरखास्त करना चाहती हूं कि गवर्नमैंट इस के मुताल्लिक क्या करती है, वह बता दिया जाए ताकि जो इतना शोरोगुल हाउस में हो रहा है यह खत्म हो जाए । यह अच्छा नहीं मालूम देता कि इस गम्भीर मामले पर दोनों तरफ से शोर हो ।

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਇਸ ਹਾਊਸ ਵਿਚ ਬਹੁਤ ਸਾਰਿਆਂ ਹਰੀਜਨਾਂ ਨੇ ਗੰਭੀਰਤਾ ਨਾਲ ਤਕਰੀਰਾਂ ਕੀਤੀਆਂ ਹਨ, ਮਗਰ ਇਸ ਵੇਲੇ ਚੀਫ ਮਨਿਸਟਰ ਸਾਹਿਬ ਪਿੱਛੇ ਬੈਠ ਗਏ ਹਨ ਅਤੇ ਜੋ ਹਰੀਜਨ ਮੈਂਬਰ ਬੋਲਣ ਲਈ ਖੜਾ ਹੋਇਆ ਹੈ ਉਸ ਨੂੰ ਉਥੇ ਬੈਠ ਕੇ ਪੋਤਸਾਹਿਤ ਕਰ ਰਹੇ ਹਨ, ਅਤੇ ਹਾਊਸ ਦੀ ਕਾਰਵਾਈ ਵਿਚ ਵਿਘਨ ਪਾ ਰਹੇ ਹਨ।

**ਮਾਲ ਮੰਤਰੀ** (ਸਰਦਾਰ ਅਜਮੇਰ ਸਿੰਘ) : ਸਾਪੀਕਰ ਸਾਹਿਬ, ਮੈਂ ਇਸ ਗੰਭੀਰ ਮਸਲੇ ਉਤੇ ਆਪ ਦੇ ਰਾਹੀਂ ਗੌਰਮਿੰਟ ਦੀ ਵਰਜ਼ਨ ਇਸ ਹਾਊਸ ਵਿਚ ਰਖਣਾ ਚਾਹੁੰਦਾ ਹਾਂ।

**ਕਾਮਰੇਡ ਗੁਰਬਖਸ਼ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਆਪ ਦੀ ਰੂਲਿੰਗ ਚਾਹੁੰਦਾ ਹਾਂ ਕਿ ਇਥੇ ਦਾਸ ਕਮੀਸ਼ਨ ਦੇ ਕਿਸੀ ਫੈਸਲੇ ਦੀ ਭਿਣਕ ਪੈ ਗਈ ਹੈ ਜਿਸ ਦੇ ਕਾਰਨ ਮੁਖ ਮੰਤਰੀ ਸਾਹਿਬ ਆਪਣੀ ਸੀਟ ਛਡ ਕੇ ਪਿੱਛੇ ਚਲੇ ਗਏ ਹਨ ?

**Mr. Speaker** : This is in bad taste.

**ਮਾਲ ਮੰਤਰੀ** : ਸਪੀਕਰ ਸਾਹਿਬ, ਇਹ ਬਹੁਤ ਗੰਭੀਰ ਮਸਲਾ ਹੈ । ਅਗਰ ਮੈਂਬਰ ਸਾਹਿਬ

[ਮਾਲ ਮੰਤਰੀ]

ਗੌਰਮਿੰਟ ਦਾ ਪੁਆਇੰਟ ਆਫ ਵਿਊ ਸੁਣਨਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਸ਼ੋਰ ਨਹੀਂ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਜਿਸ ਵੇਲੇ ਇਥੇ ਅੰਗਰੇਜ਼ਾਂ ਦੀ ਹਕੂਮਤ ਸੀ ਤਾਂ ਉਸ ਵੇਲੇ ਦੇ ਹਾਲਾਤ ਅਤੇ ਅਜ ਦੇ ਹਾਲਾਤ ਦਾ ਮੁਕਾਬਲਾ ਕੀਤਾ ਜਾਵੇ ਤਾਂ ਇਹ ਗਲ ਕਹਿਣੀ ਪਵੇਗੀ ਕਿ ਹਰੀਜਨਾਂ ਦੀ ਭਲਾਈ ਲਈ, ਲੈਂਡ ਲੈਸ ਅਤੇ ਗਰੀਬਾਂ ਦੀ ਭਲਾਈ ਲਈ ਸਰਕਾਰ ਨੇ ਮਦਦ ਕੀਤੀ ਹੈ.................. .. ..

**ਸ੍ਰੀ ਸਪੀਕਰ** : ਤੁਸੀਂ ਕਿੰਨੀ ਦੇਰ ਵਿਚ ਸਪੀਚ ਖਤਮ ਕਰੋਗੇ। (How much time the hon. Minister will take to finish his speech?)

**ਮਾਲ ਮੰਤਰੀ** : ਮੈਂ 15 ਮਿੰਟਾਂ ਵਿਚ ਆਪਣੀ ਸਪੀਚ ਖਤਮ ਕਰ ਦੇਵਾਂਗਾ।

**Mr. Speaker** : Then the House stands extended till 5.20 p.m.

**ਸਰਦਾਰ ਲਛਮਣ ਸਿੰਘ ਗਿੱਲ**: ਸਪੀਕਰ ਸਾਹਿਬ, ਮਾਨਯੋਗ ਮੈਂਬਰਾਂ ਨੇ ਗਵਰਨਰ ਦੀ ਪਾਰਟੀ ਅਟੈਂਡ ਕਰਨ ਭੀ ਜਾਣਾ ਹੈ।

**ਸ੍ਰੀ ਸਪੀਕਰ** : ਮੈਂਬਰਾਂ ਨੂੰ ਗਵਰਨਰ ਦੀ ਪਾਰਟੀ ਅਟੈਂਡ ਕਰਨ ਲਈ 10 ਮਿਨਟ ਹਨ, ਮੈਂਬਰਜ਼ ਫਿਰ ਵੀ ਇਨ ਟਾਈਮ ਉਥੇ ਪਹੁੰਚ ਸਕਦੇ ਹਨ (There will still be 10 minutes more and the hon. members will be able to reach there to attend the party in time.)

**ਮਾਲ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅੰਗ੍ਰੇਜ਼ਾਂ ਦੇ ਵੇਲੇ ਹਰੀਜਨਾਂ ਕੋਲ ਕੋਈ ਜਗ੍ਹਾ ਅਤੇ ਮਕਾਨ ਨਹੀਂ ਸਨ। ਉਨ੍ਹਾਂ ਕੋਲ ਸ਼ਾਮਲਾਤ ਜ਼ਮੀਨ ਨਹੀਂ ਸੀ। ਜ਼ਮੀਨਾਂ ਦੇ ਉਹ ਮਾਲਿਕ ਨਹੀਂ ਸਨ, ਮੈਂ ਸਮਾਜ ਦੀ ਗੱਲ ਟੇਕ ਅਪ ਨਹੀਂ ਕਰਦਾ। ਪਰ ਕਾਂਗ੍ਰਸਰਾਜ ਵਿਚ ਇਨ੍ਹਾਂ ਨੂੰ ਸਹੂਲਤਾਂ ਮਿਲੀਆਂ ਹਨ। ਉਸ ਦੇ ਬਾਅਦ ਭੀ ਕਹਿਣਾ ਕਿ ਕਾਂਗਰਸ ਸਰਕਾਰ ਨੇ ਗ਼ਲਤ ਬਿਆਨੀ ਕੀਤੀ ਹੈ, ਕਰੜੇ ਸ਼ਬਦ ਵਰਤੇ ਹਨ, ਇਹ ਗ਼ਲਤ ਗਲ ਹੈ। ਅਸੀਂ 6, 47,400 ਦੇ ਲਗ-ਭਗ ਜ਼ਮੀਨਾਂ ਦੇ ਮਾਲਕ ਬਣਾਏ ਹਨ ਅਤੇ ਲਖਾਂ ਦੀ ਸੰਖਿਆ ਵਿਚ ਅਦਨਾ ਮਾਲਕਾਂ ਨੂੰ ਉਚੇ ਮਾਲਿਕ ਬਣਾਇਆ ਹੈ।

ਹਰੀਜਨਾਂ ਵਾਸਤੇ ਤਹਿ ਜ਼ਮੀਨ ਦਾ ਵੀ ਕਾਨੂੰਨ ਬਣਾਇਆ ਹੋਇਆ ਹੈ ਕਿ ਉਹ ਮਾਲਿਕ ਰਹੇਗਾ। ਇਹ ਛੋਟੀ ਜਿਹੀ ਗਲ ਨਹੀਂ ਹੈ, ਇਹ ਬਹੁਤ ਵੱਡ ਗਲ ਹੈ, ਕਿ ਉਨ੍ਹਾਂ ਨੂੰ ਆਊਸਟ ਨਾ ਕੀਤਾ ਜਾਵੇ। ਇਸ ਖਿਆਲ ਦੇ ਮਾਤਹਿਤ ਕਿ ਜਿਸ ਹਰੀਜਨ ਦਾ ਲੈਂਡ ਨਾਲ ਤਅਲੁਕ ਹੈ, ਖੇਤੀ ਕਰਦਾ ਹੈ ਉਸ ਨੂੰ ਲੈਂਡ ਲੈ ਕੇ ਦੇਣੀ ਹੈ, ਇਹ ਜ਼ਮੀਨ ਦੇ ਕਾਨੂੰਨ ਬਣਾਏ ਹਨ। ਚੂੰਕਿ ਵਿਧਾਨ ਨੇ ਰਾਈਟ ਦਿੱਤਾ ਹੈ ਕਿ ਹਰ ਕੋਈ ਆਦਮੀ ਆਪਣੇ ਹਕ ਵਾਸਤੇ ਸੁਪ੍ਰੀਮ ਕੋਰਟ ਤਕ ਲੜ ਸਕਦਾ ਹੈ, ਅਸਾਂ ਐਪ੍ਰੋਪ੍ਰੀਏਟ ਕਨੂੰਨ ਦੇ ਰਾਹੀਂ ਜ਼ਮੀਨ ਹਾਸਲ ਕਰਨ ਦਾ ਜਤਨ ਕੀਤਾ ਹੈ। ਨੌ ਕਿਸਮ ਦੀਆਂ ਸਕੀਮਾਂ ਹਨ ਜਿਨ੍ਹਾਂ ਦੀ ਰਾਹੀਂ ਹੋਲੀ ਜਾਂ ਪਾਰਸ਼ਲੀ ਹਰੀਜਨ ਸ਼ੈਡੂਲਡ ਕਾਸਟਸ, ਨਾਨ-ਪ੍ਰੋਪਰਾਇਟਰਜ਼, ਲੈਂਡ-ਲੈਸ ਟੈਨੈਂਟਸ ਨੂੰ ਅਤੇ ਲੇਬਰਰਜ਼ ਨੂੰ ਜ਼ਮੀਨਾਂ ਦੇਣ ਦਾ ਜਤਨ ਕੀਤਾ ਹੈ। 1960 ਵਿਚ ਨਜ਼ੂਲ ਲੈਂਡ ਰੂਲਜ਼ ਬਣਾਏ ਗਏ ਸਨ। ਮੇਰੇ ਦੋਸਤ ਕਹਿੰਦੇ ਹਨ ਕਿ ਉਹ ਜ਼ਮੀਨ ਪਹਿਲਾਂ ਹੀ ਦਿੱਤੀ ਹੋਈ ਸੀ। ਇਹ ਗੱਲ ਗ਼ਲਤ ਹੈ। ਪਹਿਲੇ ਜ਼ਮੀਨ ਲੀਜ਼ ਤੇ ਦਿੱਤੀ ਹੋਈ ਸੀ, ਹੁਣ ਉਨ੍ਹਾਂ ਲਈ ਪ੍ਰੋਪਰਾਈਟਰੀ ਰਾਈਟਸ ਸੀਕਿਓਰ ਕਰ ਰਹੇ ਹਾਂ। (Thumping) 1960 ਵਿਚ ਇਕ ਲਖ ਏਕੜ ਜ਼ਮੀਨ,

[Pandit Chiranji Lal Sharma]

> by notification, and upon such appeal the appellate authority may pass such orders as it deems fit confiming, varying or reversing the order appealed against, and may pass such consequential or incidental orders as may be necessary.

Mr. Speaker, Sir, If you will kindly refer to Clause 3 or Clause 4 of the Bill, you will kindly note that these two clauses make provision for prohibition of objectionable performances. Clause 3 refers to some sort of permanent prohibition and clause 4 refers to temporary prohibition of objectionable performances. Now, Sir, with your permission, I would read out Clauses 6 and 7 of the Bill. Clause 6 reads —

> Any person on whom a copy of the order referred to in section 3 or section 4 is served and who does, or willingly permits, any act in disobedience of such order, shall, on conviction, be punishable with imprisonment for a term which may extend to three months, or with fine which may extend to one thousand rupees, or with both.

This is the penal clause for disobeying the order. Clause 7 deals with penalty for disobeying prohibition. It says —

> Any person who, after the publication of an order under sub-section(3) or section 3 or during the period when an order made under section 4 is in force, organizes or is responsible for the conduct of, or who with the knowledge that such an order under section 3 or section 4 is in force takes part in, the performance prohibited thereby or any performance substantially the same as the performance so prohibited, shall on conviction, be punishable with imprisonment for a term which may extend to three months, or with fine which may extend to one thousand rupees, or with both.

(*At this stage, Sardar Gurnam Singh, a member of the Panel of Chairmen occupied the Chair*)

Mr. Chairman, these two clauses, i.e., clauses 6 and 7 are penal clauses. I may submit, Sir, that provision for appeal against these penal clauses is missing from the Bill.

**ਕਾਮਰੇਡ ਮੱਖਣ ਸਿੰਘ ਤਰਸਿੱਕਾ :** ਆਨ ਏ ਪੁਆਇੰਟ ਆਫ ਆਰਡਰ, ਸਰ। ਬਾਹਰ ਬੜਾ ਵਡਾ ਜਲੂਸ ਨਿਕਲ ਰਿਹਾ ਹੈ। ਗਿਆਨੀ ਕਰਤਾਰ ਸਿੰਘ ਦਾ ਪੱਤਾ ਕੱਟ ਗਿਆ ਹੈ ਅਤੇ ਡਾਕਟਰ ਜਗਜੀਤ ਸਿੰਘ ਮੈਂਬਰ ਹੋ ਗਿਆ ਹੈ।

**Mr. Chairman :** I would request the hon. Member Pandit Chiranji Lal Sharma to continue his speech.

**ਸਰਦਾਰ ਲਛਮਣ ਸਿੰਘ ਗਿੱਲ :** ਗਿਆਨੀ ਮਰ ਗਿਆ ਹੈ ?

**ਸਰਦਾਰ ਗੁਰਬੰਤਾ ਸਿੰਘ :** ਨੋ, ਨੋ, ਉਹ ਜ਼ਿੰਦਾ ਹਨ। ਉਹ ਤੁਹਾਨੂੰ ਮਾਰ ਕੇ ਮਰਨਗੇ।

**ਸਰਦਾਰ ਲਛਮਣ ਸਿੰਘ ਗਿੱਲ :** ਅਛਾ, ਫਿਰ ਸਿਆਸੀ ਮੌਤ ਹੋਣੀ ਹੈ। ਸਿਆਸੀ ਤੌਰ ਤੇ ਮਰ ਗਏ। ਤੁਸੀਂ ਮਾਤਮ ਪੁਰਸੀ ਤੇ ਆਏ ਹੋ।

**Planning and Public Works Minister :** He is alive.

**Pandit Chiranji Lal Sharma :** Mr. Chairman, Sir. It was rightly pointed out by you yesterday when you were speaking on this Bill that there is no provision in the Bill for appeal. I fail to understand how at that moment, the hon. Home Minister wanted to invite your attention to the provision of an appeal in the Bill.

**Mr. Chairman :** He was pointing out that clause 10 dealing with appeal relates to clauses 3 and 4 of the bill. But I also said that these prohibitory orders should be appealable.

**Pandit Chiranji Lal Sharma :** The hon. Home Minister, Sir, invited your attention to clause 10 of the Bill.

**ਸਰਦਾਰ ਲਛਮਣ ਸਿੰਘ ਗਿੱਲ :** ਆਨ ਏ ਪਆਇੰਟ ਆਫ ਆਰਡਰ, ਸਰ । ਹੁਣੇ ਇਤਲਾਹ ਮਿਲੀ ਹੈ ਕਿ ਗਿਆਨੀ ਕਰਤਾਰ ਸਿੰਘ ਮਰ ਗਿਆ ਹੈ । ਮੇਰੀ ਅਰਜ਼ ਹੈ ਕਿ ਹਾਊਸ ਨੂੰ ਉਨਾਂ ਦੀ ਆਤਮਾ ਦੀ ਸ਼ਾਂਤੀ ਲਈ ਦੋ ਮਿੰਟ ਅਰਦਾਸ ਕਰਨੀ ਚਾਹੀਦੀ ਹੈ ।

**Mr. Chairman :** Giani Kartar Singh is alive. This is no point of Order.

**ਸਰਦਾਰ ਲਛਮਣ ਸਿੰਘ ਗਿੱਲ :** ਜੇਕਰ ਸਿਆਸੀ ਤੌਰ ਤੇ ਮਰੇ ਹਨ ਤਾਂ ਮੇਰੀ ਗਲਤੀ ਹੈ ।

**ਆਵਾਜ਼ਾਂ :** ਉਹ ਤੁਹਾਨੂੰ ਮਾਰ ਕੇ ਮਰਨਗੇ ।

**Pandit Chiranji Lal Sharma :** Mr. Chairman, Sir, caluse 10 of the Bill makes a provision for appeal by a person who feels aggrieved against the order passed under clause 3 or clause 4. But I do not understand if there is any provision for appeal against conviction. I feel that there should have been some provision for appeal in the Bill.

**Mr. Chairman :** That is what I pointed out to the hon. Home Minister yesterday. He said that appeal lies under the Criminal Procedure Code. I, however, pointed out to him that the necessary provision for appeal should be there in the Bill. He will reply to that.

**Pandit Chiranji Lal Sharma :** Then, Sir, I will read out clause 11 of the Bill—

> Where no order under section 3 or section 4 has been made in respect of any performnce, nothing in this Act shall bar a prosecution under the Indian Penal Code (Central Act XLV of 1860) or any other law for the time being in force.

I do not know whether any appeal against conviction under clauses 6 or 7, will be made under the Criminal Procedure Code or under this Bill. I would, therefore, request the hon. Home Minister to clarify the position of the Government or clarify the position of law because usually when bills are self contained, provisions for appeals or revisions are made therein. It is only on this point that I have to invite the attention of the hon. Home Minister and I hope, he will kindly clarify the point. Thank you.

**Comrade Ram Chandra** (Nurpur) : Sir, I beg to move—

> That the Punjab Dramatic Performances Bill, as passed by the Punjab Legislative Council, be referred to a select Committee consisting of—
>
> (1) Pandit Mohan Lal, Home Minister
>
> (2) Sardar Gulab Singh, Chief Parliamentary Secretary,
>
> (3) Sardar Gurnam Singh.
>
> (4) Sardar Kulbir Singh.

[Comrade Ram Chandra]

(5) Sardar Gurdial Singh Dhillon

(6) Comrade Ram Piara

(7) Shri Fateh Chand Vij

(8) Comrade Jangir Singh 'Joga'.

(9) Comrade Ram Kishan

(10) Shri Balramji Das Tandon, and

(11) Comrade Ram Chandra

with a direction to make a Report within three months.

चेयरमैन साहिब, मैं यह अर्ज़ करना चाहता हूं कि यह बिल फंडामैंटल लिबर्टीज़ से ताल्लुक रखता है क्योंकि ड्रामे करने पर पाबंदियां लगाई जा रही हैं। इसी प्रकार अंग्रेज़ी राज में भी ड्रामों पर पाबन्दियां लगाई जाती थीं, ड्रामे कानूनन रोक दिये जाते थे। मुझे अफसोस है कि हमारी अपनी गवर्नमैंट होते हुए भी वही रीकोर्स अडाप्ट किये जा रहे हैं। बिल को ड्राफ्ट करने में भी कई नुक्स रह गए हैं। मेरी पहली खाहिश यह थी कि इस को सरकुलेट किया जाए लेकिन अगर मैं यह मोशन लाता तो यह कहा जाना था कि इस में ज्यादा देर लग जाएगी, इस लिये मैं प्रार्थना करना चाहता हूं कि इस को सीलैक्ट कमेटी में भेज दिया जाए ताकि ड्राफ्टिंग के नुकायस भी दूर कर दिये जाएं और साथ ही यह भी देख लिया जाए कि यह पाबन्दियां जो लगाई जा रही हैं इन से फंडामैंटल राईट्स तो खत्म नहीं होते। मैं लम्बी तकरीर नहीं करना चाहता। यह आशा करता हूं कि गवर्नमैंट मेरी अमैंडमैंट को मान कर इसे सिलैक्ट कमेटी के सुपुर्द कर देगी।

**Mr. Chairman** : Motiton moved—

That the Punjab Dramatic Performances Bill, as passed by the Punjab Legislative Council, be referred to a Select Committee consisting of—

(1) Pandit Mohan Lal, Home Minister,

(2) Sardar Gulab Singh , Chief Parliamentary Secretary

(3) Sardar Gurnam Singh

(4) Sardar Kulbir Singh

(5) Sardar Gurdial Singh Dhillon,

(6) Comrade Ram Piara,

(7) Shri Fateh Chand Vij,

(8) Comrade Jangir Singh 'Joga',

(9) Comrade Ram Kishan

(10) Shri Balramji Das Tandon, and

(11) Comrade Ram Chandra

with a direction to make a Report within three months.

**चौधरी इन्द्र सिंह मलिक** (सफीदों) : गुज़ारिश यह है कि यह बिल लोगों की आज़ादी को कब्ज़ करने के लिये लाया गया है। गवर्नमैंट की अपनी मर्ज़ी होगी कि जिस ड्रामे या

परफार्मेंस को चाहे करने की इजाज़त दे दें और जिस को न चाहे न इजाज़त दे। इस में और भी कई फ्ला हैं। सैक्शन 6 और 7 के मातहत यह नहीं बताया गया कि अपील कहां की जाएगी। ड्रामैटिक परफार्मेंस करने वाले जो इन का हुक्म नहीं मानेंगे उन को सैक्शन 6 और 7 के मातहत सज़ा दे दी जाएगी। यह क्लियर नहीं किया कि क्या आई. पी. सी. हावी होगा या सैक्शन 6 और 7 होगा। इस लिये मैं कामरेड राम चन्द्र की मोशन की ताईद करता हूं कि इस को सिलैक्ट कमेटी के हवाले किया जाना चाहिए।

यह बिल सीलैक्ट कमेटी के पास जाना चाहिए ताकि वहां पर इस के सभी ड्राबैक्स पर विचार किया जाए और ऐपीलेट अथारिटी वाली क्लाज़ को भी शामिल करके इस पर पूरे तौर पर सोच विचार कर के यहां पर पेश किया जाए। मैं होम मिनिस्टर साहिब से दरखास्त करूंगा कि वह इस मोशन को मान लें और बिल को सिलैक्ट कमेटी के सुपुर्द किया जाए।

12.00 noon

**Mr. Chairman** : Does the Home Minister agree to the motion moved by Comrade Ram Chandra ?

**गृह मन्त्री** : सीलैक्ट कमेटी वाली मोशन को मैं नहीं मानता। मैं ऐक्सप्लेन करूंगा। I am opposing the motion, Sir.

**Mr. Chairman** : I just enquired this to save the time of the House.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਰੋਪੜ) : ਚੇਅਰਮੈਨ ਸਾਹਿਬ, ਮੈਂ ਇਸ ਬਿਲ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ ਇਹ ਜਿਹੜਾ 'ਡਰਾਮੇ ਖੇਡਣ' ਬਿਲ ਹੈ ਇਹ ਸੰਨ 1876 ਦੇ ਡਰਾਮੇ ਖੇਡਣ ਐਕਟ ਦੀ ਥਾਂ ਲੈਣ ਲਈ ਲਿਆਂਦਾ ਗਿਆ ਹੈ। ਮੈਨੂੰ ਇਸ ਗੱਲ ਦੀ ਬੜੀ ਹੈਰਾਨੀ ਹੋਈ, ਜਦੋਂ ਮੈਂ ਇਹ ਦੇਖਿਆ ਕਿ ਸਰਕਾਰ ਇਹ ਬਿਲ ਲਿਆ ਰਹੀ ਹੈ। ਚੇਅਰਮੈਨ ਸਾਹਿਬ, ਅੰਗਰੇਜ਼ਾਂ ਨੇ ਇਹ ਡਰਾਮੇ ਖੇਡਣ ਐਕਟ ਕੁਝ ਖਾਸ ਆਸ਼ਿਆਂ ਨੂੰ ਮੁਖ ਰਖਕੇ ਲਿਆਂਦਾ ਸੀ। ਉਸ ਵੇਲੇ ਇਥੇ ਦੇਸ਼ ਵਿਚ ਆਜ਼ਾਦੀ ਦੀ ਬੜੀ ਭਰਪੂਰ ਤਹਿਰੀਕ ਚਲ ਰਹੀ ਸੀ। ਦੇਸ਼ ਦੇ ਲੋਕ ਬੜੇ ਵੱਡੇ ਪੈਮਾਨੇ ਤੇ ਅਨਪੜ੍ਹ ਸਨ। ਇਨ੍ਹਾਂ ਲੋਕਾਂ ਨੂੰ ਆਜ਼ਾਦੀ ਦੀ ਲਹਿਰ ਵਿਚ ਸ਼ਾਮਲ ਕਰਨ ਲਈ ਸਦੀਆਂ ਤੋਂ ਸਾਡੇ ਮੁਲਕ ਵਿਚ ਜਿਹੜੀ ਪ੍ਰਥਾ ਚਲਦੀ ਆ ਰਹੀ ਹੈ ਲੋਕਾਂ ਨੂੰ ਕਲਾ ਰਾਹੀਂ, ਡਰਾਮਿਆਂ ਰਾਹੀਂ ਉਤਸ਼ਾਹਿਤ ਕੀਤਾ ਜਾਵੇ ਔਰ ਆਜ਼ਾਦੀ ਦੇ ਅੰਦੋਲਨ ਵਿਚ ਨਾਲ ਰਲਾਇਆ ਜਾਵੇ, ਡਰਾਮੇ ਕੀਤੇ ਜਾਂਦੇ ਸੀ। ਆਜ਼ਾਦੀ ਦੀ ਇਸ ਲਹਿਰ ਵਿਚ ਦੇਸ਼ ਵਿਚ ਸੈਂਕੜਿਆਂ ਬਲਕਿ ਹਜ਼ਾਰਾਂ ਦੀ ਗਿਣਤੀ ਵਿਚ ਡਰਾਮੇ ਖੇਡੇ ਗਏ।

**Mr. Chairman** : Is the hon. Member opposing the motion or speaking in support of it ?

**Comrade Shamsher Singh Josh** : I am opposing the Bill.

**Mr. Chairman** : At this stage, the motion is whether this Bill should be referred to the Joint Select Committee or not. I would like the hon. Member to confine his speech to the motion before the House.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਜਦੋਂ ਅਜੇ ਮੈਂ ਬੋਲਣ ਲਈ ਉਠਿਆ ਹੀ ਸੀ ਤਾਂ ਮੇਰਾ ਖਿਆਲ ਸੀ ਕਿ ਚੂੰਕਿ ਬਿਲ ਦੀ ਸੈਕੰਡ ਰੀਡਿੰਗ ਤੇ ਸ਼ਾਇਦ ਮੌਕਾ ਨਾ ਮਿਲ ਸਕੇ ......

**Mr. Chairman** : All right, the discussion will be carried on simultaneously both on the bill and the motion.

**कामरेड राम चन्द्र** : चेयरमैन साहिब, पहले सीलैक्ट कमेटी वाली मोशन का फैसला कर लें और उस के बाद जैसा चाहें वैसा कर लें।

**Mr. Chairman** : As I have already said, the dicussion will be carried on both on the Bill as well as the motion.

**Chaudhri Inder Singh Malik:** It is the motion that we are discussing at present. Let it be first disposed of.

**Mr. Chairman** : The House is discussing both the Bill and the motion.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਅਗਰੇਜ਼ਾਂ ਦਾ ਇਹ ਐਕਟ ਪਾਸ ਕਰਨ ਦਾ ਆਸ਼ਾ ਇਹੋ ਸੀ ਕਿ ਆਜ਼ਾਦੀ ਦੀ ਲਹਿਰ ਨੂੰ ਕਿਸੇ ਨਾ ਕਿਸੇ ਢੰਗ ਨਾਲ ਦਬਾਇਆ ਜਾਏ। ਆਜ਼ਾਦੀ ਤੋਂ ਬਾਅਦ ਇਸ ਐਕਟ ਦੇ ਅਧੀਨ ਸਾਡੇ ਸੂਬੇ ਵਿਚ ਪੰਜਾਬ ਸਰਕਾਰ ਨੇ ਡਰਾਮੇ ਖੇਡਣ ਤੇ ਬਹੁਤ ਸਾਰੀਆਂ ਪਾਬੰਦੀਆਂ ਲਗਾਈਆਂ। ਹੁਸ਼ਿਆਰਪੁਰ, ਅੰਬਾਲਾ, ਜਾਲੰਧਰ, ਫਿਰੋਜ਼ਪੁਰ ਜ਼ਿਲ੍ਹਿਆਂ ਵਿਚ ਡਰਾਮਿਆਂ ਦੇ ਖੇਡਣ ਉਤੇ ਪਾਬੰਦੀਆਂ ਲਗਾਈਆਂ ਗਈਆਂ।

**Chaudhri Inder Singh Malik** : The House is not in quorum. So no further discussion can be allowed.

**Mr. Chairman** : There are 17 Members present in the House. The quorum is there. Comrade Josh should go on with his speech.

**ਕਾਮਰੇਡ ਸਮਸ਼ੇਰ ਸ਼ਿੰਘ ਜੋਸ਼** : ਸਾਡੇ ਸੂਬੇ ਵਿਚ ਇਸ ਐਕਟ ਦੇ ਅਧੀਨ ਸਰਕਾਰ ਨੇ ਬਹੁਤ ਸਾਰੇ ਜ਼ਿਲ੍ਹਿਆਂ ਵਿਚ ਪਾਬੰਦੀਆਂ ਲਗਾਈਆਂ। ਖਾਸ ਤੌਰ ਤੇ ਕਿਸਾਨ ਸਭਾ ਔਰ ਕਮਿਊਨਿਸਟ ਪਾਰਟੀਆਂ ਦੀਆਂ ਜਿਹੜੀਆਂ ਡਰਾਮੈਟਿਕ ਕਲੱਬਾਂ ਸਨ ਉਨ੍ਹਾਂ ਉਤੇ ਬਹੁਤ ਪਾਬੰਦੀਆਂ ਲਗਾਈਆਂ। ਉਹ ਸਾਰੇ ਕੇਸ ਹਾਈ ਕੋਰਟ ਦੇ ਨੋਟਿਸ ਵਿਚ ਵੀ ਆਏ। ਹੇਠਲੀਆਂ ਅਦਾਲਤਾਂ ਨੇ ਉਨ੍ਹਾਂ ਨੂੰ ਸਜ਼ਾਵਾਂ ਦਿੱਤੀਆਂ ਪਰ ਹਾਈ ਕੋਰਟ ਨੇ ਉਨ੍ਹਾਂ ਕੇਸਿਜ਼ ਵਿਚ ਉਸ ਐਕਟ ਦੀ ਸੈਕਸ਼ਨ 3 ਨੂੰ ਅਲਟਰਾ ਵਾਇਰਸ ਕਰਾਰ ਦਿੱਤਾ। ਸੰਨ 1958 ਵਿਚ ਕਿਸਾਨ ਕਾਨਫਰੰਸ ਹੋਈ। ਉਸ ਵਿਚ ਖੁਸ਼ ਹੈਸੀਅਤੀ ਟੈਕਸ ਦੇ ਖਿਲਾਫ ਜਿਹੜਾ ਕਿ ਪੰਜਾਬ ਸਰਕਾਰ ਨੇ ਪੰਜਾਬ ਦੇ ਕਿਸਾਨਾਂ ਉਤੇ 121 ਕਰੋੜ ਰੁਪਏ ਦਾ ਲਗਾਇਆ ਸੀ ਡਰਾਮਾ ਖੇਡਿਆ ਗਿਆ। ਉਸ ਡਰਾਮੇ ਦੇ ਖੇਡਣ ਦੇ ਉਤੇ ਜਦ ਕਿ ਉਹ ਡਰਾਮਾ ਖੇਡਿਆ ਜਾ ਰਿਹਾ ਸੀ ਖੇਡਣ ਵਾਲਿਆਂ ਨੂੰ ਗਰਿਫਤਾਰ ਕਰ ਲਿਆ ਗਿਆ ਔਰ ਹੁਕਮ ਦੇ ਦਿੱਤਾ ਗਿਆ ਕਿ ਡਰਾਮਾ ਨਹੀਂ ਖੇਡ ਸਕਦੇ। ਉਹ ਕੇਸ ਹਾਈ ਕੋਰਟ ਵਿਚ ਆਇਆ ਔਰ ਹਾਈ ਕੋਰਟ ਨੇ ਵੀ ਉਹੀ ਰੂਲਿੰਗ ਦਿੱਤੀ ਜਿਸ ਦਾ ਜ਼ਿਕਰ ਇਸ ਬਿਲ ਦੇ ਉਦੇਸ਼ਾਂ ਅਤੇ ਕਾਰਨਾਂ ਦੇ ਵੇਰਵੇ ਵਿਚ ਆਇਆ ਹੈ ਕਿ ਇਸ ਬਿਲ ਦੇ ਬਹੁਤ ਸਾਰੇ ਐਸੇ ਪਰੋਵੀਯਨ ਹਨ ਜਿਨ੍ਹਾਂ ਨੂੰ ਹਾਈ ਕੋਰਟ ਨੇ ਕਾਨੂੰਨੀ ਅਧਿਕਾਰਾਂ ਤੋਂ ਬਾਹਰ ਕਰਾਰ ਦੇ ਦਿੱਤਾ ਹੈ। ਸੋ ਇਹ ਵੀ ਇਸ ਬਿਲ ਨੂੰ ਅਜ ਇਥੇ ਲਿਆਉਣ ਦਾ ਇਕ ਕਾਰਨ ਸੀ। ਪਰ ਉਨ੍ਹਾਂ ਰੂਲਿੰਗਜ਼ ਤੋਂ ਪਹਿਲਾਂ ਵੀ ਸਰਕਾਰ ਇਸੇ ਤਰੀਕੇ ਨਾਲ ਕਾਰਵਾਈ ਕਰਦੀ ਰਹੀ ਔਰ ਕੋਸ਼ਿਸ਼ ਕੀਤੀ ਜਾਂਦੀ ਰਹੀ ਕਿ ਜਿਹੜੇ ਡਰਾਮੇ ਮੁਖਾਲਫ ਪਾਰਟੀਆਂ ਵਲੋਂ ਖੇਡੇ ਜਾਣ ਉਨ੍ਹਾਂ ਉਤੇ ਜ਼ਿਆਦਾ ਤੋਂ ਜ਼ਿਆਦਾ ਪਾਬੰਦੀਆਂ ਲਗਾਈਆਂ ਜਾਣ। ਲੇਕਿਨ ਇਹ ਠੀਕ ਹੈ ਕਿ ਇਹ ਜਿਹੜਾ ਬਿਲ ਹੁਣ ਲਿਆਂਦਾ ਗਿਆ ਹੈ ਇਸ ਵਿਚ ਦੋ-ਤਿੰਨ ਗੱਲਾਂ ਬਹੁਤ ਸੁਹਣੀਆਂ, ਬਹੁਤ ਚੰਗੀਆਂ ਮਿਲਦੀਆਂ ਨੇ।

ਪਿਛਲੇ ਐਕਟ ਵਿਚ ਇਕ ਸੈਡੀਸ਼ਨ ਬਾਰੇ ਮੱਦ ਸੀ ਕਿ ਜੋ ਕੋਈ ਸਮੇਂ ਦੀ ਸਰਕਾਰ ਨੂੰ ਉਲਟਾਉਣ ਦੀ ਗੱਲ ਕਰੇ ਤਾਂ ਉਹ ਕਾਨੂੰਨ ਦੀ ਜ਼ੱਦ ਵਿਚ ਆਉਂਦਾ ਸੀ। ਸੈਡੀਸ਼ਨ ਬਾਰੇ ਇਸ ਵਿਚ ਤਬਦੀਲੀ ਕਰ ਦਿੱਤੀ ਹੈ ਕਿ ਜੇ ਚੇਂਜ ਆਫ ਦੀ ਗੌਰਮੈਂਟ ਬਾਰੇ ਕਿਸੇ ਡਰਾਮੇ ਵਿਚ ਕੋਈ ਗੱਲ ਆਉਂਦੀ ਹੈ ਕਿ ਸਰਕਾਰ ਨੂੰ ਬਦਲਣਾ ਚਾਹੀਦਾ ਹੈ ਤਾਂ ਉਸ ਨੂੰ ਸਜ਼ਾ ਦੇ ਯੋਗ ਕਰਾਰ ਨਹੀਂ

ਦਿੱਤਾ ਗਿਆ। ਔਰ ਵਾਕਈ ਇਹ ਹੋਣਾ ਵੀ ਨਹੀਂ ਚਾਹੀਦਾ। ਇਸ ਜਮਹੂਰੀ ਸੈਟ ਅਪ ਵਿਚ, ਜਿਹੜਾ ਕਿ ਇਸ ਵੇਲੇ ਸਾਡੇ ਮੁਲਕ ਵਿਚ ਚਲ ਰਿਹਾ ਹੈ, ਇਹ ਪ੍ਰੋਵੀਜ਼ਨ ਨਹੀਂ ਸੀ ਕੀਤਾ ਜਾਣਾ ਚਾਹੀਦਾ ਔਰ ਨਹੀਂ ਕੀਤਾ ਗਿਆ। ਇਹ ਇਕ ਚੰਗੀ ਗੱਲ ਹੈ।

ਪਿਛਲੇ ਐਕਟ ਵਿਚ ਇਹ ਵੀ ਸੀ ਕਿ ਜਿਹੜੀ ਅਥਾਰਿਟੀ ਪਾਬੰਦੀ ਲਗਾਉਂਦੀ ਸੀ, ਤੁਸੀਂ ਉਸ ਦੇ ਖਿਲਾਫ ਅਪੀਲ ਨਹੀਂ ਸੀ ਕਰ ਸਕਦੇ। ਇਸ ਬਿਲ ਵਿਚ ਅਪੀਲ ਦਾ ਪ੍ਰੋਵੀਜ਼ਨ ਰਖਿਆ ਗਿਆ ਹੈ। ਇਹ ਵੀ ਠੀਕ ਪਾਸੇ ਵਲ ਕਦਮ ਚੁਕਿਆ ਹੈ।

ਇਹ ਦੋ ਗੱਲਾਂ ਇਸ ਬਿਲ ਵਿਚ ਚੰਗੀਆਂ ਇਨਸਰਟ ਕੀਤੀਆਂ ਹਨ ਪਰ ਇਨ੍ਹਾਂ ਦੇ ਨਾਲ ਨਾਲ ਇਕ ਗੱਲ **ਹੈ**। ਇਹ ਡਰਾਮੇ ਖੇਡਣ ਬਿਲ ਨੂੰ ਲਿਆਉਣ ਵਾਲੀ ਗੱਲ ਨਿਰਰਥਕ ਹੋ ਜਾਂਦੀ ਹੈ, ਮੀਨਿੰਗਲੈਸ ਹੋ ਜਾਂਦੀ ਹੈ ਕਿਉਂਕਿ ਸਾਡੀ ਸਰਕਾਰ ਦਾ ਵਤੀਰਾ ਹੀ ਇਹ ਹੈ ਕਿ ਇਸ ਐਕਟ ਨੂੰ ਆਪਣੇ ਰਾਜਸੀ ਵਿਰੋਧੀਆਂ ਦੇ ਖਿਲਾਫ ਵਰਤਦੀ ਰਹੀ ਹੈ। ਰਾਜਸੀ ਵਿਰੋਧ ਦੇ ਪ੍ਰਚਾਰ ਨੂੰ ਰੋਕਣ ਲਈ ਵਰਤਦੀ ਰਹੀ ਹੈ ਔਰ ਹੁਣ ਵੀ ਇਸ ਵਿਚ ਇਕ ਮਦ ਹੈ—12 ਵੀਂ ਮਦ। ਉਸ ਵਿਚ ਅਧਿਕਾਰੀਆਂ ਨੂੰ ਇਤਨੇ ਅਖਤਿਆਰ ਦਿੱਤੇ ਗਏ ਹਨ ਕਿ ਉਸ ਦੀ ਕੁਵਰਤੋਂ ਕਰਨਗੇ ਔਰ ਜੇ ਕੋਰਟ ਵਿਚ ਇਸ ਗੱਲ ਦੀ ਰੂਲਿੰਗ ਵੀ ਦੇ ਦਿੱਤੀ ਗਈ ਕਿ ਉਨ੍ਹਾਂ ਨੇ ਆਪਣੇ ਅਖਤਿਆਰਾਤ ਦੀ ਕੁਵਰਤੋਂ ਕੀਤੀ ਹੈ, ਤਦ ਵੀ ਉਨ੍ਹਾਂ ਅਫਸਰਾਂ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ ਜਾਵੇਗਾ—ਐਨਾ ਸ਼ੀਲਡ ਕੀਤਾ ਗਿਆ ਹੈ ਇਸ ਬਿਲ ਦੇ ਰਾਹੀਂ ਐਗਜ਼ੈਕਟਿਵ ਨੂੰ ਸਾਫ ਜ਼ਾਹਿਰਾ ਹੈ ਕਿ ਸਰਕਾਰ ਦਾ ਕੀ ਇਰਾਦਾ ਹੈ। ਵਿਰੋਧੀ ਪਰਚਾਰ ਔਰ ਵਿਰੋਧੀ ਵਿਚਾਰਾਂ ਨੂੰ ਦਬਾਉਣ ਲਈ ਹੀ ਇਹ ਅਖਤਿਆਰ ਅਫਸਰਾਂ ਨੂੰ ਦਿੱਤੇ ਗਏ ਹਨ। ਚੇਅਰਮੈਨ ਸਾਹਿਬ, ਜ਼ਰਾ ਗੌਰ ਫਰਮਾਉਣਾ, ਇਸ ਮਦ 12 ਵਿਚ ਲਿਖਿਆ ਹੈ:—

> "12. ਇਸ ਐਕਟ ਅਧੀਨ ਜਾਂ ਇਸ ਅਧੀਨ ਬਣਾਏ ਗਏ ਕਿਸੇ ਨਿਯਮ ਅਧੀਨ ਨੇਕ ਨੀਤੀ ਨਾਲ ਕੀਤੇ ਗਏ ਜਾਂ ਕੀਤੇ ਜਾਣ ਵਾਲੇ ਕਿਸੇ ਕੰਮ ਲਈ ਕਿਸੇ ਅਧਿਕਾਰੀ ਜਾਂ ਅਫਸਰ ਦੇ ਵਿਰੁਧ ਕੋਈ ਦਾਵਾ, ਫੌਜਦਾਰੀ ਮੁਕਦਮਾ ਨਹੀਂ ਕੀਤਾ ਜਾਵੇਗਾ ਜਾਂ ਕੋਈ ਹੋਰ ਕਾਨੂੰਨੀ ਕਾਰਵਾਈ ਨਹੀਂ ਕੀਤੀ ਜਾਵੇਗੀ"

ਇਸ ਵਿਚ ਨਾ ਸਿਰਫ ਐਗਜ਼ੈਕਟਿਵ ਨੂੰ ਸ਼ੀਲਡ ਕੀਤਾ ਗਿਆ ਹੈ ਬਲਕਿ ਅਫਸਰਾਂ ਨੂੰ ਅਨ-ਲਿਮਿਟਿਡ ਪਾਵਰਾਂ ਦਿੱਤੀਆਂ ਗਈਆਂ ਹਨ। ਇਕ ਪਾਸੇ ਤਾਂ ਅਪੀਲ ਦਾ ਹੱਕ ਦਿਤਾ ਜਾ ਰਿਹਾ ਹੈ ਤੇ ਦੂਜੇ ਪਾਸੇ ਇਸ ਮਦ ਨਾਲ ਉਸ ਹਕ ਨੂੰ ਨਿਰਰਥਕ ਬਣਾਇਆ ਜਾ ਰਿਹਾ ਹੈ। ਐਡੇ ਵਸੀਹ ਅਖਤਿਆਰਾਤ ਐਗਜ਼ੈਕਟਿਵ ਅਫਸਰਾਂ ਨੂੰ ਦਿੱਤੇ ਜਾ ਰਹੇ ਹਨ ਕਿ ਉਹ ਜਿਹੜਾ ਵੀ ਮਰਜ਼ੀ ਆਵੇ ਹੁਕਮ ਜਾਰੀ ਕਰ ਸਕਣ। ਇਕ ਪਖ ਵਿਚ ਅਧਿਕਾਰ ਦੇ ਕੇ ਦੂਜੇ ਪੱਖ ਵਿਚ ਖੋਹਣ ਦੀ ਇਸ ਕੋਸ਼ਿਸ਼ ਬਾਰੇ ਮੈਂ ਹੋਮ ਮਨਿਸਟਰ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਇਸ ਬਾਰੇ ਜ਼ਰਾ ਸੋਚ ਵਿਚਾਰ ਕਰਨ।

ਇਸ ਤੋਂ ਇਲਾਵਾ ਧਾਰਾ ਦੋ ਵਿਚ ਪਹਿਲੇ ਹੀ ਬਹੁਤ far flung ਔਰ wide definition ਦੇ ਦਿਤੀ ਹੈ ਕਿ ਇਕ ਸਿਟੀਜ਼ਨ ਜਾਂ ਮੁਲਕ ਦੇ ਇਕ ਤਬਕੇ ਨੂੰ ਦੂਜੇ ਸਿਟੀਜ਼ੇਨ ਜਾਂ ਤਬਕੇ ਦੇ ਖਿਲਾਫ ਭੜਕਾਉਣ ਵਾਲੀ ਗੱਲ ਡਰਾਮੇ ਵਿਚ ਨਾ ਕੀਤੀ ਜਾਵੇ। ਜੇ ਕੀਤੀ ਗਈ ਤਾਂ ਉਸ ਦੇ ਉਤੇ ਵੀ ਪਾਬੰਦੀ ਲਗਾਈ ਜਾ ਸਕਦੀ ਹੈ। ਚੇਅਰਮੈਨ ਸਾਹਿਬ, ਤੁਸੀਂ ਗੌਰ ਕਰੋ ਕਿ ਜੇ ਬਲੈਕਮਾਰਕਿਟਿੰਗ ਨੂੰ ਨਿੰਦਣ ਲਈ ਚੋਰ ਬਜ਼ਾਰੀ ਔਰ ਪ੍ਰਾਫੇਟੀਅਰਿੰਗ ਨੂੰ ਨਿੰਦਣ ਲਈ, ਭੰਡਣ ਲਈ ਔਰ ਉਨ੍ਹਾਂ ਲੋਕਾਂ ਨੂੰ ਜਨਤਾ ਦੀ ਨਿਗ਼ਾਹ ਵਿਚ ਬਦਨਾਮ ਕਰਨ ਲਈ ਡਰਾਮਾ ਕੀਤਾ ਜਾਏਗਾ ਤਾ ਕਿ ਉਨ੍ਹਾਂ ਸ਼ੋਸ਼ਲ ਮੁਹਰਮਾਂ ਨੂੰ ਉਨ੍ਹਾਂ ਦੇ ਸਾਹਮਣੇ ਪੇਸ਼ ਕੀਤਾ ਜਾਵੇ, ਤਾਂ ਇਹ ਸਰਕਾਰ

[ਕਾਮਰੇਡ ਸ਼ਮਸ਼ੇਰ ਸਿਘ ਜੋਸ਼]

ਜਿਹੜੀ ਹਮੇਸ਼ਾ ਪਰਾਫੇਟੀਅਰਜ਼ ਔਰ ਬਲੈਕ ਮਾਰਕੀਟੀਅਰਜ਼ ਦੀ ਪਿਠ ਤੇ ਰਹਿੰਦੀ ਹੈ, ਇਸ ਧਾਰਾ ਦੀ ਆੜ ਲੈ ਕੇ ਉਸ ਡਰਾਮੇ ਨੂੰ ਖੇਡਣ ਤੋਂ ਰੋਕ ਦੇਵੇਗੀ। ਜੇ ਇਹ ਦਿਖਾਉਣ ਲਈ ਕਿ ਸਰਮਾਇਦਾਰ ਮਜ਼ਦੂਰਾਂ ਦੀ ਕਿਸ ਤਰ੍ਹਾਂ ਐਕਸਪਲਾਇਟੇਸ਼ਨ ਕਰ ਰਹੇ ਹਨ, ਜੇ ਇਹ ਵਿਖਾਉਣ ਲਈ ਕਿ ਸਰਮਾਇਦਾਰ ਕਿਸ ਤਰ੍ਹਾਂ, ਚੰਗੀ ਜ਼ਿੰਦਗੀ ਬਸਰ ਕਰ ਰਿਹਾ ਹੈ ਔਰ ਮਜ਼ਦੂਰ ਕਿਸ ਤਰ੍ਹਾਂ ਰੁਲ ਰਿਹਾ ਹੈ, ਭੁਖਾ ਮਰ ਰਿਹਾ ਹੈ, ਉਸ ਨੂੰ ਸੁਸਾਇਟੀ ਦੇ ਸਾਹਮਣੇ ਡਰਾਮੇ ਦੀ ਸ਼ਕਲ ਵਿਚ ਡੀਪਿਕਟ ਕੀਤਾ ਜਾਵੇਗਾ ਤਾਂ ਇਹ ਸਰਕਾਰ ਇਸ ਧਾਰਾ ਦਾ ਫਾਇਦਾ ਉਠਾ ਕੇ ਉਸ ਉਤੇ ਪਾਬੰਦੀ ਲਗਾ ਦੇਵੇਗੀ। ਜਾਂ ਥਾਣੇਦਾਰ ਜਾਂ ਕੋਈ ਹੋਰ ਅਫਸਰ ਕੁਰੱਪਸ਼ਨ ਕਰਦਾ ਹੈ, ਭਰਸ਼ਟਾਚਾਰ ਕਰਦਾ ਹੈ ਅਤੇ ਜੇ ਉਸ ਨੂੰ ਭੰਡਣ ਲਈ ਕੋਈ ਡਰਾਮਾ ਕੀਤਾ ਜਾਵੇ ਤਾਂ ਸਰਕਾਰ ਕਹੇਗੀ ਕਿ ਇਹ ਤਾਂ ਇਕ ਸ਼ਹਿਰੀ ਨੂੰ ਦੂਜੇ ਸ਼ਹਿਰੀ ਦੇ ਖਿਲਾਫ ਭੜਕਾ ਰਹੇ ਹਨ। ਨਫਰਤ ਦੀ ਭਾਵਨਾ ਪੈਦਾ ਕਰ ਰਹੇ ਹਨ। ਇਸ ਕਰਕੇ ਇਹ ਪ੍ਰੋਵੀਯਨ ਲੋਕਾਂ ਦੇ ਸਾਹਮਣੇ ਸਹੀ ਤਸਵੀਰ ਲਿਆਉਣ ਦੇ ਰਸਤੇ ਵਿਚ ਇਕ ਰੋੜਾ ਹੈ।

ਇਕ ਹੋਰ ਇਤਰਾਜ਼ ਵਾਲੀ ਗੱਲ ਜੋ ਇਸ ਵਿਚ ਹੈ ਉਹ ਪ੍ਰੀਸੈਂਸਰਸ਼ਿਪ ਵਾਲੀ ਮਦ ਹੈ। ਯਾਨੀ ਪਹਿਲਾਂ ਡਰਾਮਾਂ ਡਿਪਟੀ ਕਮਿਸ਼ਨਰ ਜਾਂ ਹੋਰ ਕਿਸੇ ਅਧਿਕਾਰੀ ਨੂੰ ਦਿਖਾਉਣਾ ਪਵੇਗਾ ਤਾਂ ਜੋ ਉਸ ਨੂੰ ਪਹਿਲਾਂ ਇਸ ਦੇ ਬੁਰਾ ਹੋਣ ਦੀ ਸੂਹ ਮਿਲ ਜਾਵੇ। ਜੇ ਕਰ ਉਸ ਵੇਲੇ ਹੀ ਮਹਿ-ਸੂਸ ਕਰ ਲਵੇ ਕਿ ਉਹ ਤਾਂ ਬੁਰੀ ਚੀਜ਼ ਹੈ ਜੋ ਦਿਖਾਈ ਨਹੀਂ ਜਾ ਸਕਦੀ ਤਾਂ ਉਹ ਰੋਕ ਦੇਵੇਗਾ ਇਸ ਦਾ ਤਾਂ ਇਹ ਮਤਲਬ ਹੋਇਆ ਕਿ ਜਿਸ ਐਗਜ਼ੈਕਟਿਵ ਦੇ ਖਿਲਾਫ ਲੋਕਾਂ ਸਾਹਮਣੇ ਸਹੀ ਤਸਵੀਰ ਰਖਣੀ ਹੈ ਉਸ ਨੇ ਫੈਸਲਾ ਕਰਨਾ ਹੈ ਕਿ ਆਇਆ ਉਹ ਇਸ ਮਦ ਦੇ ਤਹਿਤ ਆਉਂਦਾ ਹੈ ਜਾਂ ਨਹੀਂ। ਇਸ ਤਰ੍ਹਾਂ ਅਧਿਕਾਰੀਆਂ ਨੂੰ ਅਨਲਿਮਿਟਿਡ ਇਖਤਿਆਰ ਦੇ ਦਿੱਤੇ ਹਨ। ਅੰਗਰੇਜ਼ਾਂ ਵੇਲੇ ਦੇ ਐਕਟ ਹੇਠ ਕੋਈ ਵੀ ਡਰਾਮਾ ਖੇਲਿਆ ਜਾ ਸਕਦਾ ਸੀ, ਪਿਛੋਂ ਭਾਵੇਂ ਐਕਟ ਹੇਠਾਂ ਉਨ੍ਹਾਂ ਲੋਕਾਂ ਨੂੰ ਸਜ਼ਾ ਹੀ ਹੋ ਜਾਵੇ। ਇਸ ਤਰ੍ਹਾਂ ਵੀ ਹੋਇਆ ਕਿ ਲੋਅਰ ਅਦਾਲਤਾਂ ਨੇ ਸਜ਼ਾਵਾਂ ਦਿੱਤੀਆਂ ਤੇ ਹਾਈ ਕੋਰਟ ਨੇ ਬਰੀ ਕਰ ਦਿੱਤੇ ਅਤੇ ਮਦ ਨੂੰ ਅਲਟਰਾਵਾਇਰੀਜ਼ ਕਰਾਰ ਦਿੱਤਾ। ਹੁਣ ਤਾਂ ਅਫ-ਸਰਾਂ ਨੂੰ ਪਹਿਲਾਂ ਹੀ ਇਲਹਾਮ ਹੋਇਆ ਕਰੇਗਾ। ਇਹ ਅਨਲਿਮਿਟਿਡ ਪਾਵਰਜ਼ ਹਨ ਅਤੇ ਡਿਸਕਰੀਸ਼ਨਰੀ ਇਖਤਿਆਰ ਹਨ। ਇਸ ਮੁਲਕ ਵਿਚ ਤਕਰੀਰ ਤੇ ਕੋਈ ਪਾਬੰਦੀ ਨਹੀਂ। ਅਗਰ ਕੋਈ ਗੱਲ ਹੋਵੇ ਤਾਂ ਮੁਕਦਮਾ ਅਦਾਲਤ ਵਿਚ ਪੇਸ਼ ਕੀਤਾ ਜਾ ਸਕਦਾ ਹੈ। ਫਿਰ ਅਖਬਾਰਾਂ ਤੇ ਵੀ ਕੋਈ ਪਾਬੰਦੀ ਨਹੀਂ। ਉਹ ਜੋ ਮਰਜ਼ੀ ਚਾਹੁਣ ਲਿਖ ਸਕਦੀਆਂ ਹਨ। ਅਗਰ ਨਿਯਮਾਂ ਦੇ ਵਿਰੁਧ ਕੁਝ ਲਿਖਣ ਤਾਂ ਅਦਾਲਤ ਵਿਚ ਚੈਲਿੰਜ ਕੀਤਾ ਜਾ ਸਕਦਾ ਹੈ, ਪ੍ਰੋਜ਼ੀਕਿਊਟ ਕੀਤਾ ਜਾ ਸਕਦਾ ਹੈ ਪਰ ਪ੍ਰੀਸੈਂਸਰਸ਼ਿਪ ਨਹੀਂ ਹੈ, ਸਿਵਾਏ ਖਾਸ ਐਮਰਜੈਂਸੀ ਦੇ ਹਾਲਾਤ ਵਿਚ, ਉਹ ਵੀ ਲਿਮਿਟਿਡ ਸਮੇਂ ਲਈ। ਫਿਰ ਕਵਿਤਾ ਤੇ ਕੋਈ ਵੀ ਪਾਬੰਦੀ ਨਹੀਂ ਹੈ, ਸਵਾਂਗ ਤੇ ਨਹੀਂ ਹੈ, ਸਪੀਚ ਅਤੇ ਆਰਟੀਕਲਜ਼ ਤੇ ਨਹੀਂ ਤਾਂ ਫਿਰ ਡਰਾਮੇ ਖੇਡਣ ਤੇ ਕਿਉਂ ਹੈ? ਇਸ ਦੀ ਕੋਈ ਜਸਟੀਫੀਕੇਸ਼ਨ ਨਹੀਂ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਜਨਤਾ ਦੇ ਫੰਡਾਮੈਂਟਲ ਰਾਈਟਸ ਤੇ ਛਾਪਾ ਹੈ ਜੋ ਸਾਨੂੰ ਭਾਰਤ ਦੇ ਸੰਵਿਧਾਨ ਨੇ ਦਿੱਤਾ ਹੈ, ਜੋ ਭਾਰਤ ਦੇ ਲੱਖਾਂ ਲੋਕਾਂ ਨੇ, ਸ਼ਹੀਦਾਂ ਨੇ ਕੁਰਬਾਨੀਆਂ ਦੇ ਕੇ ਲਿਆ ਹੈ, ਜੋ ਸਾਡੇ ਦੇਸ਼ ਦੀ ਪਰਮਪਰਾ ਚਲੀ ਆ ਰਹੀ ਹੈ ਕਿ ਸਮੇਂ ਦਾ ਖਿਆਲ ਰਖ ਕੇ ਅਤੇ ਮੁਲਕ ਦੇ ਹਾਲਾਤ ਨੂੰ ਮੁਖ ਰਖਕੇ ਅਸੀਂ ਆਪਣੇ ਭਾਵ ਜ਼ਾਹਿਰ ਕਰ ਸਕਦੇ ਹਾਂ।

ਇਸ ਤੋਂ ਇਲਾਵਾ, ਇਸ ਵਿਚ ਇਕ ਪੈਨਲਟੀ ਦੀ ਮਦ ਹੈ ਜੋ ਉਬਜੈਕਸ਼ਨੇਬਲ ਹੈ, ਸਖਤ ਹੈ। ਇਸ ਮੁਤਾਬਿਕ ਤਿੰਨ ਮਹੀਨੇ ਦੀ ਕੈਦ ਜਾਂ ਜੁਰਮਾਨਾ ਜਾਂ ਦੋਵੇਂ ਹੀ ਆਇਦ ਕੀਤੇ ਜਾ ਸਕਦੇ ਹਨ। ਇਹ ਬੜਾ ਰੇਟਰੋਗਰੇਡ ਪ੍ਰੋਵੀਯਨ ਹੈ।

ਇਸ ਵਿਚ ਜੋ ਚੌਥੀ ਗੱਲ ਹੈ ਉਹ ਤਾਂ ਅੰਗਰੇਜ਼ਾਂ ਦੇ ਐਕਟ ਨਾਲੋਂ ਵੀ ਅਗੇ ਜਾਂਦੀ ਹੈ। ਨਾ ਸਿਰਫ ਡ੍ਰਾਮਾ ਕਰਨ ਵਾਲਿਆਂ ਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ, ਨਾ ਸਿਰਫ ਲਿਖਣ ਵਾਲੇ ਦੇ ਖਿਲਾਫ ਕੀਤੀ ਜਾਵੇਗੀ, ਬਲਕਿ ਉਸ ਬਿਲਡਿੰਗ ਦੇ ਮਾਲਕ ਦੇ ਖਿਲਾਫ ਵੀ ਕਾਰਵਾਈ ਕੀਤੀ ਜਾਵੇਗੀ ਜਿਥੇ ਕਿ ਉਹ ਡਰਾਮਾ ਖੇਲਿਆ ਗਿਆ ਹੋਵੇ। ਹੁਣ ਦਸੋ ਦੇਸ਼ ਭਗਤ ਮੈਮੋਰੀਅਲ ਹਾਲ ਵਾਲਿਆਂ ਨੂੰ ਜਾਂ ਕਿਸੇ ਹੋਰ ਪਬਲਿਕ ਹਾਲ ਵਾਲਿਆਂ ਨੂੰ ਜਿਥੇ ਡਰਾਮਾਂ ਆਰਗੇ-ਨਾਈਜ਼ਡ ਹੋਵੇ ਉਨ੍ਹਾਂ ਨੂੰ ਕਿਥੇ ਅਲਹਾਮ ਹੋਵੇਗਾ ਕਿ ਇਸ ਤਰ੍ਹਾਂ ਦਾ ਡਰਾਮਾਂ ਹੋਵੇਗਾ। ਉਨ੍ਹਾਂ ਨੂੰ ਵੀ ਜੇ ਤੁਸੀਂ ਸਜ਼ਾ ਦੇਵੋ ਤਾਂ ਧੱਕੇ ਵਾਲੀ ਗੱਲ ਹੋਵੇਗੀ।

**(At this stage the Deputy Speaker occupied the chair.)**

ਪੰਜਵੀਂ ਚੀਜ਼ ਜੋ ਮੈਂ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਇਸ ਐਕਟ ਦੀ ਕੁਵਰਤੋਂ ਕੀਤੀ ਜਾਵੇਗੀ। ਮੈਂ ਇਹ ਚਾਰਜ ਲਾਉਂਦਾ ਹਾਂ ਕਿ ਪਿਛਲੇ ਸੋਲਾਂ ਸਾਲਾਂ ਵਿਚ ਹੋਮ ਮਨਿਸਟਰ ਨੇ ਭਿਆਨਕ ਤਰੀਕੇ ਨਾਲ ਲੋਕਾਂ ਦੀਆਂ ਲਹਿਰਾਂ ਨੂੰ ਕੁਚਲਣ ਲਈ ਪੁਲਿਸ ਦਾ ਇਸ-ਤੇਮਾਲ ਕੀਤਾ ਹੈ, ਦਫਾ 144 ਦਾ ਅਤੇ ਡੰਡੇਸ਼ਾਹੀ ਵਾਲੇ ਕਾਨੂੰਨ ਦਾ ਇਸਤੇਮਾਲ ਕੀਤਾ ਹੈ, ਧੱਕਾ ਕੀਤਾ ਹੈ, ਅਨਿਆ ਕੀਤਾ ਹੈ ਅਤੇ ਨਾਲ ਹੀ ਕਲਾ ਦਾ ਗਲਾ ਵੀ ਘੁਟਿਆ ਹੈ। (ਵਿਘਨ) ਤੁਸੀਂ ਦੇਖੋ, ਡਿਪਟੀ ਸਪੀਕਰ ਸਾਹਿਬਾ, ਸਾਡਾ ਜੋ ਪਬਲਕਿ ਰੀਲੇਸ਼ਨਜ਼ ਦਾ ਮਹਿਕਮਾਂ ਹੈ ਉਸ ਵਲੋਂ ਲੱਦਾਖ ਦੇ ਸ਼ਹੀਦਾਂ ਦਾ ਹੀ ਭਾਵੇਂ ਦਿਨ ਮਨਾਇਆ ਜਾ ਰਿਹਾ ਹੋਵੇ, 26 ਜਨਵਰੀ ਜਾਂ ਗਾਂਧੀ ਜੀ ਦੀ ਸ਼ਹਾਦਤ ਦਾ ਦਿਹਾੜਾ ਹੀ ਭਾਵੇਂ ਮਨਾਇਆ ਜਾ ਰਿਹਾ ਹੋਵੇ, ਉਸ ਵਿਚ ਵੀ ਨਿਹਾਇਤ ਗੰਦੇ, ਨਿਰਲੱਜ ਅਤੇ ਅਸ਼ਲੀਲ ਗੀਤ ਸਟੇਜ ਤੇ ਗਾਏ ਜਾਂਦੇ ਹਨ। ਜਿਥੇ ਕਿ ਸਾਡੇ ਮਾਨਯੋਗ ਮੰਤਰੀ ਬਿਰਾਜਮਾਨ ਹੁੰਦੇ ਹਨ। ਨਾ ਸਿਰਫ ਗੰਦੇ ਗੀਤ ਹੀ ਗਾਏ ਜਾਂਦੇ ਹਨ ਸਗੋਂ ਨਿਰਲੱਜ ਪੋਜ਼ ਵੀ ਬਣਾਏ ਜਾਂਦੇ ਹਨ।

**ਡਿਪਟੀ ਸਪੀਕਰ** : ਕੀ ਤੁਸੀਂ ਉਥੇ ਹੁੰਦੇ ਹੋ ? **(Has the hon. Member attended such functions?)**

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਜਦ ਉਥੇ ਹੁੰਦਾ ਹਾਂ ਤਾਂ ਪ੍ਰੋਟੈਸਟ ਕਰਦਾ ਹਾਂ। ਸੋ ਇਹ ਹੈ ਜੋ ਸਰਕਾਰ ਵਲੋਂ ਆਪਣੇ ਸ਼ਹੀਦਾਂ ਲਈ ਕੀਤਾ ਜਾਂਦਾ। ਗੀਤ ਹੁੰਦੇ ਹਨ ਮੁੰਡਾ ਮੋਹ ਲਿਆ' ਆਦਿ। ਮੈਂ ਪੁੱਛਦਾ ਹਾਂ ਕਿ ਕੀ ਐਕਟ ਨੂੰ ਕਦੇ ਇਸ ਤਰ੍ਹਾਂ ਦੇ ਗੀਤਾਂ ਨੂੰ ਗਾਉਣ ਵਾਲੇ ਕਲਾਕਾਰਾਂ ਦੇ ਖਿਲਆਫ ਇਸਤੇਮਾਲ ਕੀਤਾ ਗਿਆ ਹੈ। ਜੋ ਸਾਡੇ ਇਖਲਾਕਾਂ ਨੂੰ ਗਿਰਾ ਰਹੇ ਹਨ, ਕਲਾ ਨੂੰ ਮੁਕਾ ਰਹੇ ਹਨ। ਉਨ੍ਹਾਂ ਦੇ ਖਿਲਾਫ ਕਦੇ ਕਾਰਵਾਈ ਨਹੀਂ ਕੀਤੀ ਗਈ। (ਵਿਘਨ) ਜੇ ਕੋਈ ਬੁਰਾਈ ਲੋਕਾਂ ਦੇ ਸਾਹਮਣੇ ਲਿਆਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਉਸ ਨੂੰ ਕੁਚਲਿਆ ਜਾਂਦਾ ਹੈ। ਇਸ ਬਿਲ ਵਿਚ ਬੜੇ ਕਰੜੇ ਅਤੇ ਧੱਕੇਸ਼ਾਹੀ ਵਾਲੇ ਪ੍ਰੋਵੀਯਨ ਹਨ ਜੋ ਪਾਸ ਨਹੀਂ ਕਰਨੇ ਚਾਹੀਦੇ। ਨਹੀਂ ਤਾਂ, **ਜਿਥੇ ਹੋਰ ਕੋਈ ਧਕੇਸ਼ਾਹੀ ਦੇ ਕਾਨੂੰਨ ਇਨ੍ਹਾਂ ਨੇ ਬਣਾਏ** ਹਨ, ਸਮਝਾਂਗੇ ਕਿ ਉਨ੍ਹਾਂ ਵਿਚ ਇਕ ਹੋਰ ਦਾ ਵਾਧਾ ਹੋ ਗਿਆ ਹੈ। ਪਰ ਇਸ ਨਾਲ ਸਰਕਾਰ ਦਾ ਸਿਰ **ਉੱਚਾ** ਨਹੀਂ ਹੋਣਾ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦਾ ਵਿਰੋਧ ਕਰਦਾ ਹਾਂ।

**ਬਾਬੂ ਬਚਨ ਸਿੰਘ** (ਲੁਧਿਆਣਾ ਉੱਤਰ) : ਡਿਪਟੀ ਸਪੀਕਰ ਸਾਹਿਬਾ, ਇਸ ਬਿਲ ਦੀ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਇਹ ਦਸਿਆ ਗਿਆ ਹੈ ਕਿ ਕੰਡੀਸ਼ਨਜ਼ ਬਹੁਤ ਚੇਂਜ ਹੋ ਗਈਆਂ ਹਨ ਅਤੇ ਖਾਸ ਕਰ ਵਿਧਾਨ ਦੇ ਲਾਗੂ ਹੋਣ ਤੋਂ ਮਗਰੋਂ ਹਾਲਾਤ ਬਿਲਕੁਲ

[ਬਾਬੂ ਬਚਨ ਸਿੰਘ]

ਬਦਲ ਗਏ ਹਨ । ਇਹ ਵੀ ਕਿਹਾ ਗਿਆ ਹੈ ਕਿ ਅਦਾਲਤਾਂ ਵਿਚ ਪੁਰਾਣੇ ਕਾਨੂੰਨ ਦੀਆਂ ਕਈ ਦਫਾਤ ਨੂੰ ਖਿਲਾਫ ਕਾਨੂੰਨ ਕਰਾਰ ਦਿੱਤਾ ਗਿਆ ਹੈ । ਹੁਣ ਐਕਟ ਨੂੰ ਜੁਡੀਸ਼ਲ ਪ੍ਰੋਨਾਊਂਸਮੈਂਟਸ ਦੇ ਮੁਤਾਬਕ ਬਣਾਉਣ ਅਤੇ ਲਿਬਰਲਾਈਜ਼ ਕਰਨ ਲਈ ਇਹ ਕਾਨੂੰਨ ਲਿਆਂਦਾ ਜਾ ਰਿਹਾ ਹੈ । ਇਹ ਸਟੇਟਮੈਂਟ ਪੜ੍ਹਕੇ ਮੈਨੂੰ ਖਿਆਲ ਆਇਆ ਜਿਵੇਂ ਕਿ ਕਿਸੇ ਸਿਆਣੇ ਨੇ ਕਿਹਾ ਹੈ :—

> ਰੰਗੀ ਕੋ ਨਾਰੰਗੀ ਕਹੇਂ, ਗਾੜ੍ਹੇ ਦੂਧ ਕੋ ਖੋਇਆ,
> ਚਲਤੀ ਕੋ ਗਾੜੀ ਕਹੇਂ, ਦੇਖ ਕਬੀਰਾ ਰੋਇਆ ।

ਇਹ ਕਾਨੂੰਨ ਜ਼ਿਆਦਾ ਸੰਗਲ ਪਾਉਣ ਵਾਲਾ, ਜ਼ਿਆਦਾ ਬੰਦਸ਼ਾਂ ਲਾਉਣ ਵਾਲਾ ਅਤੇ ਲੋਕਾਂ ਨੂੰ ਕੁਚਲਣ ਵਾਲੀ ਐਗਜ਼ੈਕਟਿਵ ਦੇ ਹਥ ਹੋਰ ਮਜ਼ਬੂਤ ਕਰਨ ਵਾਲਾ ਬਣਾਇਆ ਗਿਆ ਹੈ। ਇਹ ਜ਼ਿਆਦਾ ਲਿਬਰੇਲਾਈਜ਼ ਕਰਨ ਵਾਲਾ ਬਿਲ ਤਾਂ ਜਾਪਦਾ ਜੇ ਇਹ ਤਜਵੀਜ਼ਾਂ ਹੁੰਦੀਆਂ । ਜਿਸ ਤਰ੍ਹਾਂ ਕਿ ਕਾਮਰੇਡ ਰਾਮ ਚੰਦਰ ਜੀ ਨੇ ਤਜਵੀਜ਼ ਰਖੀ ਸੀ । ਮੈਂ ਸਮਝਦਾ ਹਾਂ ਕਿ ਇਹ ਚੰਗਾ ਹੁੰਦਾ ਅਗਰ ਇਹ ਤਜਵੀਜ਼ ਖੁਦ ਮਨਿਸਟਰ ਇਨਚਾਰਜ ਰਖਦੇ ਮਨਿਸਟਰ ਇਨਚਾਰਜ ਪਾਸ ਇਹ ਚੀਜ਼ ਰਖੀ ਗਈ ਹੈ ਕਿ ਇਸ ਬਿਲ ਨੂੰ ਸੀਲੈਕਟ ਕਮੇਟੀ ਪਾਸ ਭੇਜਿਆ ਜਾਵੇ ਤਾਂ ਜੋ ਉਹ ਵੇਖੇ ਅਤੇ ਸਾਰੀ ਗੱਲ ਦਾ ਪਤਾ ਲਗਾਏ । ਖਿਆਲ ਇਹ ਸੀ ਕਿ ਸੀਲੈਕਟ ਕਮੇਟੀ ਵਿਚ ਜਾ ਕੇ ਇਸ ਬਿਲ ਤੇ ਡਿਸਪੈਸ਼ਨੇਟਲੀ ਵਿਚਾਰ ਕੀਤੀ ਜਾਵੇਗੀ ਅਤੇ ਇਹ ਕਮੇਟੀ ਹਾਈ ਕੋਰਟ ਅਤੇ ਸੁਪਰੀਮ ਕੋਰਟ ਦੀਆਂ ਪ੍ਰੋਨਾਊਂਸਮੈਂਟਸ ਨੂੰ ਵੀ ਵੇਖ ਸਕੇਗੀ ਕਿ ਆਖਰ ਕਿਹੜੀਆਂ ਗੱਲਾਂ ਸਨ ਜਿਨ੍ਹਾਂ ਤੇ ਹਾਈ ਕੋਰਟ ਨੇ ਉਬਜੈਕਸ਼ਨ ਰੇਜ਼ ਕੀਤਾ ਹੈ ਕਿ ਕਿਸ ਤਰ੍ਹਾਂ ਐਗਜ਼ੈਕਟਿਵ ਪਾਵਰਜ਼ ਨੂੰ ਨਾਜਾਇਜ਼ ਤੌਰ ਤੇ ਇਸਤੇਮਾਲ ਕੀਤਾ ਗਿਆ ਹੈ ਅਤੇ ਕਿਸ ਤਰ੍ਹਾਂ ਉਨ੍ਹਾਂ ਨੇ ਜੋ ਪੋਲੀਟੀਕਲ ਡਰਾਮੇ ਹਨ ਉਨ੍ਹਾਂ ਬਾਰੇ ਕੁਝ ਕਿਹਾ ਹੈ । ਇਹ ਕੋਈ ਗੱਲ ਲੁਕੀ ਛਿਪੀ ਨਹੀਂ ਕਿ ਗੌਰਮੈਂਟ ਅਜ ਤੋਂ ਨਹੀਂ ਹਮੇਸ਼ਾਂ ਤੋਂ ਇਹ ਹੀ ਕਰਦੀ ਆ ਰਹੀ ਹੈ ਕਿ ਜਿਥੇ ਵੀ ਪੋਲੀਟੀਕਲ ਡਰਾਮੇ ਖੇਡੇ ਜਾਣ ਉਥੇ ਉਨ੍ਹਾਂ ਨੂੰ ਸੁਪਰੈਸ ਕੀਤਾ ਜਾਵੇ । ਜੇਕਰ ਇਸ ਨੂੰ ਸੀਲੈਕਟ ਕਮੇਟੀ ਪਾਸ ਭੇਜ ਦਿੱਤਾ ਜਾਵੇ ਤਾਂ ਇਹ ਸਾਰੀ ਚੀਜ਼ ਸਾਹਮਣੇ ਆ ਜਾਏਗੀ ਅਤੇ ਠੀਕ ਤੌਰ ਤੇ ਇਸ ਤੇ ਗੌਰ ਹੋ ਸਕਦਾ ਹੈ । ਮੈਂ ਇਸ ਮਾਮਲੇ ਵਿਚ ਮਨਿਸਟਰ ਇਨਚਾਰਜ ਨੂੰ ਕਲੀਅਰ ਲਫਜ਼ਾਂ ਵਿਚ ਕਹਾਂਗਾ ਕਿ ਇਸ ਨੂੰ ਸੀਲੈਕਟ ਕਮੇਟੀ ਨੂੰ ਭੇਜ ਦੇਣਾ ਚਾਹੀਦਾ ਹੈ ਤਾਂ ਜੋ ਇਸ ਤੇ ਸਹੀ ਮਾਅਨਿਆਂ ਵਿਚ ਵਿਚਾਰ ਕੀਤੀ ਜਾ ਸਕੇ ।

ਹੁਣ ਸਵਾਲ ਇਹ ਹੈ ਕਿ ਜੋ ਪਬਲਿਕ ਪਲੇਸ ਤੇ ਡਰਾਮੇ ਖੇਡੇ ਜਾਂਦੇ ਹਨ ਉਹ ਕਿਉਂ ਖੇਡੇ ਜਾਂਦੇ ਹਨ। ਇਕ ਤਾਂ ਉਹ ਡਰਾਮੇ ਹਨ ਜੋ ਪ੍ਰੋਫੈਸ਼ਨਲ ਪਾਰਟੀਆਂ ਵਲੋਂ ਖੇਡੇ ਜਾਂਦੇ ਹਨ ਜਿਨ੍ਹਾਂ ਦਾ ਨਜ਼ਰੀਆ ਪੈਸੇ ਕਮਾਉਣ ਦਾ ਹੁੰਦਾ ਹੈ । ਡਰਾਮੇ ਨੂੰ ਇਕ ਕਮਾਈ ਦਾ ਜ਼ਰਈਆ ਸਮਝਿਆ ਜਾਂਦਾ ਹੈ । ਉਹ ਕਨਾਤਾਂ ਲਗਾ ਕੇ ਜਾਂ ਕਿਸੇ ਹੋਰ ਤਰ੍ਹਾਂ ਥਾਂ ਢਕ ਕੇ ਦਾਖਲਾ ਟਿਕਟਾਂ ਰਾਹੀਂ ਕਰਦੇ ਹਨ ਜਾਂ ਫੀਸ ਰਾਹੀਂ ਕਰਦੇ ਹਨ । ਇਸ ਤੋਂ ਇਲਾਵਾ ਕਈ ਸੋਸ਼ਲ ਡਰਾਮੇ ਹੁੰਦੇ ਹਨ ਜਿਸ ਤਰ੍ਹਾਂ ਕਿ ਪੁਰਾਣੇ ਜ਼ਮਾਨੇ ਵਿਚ ਰਾਮਾਇਣ ਅਤੇ ਮਹਾਂਭਾਰਤ ਦੇ ਖੇਲ ਖੇਲੇ ਜਾਂਦੇ ਸਨ । ਇਸੇ ਤਰ੍ਹਾਂ ਹੋਰ ਵੀ ਧਾਰਮਕ ਡਰਾਮੇ ਖੇਡੇ ਜਾਂਦੇ ਸਨ, ਜਿਨ੍ਹਾਂ ਦਾ ਭਾਵ ਪੈਸਾ ਕਮਾਣਾ ਨਹੀਂ ਸੀ ਹੁੰਦਾ ਸਗੋਂ ਇਸ ਗੱਲ ਵਲ ਧਿਆਨ ਦਿੱਤਾ ਜਾਂਦਾ ਸੀ ਕਿ ਲੋਕਾਂ ਦੇ ਭਾਵਾਂ ਨੂੰ ਧਾਰਮਕ ਰੁਚੀਆਂ ਅਨੁਕੂਲ ਕਰ ਦਿੱਤਾ ਜਾਵੇ ਅਤੇ ਜੋ ਗਲਾਂ ਲੈਕਚਰ ਰਾਹੀਂ ਨਹੀਂ ਸਮਝਾਈਆਂ ਜਾ ਸਕਦੀਆਂ

ਉਹ ਹੂ-ਬ-ਹੂ ਲੋਕਾਂ ਸਾਹਮਣੇ ਡਰਾਮੇ ਰਾਹੀਂ ਪੇਸ਼ ਕੀਤੀਆਂ ਜਾਣ ਤਾਂ ਜੋ ਉਹ ਇਸ ਨੂੰ ਪੂਰੀ ਤਰ੍ਹਾਂ ਸਮਝ ਸਕਣ ਅਤੇ ਇਸ ਦਾ ਭਾਵ ਮਨ ਵਿਚ ਵਸਾ ਲੈਣ । ਇਹ ਠੀਕ ਹੈ ਕਿ ਕਈ ਥਾਵਾਂ ਤੇ ਇਕ ਦੂਜੇ ਮਜ਼ਹਬ ਦੇ ਖਿਲਾਫ ਮਨਾਫਰਤ ਫੈਲਾਣ ਦੇ ਯਤਨ ਵੀ ਇਨ੍ਹਾਂ ਰਾਹੀਂ ਕੀਤੇ ਗਏ, ਇਨ੍ਹਾਂ ਨੂੰ ਰੋਕਣ ਲਈ ਮੈਂ ਇਹ ਕਹਾਂਗਾ ਕਿ ਸਰਕਾਰ ਦਾ ਫਰਜ਼ ਬਣਦਾ ਹੈ । ਜਦੋਂ ਤੋਂ ਮੁਲਕ ਆਜ਼ਾਦ ਹੋਇਆ ਹੈ ਨਾ ਸਿਰਫ ਆਜ਼ਾਦੀ ਹੀ ਆਈ ਹੈ ਸਗੋਂ ਪੋਲੀਟੀਕਲ ਜਾਗ੍ਰਤੀ ਵੀ ਆਈ ਹੈ ਅਤੇ ਪੋਲੀਟੀਕਲ ਡਰਾਮੇ ਕਰਨ ਵਿਚ ਵੀ ਖੁਲ ਦਿੱਤੀ ਗਈ । ਇਸ ਤੇ ਕੋਈ ਫੀਸ ਨਹੀਂ ਲਾਈ ਜਾਂਦੀ, ਨਾ ਹੀ ਕੋਈ ਚੰਦਾ ਰਖਿਆ ਜਾਂਦਾ ਹੈ । ਫਿਰ ਮੈਂ ਕਹਿੰਦਾ ਹਾਂ ਕਿ ਜੇ ਕਰ ਕੋਈ ਜਲਸਾ ਇਸ ਤਰ੍ਹਾਂ ਦੀ ਖੁਲ੍ਹੀ ਜਗ੍ਹਾ ਤੇ ਰਖਦੇ ਹਨ ਅਤੇ ਕੋਈ ਐਕਟਰ ਆ ਕੇ ਕੋਈ ਚੀਜ਼ ਪੇਸ਼ ਕਰਦੇ ਹਨ ਤਾਂ ਉਹ ਲੋਕਾਂ ਨੂੰ ਆਪਣੇ ਵਿਚਾਰਾਂ ਲਈ ਪ੍ਰਭਾਵਿਤ ਕਰਦੇ ਹਨ । ਇਸ ਵਿਚ ਸ਼ੱਕ ਨਹੀਂ ਕਿ ਐਕਟਿੰਗ ਸਪੀਚ ਨਾਲੋਂ ਵਧੇਰੇ ਪ੍ਰਭਾਵਸ਼ਾਲੀ ਹੁੰਦੀ ਹੈ। ਜੇਕਰ ਕਿਸੇ ਧਾਰਮਕ ਭਾਵ ਨੂੰ ਜਾਂ ਮਜ਼ਹਬੀ ਵਿਚਾਰ ਨੂੰ ਮਜਰੂਹ ਕਰਦਾ ਹੈ ਤਾਂ ਉਸ ਦੇ ਖਿਲਾਫ ਐਕਸ਼ਨ ਲੈਣਾ ਸਰ-ਕਾਰ ਦਾ ਫਰਜ਼ ਬਣ ਜਾਂਦਾ ਹੈ । ਲੇਕਿਨ ਸਵਾਲ ਇਹ ਹੈ ਕਿ ਜਦ ਇਸ ਤਰ੍ਹਾਂ ਐਕਟਰ ਲੋਕਾਂ ਸਾਹਮਣੇ ਆਉਣ ਤਾਂ ਜੋਸ਼ ਪੈਦਾ ਹੋ ਜਾਂਦਾ ਹੈ । ਫਿਰ ਕਈਂ ਵੇਰ ਅਫਸਰ ਵੀ ਇਨਸਾਫ ਤੋਂ ਕੰਮ ਨਹੀਂ ਲੈਂਦੇ । ਮੈਨੂੰ ਜਲੰਧਰ ਦੇ ਕੇਸ ਦਾ ਪਤਾ ਹੈ ਕਿ ਕਿਸ ਤਰ੍ਹਾਂ ਡੀ. ਸੀ. ਨੇ ਹਾਈ-ਹੈਂਡਡਨੈਂਸ ਤੋਂ ਕੰਮ ਲਿਆ ਸੀ । ਮੈਂ ਇਹ ਚਾਹੁੰਦਾ ਹਾਂ ਕਿ ਗੌਰਮਿੰਟ ਇਸ ਮਾਮਲੇ ਤੇ ਲਿਬਰਲ ਹੋਵੇ ਅਤੇ ਇਸ ਦੀਆਂ ਜੋ ਕਲਾਜ਼ਾਂ ਸਖਤ ਰਖੀਆਂ ਗਈਆਂ ਹਨ ਉਨ੍ਹਾਂ ਨੂੰ ਲਿਬਰਲ ਕਰਨਾ ਚਾਹੀਦਾ ਹੈ । ਹੁਣ ਇਹ ਦਫਾ ਰਖ ਦੇਣੀ ਕਿ ਜੇਕਰ ਕੋਈ ਇਸ ਤਰ੍ਹਾਂ ਦਾ ਡਰਾਮਾ ਖੇਡਿਆ ਜਾਵੇ ਤਾਂ ਜਿਸ ਥਾਂ ਤੇ ਖੇਡਿਆ ਜਾਵੇ ਉਸ ਦੇ ਮਾਲਕ ਦੇ ਖਿਲਾਫ ਵੀ ਕਾਰਵਾਈ ਕੀਤੀ ਜਾ ਸਕਦੀ ਹੈ । ਇਸ ਤਰ੍ਹਾਂ ਇਹ ਆਮ ਲੋਕਾਂ ਤੇ ਇਸ ਗੱਲ ਦਾ ਦਬਾ ਪਾਉਣਾ ਚਾਹੁੰਦੀ ਹੈ ਕਿ ਇਹ ਸਰਕਾਰ ਇਨ੍ਹਾਂ ਡਰਾਮਿਆਂ ਵਿਰੁਧ ਐਕਸ਼ਨ ਲਵੇਗੀ ਅਤੇ ਦਬਾਏਗੀ । ਇਸ ਬਿਲ ਨੂੰ ਪੋਲੀਟੀਕਲ ਪਾਰਟੀਆਂ ਦੇ ਵਿਰੁਧ ਵਰਤੇ ਜਾਣ ਦੀ ਸੰਭਾਵਨਾ ਹੈ । ਇਹ ਬਿਲ ਅੰਗਰੇਜ਼ ਦੇ ਰਾਜ ਵਿਚ ਬਣਾਇਆ ਗਿਆ ਸੀ ਤੇ ਉਸ ਵੇਲੇ ਵੀ ਪੋਲੀਟੀਕਲ ਤਹਿਰੀਕਾਂ ਵਿਚ ਹਿੱਸਾ ਲੈਣ ਵਾਲੇ ਇਸ ਤਰ੍ਹਾਂ ਦੇ ਡਰਾਮੇ ਕਰਦੇ ਹੁੰਦੇ ਸਨ । ਅੰਗ੍ਰੇਜ਼ ਦੇ ਰਾਜ ਵਿਚ ਅਸੀਂ ਵੇਖਿਆ ਹੈ ਕਿ ਜੇਕਰ ਇਸ ਤਰ੍ਹਾਂ ਦਾ ਕੋਈ ਡਰਾਮਾ ਕੀਤਾ ਜਾਂਦਾ ਸੀ ਤਾਂ ਉਸ ਨੂੰ ਕਾਨੂੰਨ ਦੀਆਂ ਕਈ ਦਫਾਂ ਅਨੁਸਾਰ ਦਬਾ ਦਿੱਤਾ ਜਾਂਦਾ ਸੀ । ਕਿਸੇ ਜਲਸੇ ਵਿਚ ਲੋਕਾਂ ਨੂੰ ਜਾਂ ਆਰਗੇਨਾਈਜ਼ਰ ਨੂੰ ਹੈਰਾਸ ਕੀਤਾ ਜਾਂਦਾ ਸੀ ਅਤੇ ਇਸ ਲਈ ਕੋਈ ਨਾ ਕੋਈ ਤਰੀਕਾ ਗੌਰਮੈਂਟ ਨੂੰ ਮਿਲ ਹੀ ਜਾਂਦਾ ਸੀ । ਕਿਸੇ ਕਾਨੂੰਨ ਦੀ ਆੜ ਲੈ ਕੇ ਇਸ ਤਰ੍ਹਾਂ ਪੋਲੀਟੀਕਲ ਡਰਾਮਿਆਂ ਨੂੰ ਅਤੇ ਜਲਸਿਆਂ ਨੂੰ ਕੁਚਲਣ ਦੇ ਯਤਨ ਕੀਤੇ ਜਾਂਦੇ ਸਨ ਅਤੇ ਲੋਕਾਂ ਨੂੰ ਡਰਾ ਦਿੱਤਾ ਜਾਂਦਾ ਸੀ ਕਿ ਜੇਕਰ ਇਸ ਤਰ੍ਹਾਂ ਦੇ ਡਰਾਮੇ ਕੀਤੇ ਗਏ ਤਾਂ ਉਨ੍ਹਾਂ ਨੂੰ ਦਬਾ ਦਿੱਤਾ ਜਾਵੇਗਾ । ਅਤੇ ਇਹ ਕਿਹਾ ਜਾਂਦਾ ਸੀ ਕਿ ਜੇਕਰ ਤੁਸੀਂ ਇਸ ਗੱਲ ਤੋਂ ਬਾਜ਼ ਨਾ ਆਏ ਤਾਂ ਤੁਹਾਨੂੰ ਬੱਚੂ ਬਣਾ ਦਿਆਂਗੇ ।

ਸਵਾਲ ਇਹ ਹੈ ਕਿ ਜਦ ਡਰਾਮੇ ਦੇ ਮੁਤੱਲਿਕ ਇਨ੍ਹਾਂ ਨੂੰ ਕੋਈ ਇਤਰਾਜ਼ ਹੁੰਦਾ ਹੈ ਤਾਂ ਇਹ ਔਬਜੈਕਸ਼ਨ ਸਾਹਮਣੇ ਆਉਣ ਤੇ ਡਰਾਮਾ ਪਾਰਟੀ ਨੂੰ ਡੀ. ਸੀ. ਰਾਹੀਂ ਨੋਟਿਸ ਦਿੱਤਾ ਜਾ ਸਕਦਾ ਹੈ। ਉਸ ਡਰਾਮੇ ਦੇ ਕਰਨ ਦੀ ਵਜ੍ਹਾ ਪੁੱਛੀ ਜਾ ਸਕਦੀ ਹੈ । ਤੇ ਜੇਕਰ ਡਿਸਟ੍ਰਿਕਟ ਮੈਜਿਸਟਰੇਟ ਦੀ ਤਸਲੀ ਨਹੀਂ ਹੁੰਦੀ ਤਾਂ ਉਸ ਤੇ ਮੁੱਕਦਮਾ ਚਲਾਇਆ ਜਾ ਸਕਦਾ ਹੈ। ਪਰ ਇਨ੍ਹਾਂ ਪਾਵਰਜ਼ ਨੂੰ ਗਲਤ ਤਰੀਕੇ ਨਾਲ ਇਸਤੇਮਾਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਜਿਸ ਦੇ ਨਾਲ ਉਲਟਾ

[ਬਾਬੂ ਬਚਨ ਸਿੰਘ]

ਅਸਰ ਪੈਂਦਾ ਹੈ। ਪੋਲੀਟੀਕਲ ਪਾਰਟੀਆਂ ਨੇ ਇਸੇ ਹੀ ਬਿਨਾ ਤੇ ਕਿੰਨੀਆਂ ਕੈਦਾਂ ਅਤੇ ਤਕਲੀਫਾਂ ਕੱਟੀਆਂ ਹਨ। ਇਸ ਲਈ ਇਹ ਬੇਇਨਸਾਫੀ ਹੋਵੇਗੀ, ਜੇਕਰ ਇਸ ਕਾਨੂੰਨ ਨੂੰ ਲਾਗੂ ਕਰ ਦਿੱਤਾ ਜਾਵੇ, ਉਨ੍ਹਾਂ ਲੋਕਾਂ ਤੇ ਜਿਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਹਨ । ਫਿਰ ਇਹ ਕਹਿਣਾ ਕਿ ਥਾਂ ਦੇਣ ਵਾਲੇ ਨੂੰ ਵੀ ਸਜ਼ਾ ਦਿੱਤੀ ਜਾਵੇਗੀ ਇਹ ਬਿਲਕੁਲ ਨਾਜਾਇਜ਼ ਅਖਤਿਆਰ ਹਨ ਜਿਨ੍ਹਾਂ ਨੂੰ ਲਿਆ ਜਾ ਰਿਹਾ ਹੈ। ਇਸ ਤਰ੍ਹਾਂ ਵਿਰੋਧੀ ਪਾਰਟੀਆਂ ਨੂੰ ਰਗੜਾ ਦੇਣ ਲਈ ਇਹ ਪ੍ਰਬੰਧ ਕੀਤੇ ਜਾ ਰਹੇ ਹਨ। ਮੈਂ ਸਮਝਦਾ ਹਾਂ ਕਿ ਇਸ ਜ਼ਮਾਨੇ ਵਿਚ ਜਦ ਕਿ ਅਸੀਂ 20ਵੀਂ ਸਦੀ ਦੇ ਦੂਜੇ ਅਧ ਵਿਚੋਂ ਲੰਘ ਰਹੇ ਹਾਂ ਅਤੇ ਜਦੋਂ ਕਿ ਦੁਨੀਆਂ ਦੀ ਰਫਤਾਰ ਇਤਨੀ ਤੇਜ਼ ਹੈ ਇਹ ਠੀਕ ਨਹੀਂ ਕਿ ਅਸੀਂ ਇਸ ਦੇ ਸਾਹਮਣੇ ਇਸ ਤਰ੍ਹਾਂ ਦੇ ਕਾਨੂੰਨ ਪਾਸ ਕਰੀਏ ।

ਸਪਰੈਸ਼ਨ ਅਤੇ ਆਪਰੇਸ਼ਨ ਦੇ ਤਰੀਕੇ ਨਾਲ ਗੌਰਮਿੰਟ ਜੇਕਰ ਆਪਣੀ ਕਾਰਵਾਈ ਨੂੰ ਚਲਾਏ ਤਾਂ ਕੁਝ ਬਾਕੀ ਨਹੀਂ ਰਹਿ ਜਾਂਦਾ। ਇਸ ਤਰ੍ਹਾਂ ਦੇ ਤਰੀਕੇ ਇਖਤਿਆਰ ਕਰਨ ਨਾਲ ਕਾਮਯਾਬੀ ਨਹੀਂ ਹੋ ਸਕਦੀ। ਇਹ ਠੀਕ ਹੈ ਕਿ ਜੇਕਰ ਕੋਈ ਪਾਰਟੀ ਤੁਹਾਡੇ ਖਿਲਾਫ ਕੰਮ ਕਰਦੀ ਹੈ, ਕੋਈ ਡਰਾਮਾ ਕਰਦੀ ਹੈ, ਕੋਈ ਚੀਜ਼ ਪੇਸ਼ ਕਰਦੀ ਹੈ ਤਾਂ ਤੁਸੀਂ ਵੀ ਉਸ ਦੀਆਂ ਖੂਬੀਆਂ ਅਤੇ ਕਾਬ-ਲੀਅਤ ਨੂੰ ਝੁਠਲਾ ਸਕਦੇ ਹੋ ਤੁਸੀਂ ਆਪ ਇਸ ਤਰ੍ਹਾਂ ਦੇ ਡਰਾਮੇ ਕਰ ਸਕਦੇ ਹੋ ਜਿਸ ਨਾਲ ਕਿ ਪਬਲਿਕ ਓਪੀਨੀਅਨ ਤੁਹਾਡੇ ਨਾਲ ਹੋ ਜਾਵੇ। ਫਰਜ਼ ਕਰੋ ਕਿ ਕਿਸੇ ਜਗ੍ਹਾ ਦੀ ਪਬਲਿਕ ਓਪੀਨੀਅਨ ਜਾਗ੍ਰਿਤ ਨਹੀਂ ਹੁੰਦੀ। ਸਾਧਾਰਣ ਲੋਕ ਹਨ ਅਤੇ ਮਾਮੂਲੀ ਲਿਆਕਤ ਦੇ ਹਨ ਤਾਂ ਹਰ ਕੋਈ ਡਰਾਮਾ ਕਰਕੇ ਜਾਂ ਇਸ ਤਰ੍ਹਾਂ ਦਾ ਜਲਸਾ ਕਰਕੇ ਕੋਈ ਚੀਜ਼ ਪੇਸ਼ ਕਰਕੇ ਉਸ ਪਬਲਿਕ ਓਪੀਨੀਅਨ ਨੂੰ ਜਿਤਣ ਦੀ ਕੋਸ਼ਿਸ਼ ਕਰੇਗਾ। ਪਰ ਇਸ ਤਰ੍ਹਾਂ ਦੇ ਕਾਨੂੰਨ ਲਿਆ ਕੇ ਤਾਂ ਮੈਂ ਸਮਝਦਾ ਹਾਂ ਕਿ ਇਕ ਕਾਲੋਨੀਅਲ ਟੈਂਡੈਂਸੀ ਕੰਮ ਕਰਦੀ ਹੈ। ਇਸ ਤਰ੍ਹਾਂ ਦੀ ਸਰਕਾਰ ਨੂੰ ਇੰਪੀਰੀਅਲ ਜਾਂ ਆਟੋਕ੍ਰੇਟ ਕਿਹਾ ਜਾ ਸਕਦਾ ਹੈ, ਜੋ ਪਬਲਿਕ ਓਪੀਨੀਅਨ ਡੰਡੇ ਦੇ ਜ਼ੋਰ ਨਾਲ ਆਪਣੇ ਵਲ ਕਰਨਾ ਚਾਹੁੰਦੀ ਹੈ ।

ਮੈਂ ਇਹ ਗੱਲ ਵਾਜ਼ਿਹ ਕਰ ਦਿਆਂ ਕਿ ਤੁਹਾਡੇ ਅੰਦਰ ਇਸ ਚੀਜ਼ ਦੀ ਕਾਬਲੀਅਤ ਹੋਣੀ ਚਾਹੀਦੀ ਹੈ, ਇਹ ਸਪਿਰਟ ਹੋਣੀ ਚਾਹੀਦੀ ਹੈ ਅਤੇ ਇਸ ਚੀਜ਼ ਨੂੰ ਕਾਇਮ ਰਖਣ ਵਾਸਤੇ ਤੁਹਾਡਾ ਆਪਣਾ ਕਰੈਕਟਰ ਹੋਣਾ ਚਾਹੀਦਾ ਹੈ। ਪਰ ਅਸ ਾਂ ਜਾਣਦੇ ਹਾਂ ਕਿ ਆਪਣੇ ਅਲਾਂ ਤੇ ਕਾਇਮ ਨਹੀਂ ਹੋ। ਤੁਸੀਂ ਹਰ ਵਕਤ ਜਨਤਾ ਨੂੰ ਧੋਖੇ ਦੇ ਵਿਚ ਰਖਣਾ ਚਾਹੁੰਦੇ ਹੋ। ਤੁਸੀਂ ਪਾਰਟੀ ਪਾਲਿਟਿਕਸ ਦੇ ਆਧਾਰ ਤੇ ਕਿਸੇ ਨੂੰ ਕਨਸੈਸ਼ਨ ਦੇਣਾ ਪਸੰਦ ਕਰਦੇ ਹੋ। ਹਿਦੁਸਤਾਨ ਵਿਚ ਵਿਧਾਨ ਲਾਗੂ ਹੋਇਆਂ ਅਜ 14 ਸਾਲ ਗੁਜ਼ਰ ਚੁੱਕੇ ਹਨ ਪਰ ਸਹੀ ਮਅਨਿਆਂ ਵਿਚ ਕਿਸੇ ਨੂੰ ਵੀ ਫਰੀਡਮ ਆਫ ਐਕਸਪਰੈਸ਼ਨ ਹਾਸਲ ਨਹੀਂ। ਇਸ ਮੁਲਕ ਵਿਚ ਬਹੁਤ ਸਾਰੀਆਂ ਡੈਮੋਕਰੈਟਿਕ ਰਵਾਇਤਾਂ ਖਤਮ ਹੋ ਚੁਕੀਆਂ ਹਨ, ਮੈਂ ਸਮਝਦਾ ਹਾਂ ਅਗਰ ਕੋਈ ਗ਼ਲਤ ਸਟੈਪ ਕਿਸੇ ਤੋਂ ਉਠਾਇਆ ਜਾਵੇ ਤਾਂ ਉਸ ਦੇ ਇਕਬਾਲ ਕਰਨ ਵਿਚ ਕਿਸੇ ਤਰ੍ਹਾਂ ਵੀ ਪਿਛੇ ਰਹਿਣਾ ਨਹੀਂ ਚਾਹੀਦਾ। ਗਵਰਮੈਂਟ ਦਾ ਸਭ ਤੋਂ ਪਹਿਲਾ ਫਰਜ਼ ਹੈ ਕਿ ਆਪੋਜ਼ੀਸ਼ਨ ਨੂੰ ਹਰ ਹਾਲਤ ਵਿਚ ਸੈਟਿਸਫਾਈ ਕਰੇ। ਜਿਹੜੀ ਤਜਵੀਜ਼ ਕਾਮਰੇਡ ਰਾਮ ਚੰਦਰ ਨੇ ਏਥੇ ਰਖੀ ਹੈ ਮੈਂ ਸਮਝਦਾ ਹਾਂ ਕਿ ਉਹ ਮਨਿਸਟਰ ਇੰਚਾਰਜ ਨੂੰ ਰਖਣੀ ਚਾਹੀਦੀ ਸੀ। ਜੇਕਰ ਇਸ ਵਿਚ ਖਾਮੀਆਂ ਹਨ ਤਾਂ ਇਸ ਨੂੰ ਇਕਬਾਲ ਕਰਦੇ ਹੋਏ ਸੀਲੈਕਟ ਕਮੇਟੀ ਦੇ ਸਪੁਰਦ ਕਰ ਦੇਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਹ ਡੈਮੋਕਰੈਟਿਕ ਸਪਿਰਟ ਦੇ ਮੁਤਾਬਿਕ ਨਹੀਂ ਹਵੇਗਾ ਜੇਕਰ ਮੈਜਾਰਟੀ ਦੇ ਬਲ ਬੋਤੇ ਤੇ ਤੁਸੀਂ ਇਹ ਕਹਿ ਦਿਓ ਕਿ ਇਹ ਸਭ ਕੁਝ ਅਸੀਂ ਆਪੇ ਕਰ ਲਵਾਂਗੇ । ਇਸ ਤਰ੍ਹਾਂ ਕਹਿਣਾ ਮੁਨਾਸਿਬ ਨਹੀਂ।

**ਸਰਦਾਰ ਤਾਰਾ ਸਿੰਘ ਲਾਇਲਪੁਰੀ** (ਨਾਗੋਕੇ ਐਸ. ਸੀ.) : ਹਾਊਸ ਦੇ ਵਿਚ, ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਹੈ, ਇਸ ਦੇ ਮੁਤੱਲਿਕ ਮੇਰੀ ਇਹ ਰਾਏ ਹੈ ਕਿ ਪੰਜਾਬ ਵਿਚ ਕੁਝ ਇਸ ਤਰ੍ਹਾਂ ਦੀਆਂ ਪੁਲੀਟੀਕਲ ਪਾਰਟੀਆਂ ਹਨ ਜਿਹੜੀਆਂ ਇਸ ਸਰਕਾਰ ਦੇ ਕਾਰਨਾਮਿਆਂ ਨੂੰ ਬਿਲਕੁਲ ਸਹੀ ਤਰੀਕੇ ਨਾਲ ਪੇਸ਼ ਕਰਦੀਆਂ ਹਨ ਅਤੇ ਉਨ੍ਹਾਂ ਦੀ ਸਹੀ ਤਸਵੀਰ ਦਿਖਾਉਂਦੀਆਂ ਹਨ। (ਵਿਘਨ) ਡਰਾਮਾ ਕਰਨਾ ਪੰਜਾਬ ਦੇ ਵਿਚ ਇਕ ਪੇਸ਼ਾ ਹੈ। ਡਰਾਮੇ ਸਾਰੇ ਪੰਜਾਬ ਵਿਚ ਖੇਲੇ ਜਾਂਦੇ ਹਨ ਪਰ ਇਹ ਹਿੰਦੁਸਤਾਨ ਦੀ ਬਦਕਿਸਮਤੀ ਹੈ ਖਾਸ ਤੌਰ ਤੇ ਪੰਜਾਬ ਦੀ ਕਿ ਇਕ ਚੰਗੀ ਚੀਜ਼ ਤੇ ਵੀ ਪਾਬੰਦੀ ਲਾਈ ਜਾ ਰਹੀ ਹੈ। ਡਰਾਮਾ ਖੇਡਣਾ ਕੁਝ ਲੋਕਾਂ ਦਾ ਪ੍ਰੋਫੈਸ਼ਨ ਹੈ, ਜਿਹੜੇ ਕਿ ਇਸ ਦੇ ਸਹਾਰੇ ਰੋਟੀ ਕਮਾ ਕੇ ਖਾਂਦੇ ਹਨ। ਮੈਂ ਇਸ ਸਰਕਾਰ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚ ਉਹ ਲੋਕ ਹਨ ਜਿਹੜੇ ਇਸ ਸਰਕਾਰ ਦੀਆਂ ਕਾਰਗੁਜ਼ਾਰੀਆਂ ਨੂੰ ਨੰਗੇ ਕਰਦੇ ਹਨ। ਪਰ ਇਹ ਪੁਲੀਟੀਕਲ ਮੁਖਾਲਫਾਂ ਤੇ ਇਸ ਕਿਸਮ ਦੀ ਪਾਬੰਦੀ ਲਗਾ ਕੇ ਉਨ੍ਹਾਂ ਦੇ ਕਾਰੋਬਾਰ ਨੂੰ ਬੰਦ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਖਤਮ ਕਰਕੇ ਸਦਾ ਲਈ ਆਪਣੀਆਂ ਕਾਰਗੁਜ਼ਾਰੀਆਂ ਤੇ ਪਰਦਾ ਪਾਉਣਾ ਚਾਹੁੰਦੇ ਹਨ। ਇਹ ਕਹਿੰਦੇ ਹਨ ਕਿ ਸਾਨੂੰ ਤਾਂ ਪੂਰੀ ਖੁਲ੍ਹ ਹੋਵੇ, ਜੋ ਮਰਜ਼ੀ ਕਰੀਏ, ਪਰ ਦੂਸਰੇ ਲੋਕ ਸਾਡੀ ਕੋਈ ਗੱਲ ਨਾ ਸਮਝ ਸਕਣ। ਅਸੀਂ ਦੇਖਦੇ ਹਾਂ ਕਿ ਇਸ ਸਰਕਾਰ ਵਲੋਂ ਜਗ੍ਹਾ ਜਗ੍ਹਾ ਕਲਚਰਲ ਪ੍ਰੋਗਰਾਮ ਕਰਾਏ ਜਾਂਦੇ ਹਨ, 10-10, 12-12 ਸਾਲ ਦੀਆਂ ਲੜਕੀਆਂ ਇਨ੍ਹਾਂ ਬੁਢੇ ਵਜ਼ੀਰਾਂ ਸਾਹਮਣੇ ਨਾਚ ਕਰਦੀਆਂ ਹਨ, ਖੁਦ ਇਨ੍ਹਾਂ ਤੇ ਕੋਈ ਪਾਬੰਦੀ ਨਹੀਂ।

**ਡਿਪਟੀ ਸਪੀਕਰ** : ਸਰਦਾਰ ਤਾਰਾ ਸਿੰਘ ਜੀ, ਤੁਹਾਨੂੰ ਖੁਦ ਖਿਆਲ ਹੋਣਾ ਚਾਹੀਦਾ ਹੈ ਕਿ ਜਦੋਂ ਇਕ ਲੇਡੀ ਮੈਂਬਰ ਕੁਰਸੀ ਤੇ ਬੈਠੀ ਹੋਵੇ ਉਸ ਦਾ ਤਾਂ ਸਤਿਕਾਰ ਕਰੋ। ਤੁਹਾਨੂੰ ਮੌਕਾ ਇਸ ਲਈ ਦਿੱਤਾ ਗਿਆ ਹੈ ਕਿ ਤੁਸੀਂ ਕੋਈ ਚੰਗੀਆਂ ਚੰਗੀਆਂ ਗੱਲਾਂ ਕਰੋ। ਇਹ ਗੱਲ ਵਾਪਸ ਹੀ ਲੈ ਲਓ (The hon. Member should bear in mind that when a Lady Member is occupying the Chair he should show due deference to her. The hon. Member has been given an opportunity so that he may say something beneficial. The hon. Member should withdraw his words.)

**ਸਰਦਾਰ ਤਾਰਾ ਸਿੰਘ ਲਾਇਲਪੁਰੀ**: ਇਹੋ ਗੱਲ ਦਾ ਗੁੱਸਾ ਹੈ ਕਿ ਨਿਤ ਕਲਚਰਲ ਪ੍ਰੋਗਰਾਮ ਬਣਾ ਕੇ ਇਹ ਵਜ਼ੀਰ ਸਾਡੇ ਬਚਿਆਂ ਨੂੰ ਉਥੇ ਨਚਾਉਂਦੇ ਹਨ। ਇਸ ਲਈ ਮੈਂ ਇਹ ਕਹਾਂਗਾ ਕਿ ਇਸ ਸਰਕਾਰ ਨੇ ਜੇ ਕੋਈ ਵੀ ਪਾਬੰਦੀ ਲਾਉਣੀ ਹੋਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਆਪਣੇ ਮਹਿਕਮੇ ਤੇ ਵੀ ਇਸ ਤਰ੍ਹਾਂ ਦੀਆਂ ਸ਼ਰਤਾਂ ਅਤੇ ਪਾਬੰਦੀਆਂ ਲਾਵੇ। ਜੇ ਅਜ ਜਨਤਾ ਆਪਣੇ ਜਜ਼ਬਾਤ ਦਾ ਇਜ਼ਹਾਰ ਕਰਨ ਵਾਸਤੇ ਕੋਈ ਕੰਮ ਕਰਦੀ ਹੈ ਤਾਂ ਇਨ੍ਹਾਂ ਵਲੋਂ ਪਾਬੰਦੀ ਲਾਗੂ ਹੋ ਜਾਵੇਗੀ। ਉਨ੍ਹਾਂ ਨੂੰ ਡੀ. ਸੀ. ਡਰਾਮਾ ਖੇਡਣ ਵਾਸਤੇ ਆਗਿਆ ਹੀ ਨਹੀਂ ਦੇਵੇਗਾ, ਪਰ ਜੇ ਇਨ੍ਹਾਂ ਦਾ ਕਿਤੇ ਕੋਈ ਸ਼ੋ ਹੋਣਾ ਹੈ, ਪਰਚਾਰ ਦੀ ਖਾਤਰ ਕੋਈ ਕਲਚਰਲ ਪ੍ਰੋਗਰਾਮ ਹੋਣਾ ਹੈ ਤਾਂ ਉਸ ਤੇ ਕੋਈ ਪਾਬੰਦੀ ਨਹੀਂ ਹੋਵੇਗੀ। ਮੈਂ ਸਮਝਦਾ ਹਾਂ ਕਿ ਕਿਸੇ ਜਮਹੂਰੀ ਸਰਕਾਰ ਲਈ ਪੁਲੀਟੀਕਲ ਆਧਾਰ ਤੇ ਕੋਈ ਪਾਬੰਦੀ ਲਾਉਣੀ ਮੁਨਾਸਿਬ ਨਹੀਂ ਹੋਵੇਗੀ। ਇਕ ਪਾਸੇ ਤਾਂ ਇਹ ਪਾਬੰਦੀ ਲਾਉਂਦੇ ਹਨ ਅਤੇ ਦੂਸਰੇ ਪਾਸੇ ਆਪਣੇ ਵਾਸਤੇ ਖੁੱਲ੍ਹੀ ਖੇਡ ਚਾਹੁੰਦੇ ਹਨ। ਮੈਂ ਗੌਰਮਿੰਟ ਦੇ ਇਸ ਕਦਮ ਦਾ ਸੁਆਗਤ ਕਰਦਾ ਜੇ ਉਹ ਕੋਈ ਆਪਣੇ ਵਲੋਂ ਕੀਤੇ ਜਾ ਰਹੇ ਕਲਚਰਲ ਪ੍ਰੋਗਰਾਮਾਂ ਲਈ ਵੀ ਕੋਈ ਐਸੇ ਪਰੋਵੀਜ਼ੋ ਰਖਦੀ ਕਿ ਉਹ ਡੀ. ਸੀ. ਤੋਂ ਮਨਜ਼ੂਰੀ ਲੈ ਕੇ ਕੋਈ ਕੰਮ ਕਰਿਆ ਕਰਨਗੇ। ਸਾਰਿਆਂ ਦੇ ਯਕਸਾਂ ਡੈਮੋਕਰੈਟਿਕ ਰਾਈਟਸ ਹਨ, ਇਸ ਲਈ ਮੈਂ ਕਹਾਂਗਾ ਕਿ ਇਸ ਨੂੰ ਪਾਸ

[ਸਰਦਾਰ ਤਾਰਾ ਸਿੰਘ ਲਾਇਲਪੁਰੀ]

ਕਰਨ ਤੋਂ ਪਹਿਲਾਂ ਇਸ ਗੱਲ ਤੇ ਧਿਆਨ ਦੇਣਾ ਜ਼ਰੂਰੀ ਹੈ ਕਿ ਇਸ ਕਿਸਮ ਦੀ ਐਸ਼ੋਰੈਂਸ ਪਹਿਲਾਂ ਇਸ ਹਾਊਸ ਦੇ ਵਿਚ ਦੇਣ। ਇਹ ਇਸ ਦੇ ਵਿਚ ਅਮੈਂਡਮੈਂਟ ਹੋਣੀ ਚਾਹੀਦੀ ਹੈ ਕਿ ਭਾਵੇਂ ਕੋਈ ਵੀ ਪਾਰਟੀ ਆਪਣਾ ਪਰੋਗਰਾਮ ਰਖੇ ਉਹ ਪਹਿਲਾਂ ਡੀ. ਸੀ. ਤੋਂ ਉਸਦੀ ਮੰਨਜ਼ੂਰੀ ਲਵੇ।

**ਪੰਡਿਤ ਮੋਹਨ ਲਾਲ ਦੱਤ** (ਅੰਬ): ਡਿਪਟੀ ਸਪੀਕਰ ਸਾਹਿਬਾ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਮੈਂ ਸਮਝਦਾ ਹਾਂ ਕਿ ਇਹ ਏਥੇ ਪਾਵਰ ਪਾਲੇਟਿਕਸ ਦੇ ਹਥਿਆਰ ਇਸਤੇਮਾਲ ਕਰਨ ਲਈ ਹੈ ਇਹ ਬਿਲ ਲਿਆ ਕੇ ਇਕ ਮੁਖਾਲਿਫ ਪਾਰਟੀ ਨੂੰ ਕੁਚਲਣ ਦਾ ਯਤਨ ਕੀਤਾ ਗਿਆ ਹੈ। ਰੂਲਿੰਗ ਪਾਰਟੀ ਦੇ ਹਥ ਮਜ਼ਬੂਤ ਕਰਨ ਵਾਸਤੇ ਸਾਰੇ ਯਤਨ ਕੀਤੇ ਜਾ ਰਹੇ ਹਨ।

**ਡਿਪਟੀ ਸਪੀਕਰ**: ਤੁਸੀਂ ਜੋ ਕਮੀਆਂ ਹਨ ਉਹ ਦਸੋ। ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰੋ। (The hon. Member should mention the drawbacks in the Bill. He should avoid such references.)

**ਪੰਡਿਤ ਮੋਹਨ ਲਾਲ ਦੱਤ**: ਜਿਹੜੇ ਡਰਾਮੇ ਗੌਰਮਿੰਟ ਦੀਆਂ ਊਣਤਾਈਆਂ ਦਾ ਇਜ਼ਹਾਰ ਕਰਦੇ ਹਨ, ਉਹ ਲੋਕੀ ਬਹੁਤ ਪਸੰਦ ਕਰਦੇ ਹਨ। ਪਰ ਗੌਰਮਿੰਟ ਉਨ੍ਹਾਂ ਨੂੰ ਬੈਨ ਕਰਕੇ ਲੋਕਾਂ ਦੀ ਰਾਏ ਤੇ ਇਕ ਕੁਲਹਾੜਾ ਚਲਾਉਣਾ ਚਾਹੁੰਦੀ ਹੈ। ਕੁਝ ਡਰਾਮੇ ਅਜਿਹੇ ਵੀ ਖੇਲ੍ਹੇ ਜਾਂਦੇ ਹਨ ਜਿਹੜੇ ਕਿ ਸਹੀ ਕਲਚਰ ਨੂੰ ਪਰੀਜ਼ੈਂਟ ਕਰਦੇ ਹਨ ਔਰ ਗੌਰਮਿੰਟ ਦੇ ਜ਼ਰੀਏ ਫੈਲਾਈ ਗਈ ਗਲਤ ਕਲਚਰ ਤੇ ਸਟ ਮਾਰਦੇ ਹਨ ਲੇਕਿਨ ਗੌਰਮਿੰਟ ਆਪਣੀਆਂ ਬੁਰਾਈਆਂ ਦੇ ਉਦਘਾਟਨ ਤੋਂ ਡਰ ਕੇ ਇਨ੍ਹਾਂ ਡਰਾਮਿਆਂ ਨੂੰ ਬੰਦ ਕਰਨਾ ਚਾਹੁੰਦੀ ਹੈ। ਇਹ ਮੈਂ ਸਮਝਦਾ ਹਾਂ ਕਿ ਗੈਰ ਜਮਹੂਰੀ ਕਦਮ ਹੈ।

ਮੈਂ ਆਪ. ਜਾਣਦਾ ਹਾਂ ਕਿ ਨੰਗਲ ਵਿਚ ਬਿਦੇਸ਼ੀ ਡਿਗਨੀਟਰੀਜ਼ ਨੂੰ ਖੁਸ਼ ਕਰਨ ਲਈ ਕਾਲਜ ਦੀਆਂ ਕੁੜੀਆਂ ਨਚਾਈਆਂ ਗਈਆਂ। ਜੇ ਇਸ ਬੁਰਾਈ ਨੂੰ ਰੋਕਣ ਲਈ ਕੋਈ ਡਰਾਮਾ ਖੇਲ੍ਹਿਆ ਜਾਂਦਾ ਹੈ, ਤਾਂ ਕੀ ਗਲਤ ਗੱਲ ਹੈ? ਪਰ ਇਹ ਸਰਕਾਰ ਡਰਦੀ ਹੈ ਕਿ ਸੱਚੇ ਡਰਾਮਿਆਂ ਰਾਹੀਂ ਇਨ੍ਹਾਂ ਦੇ ਪੜਦੇ ਫਾਸ਼ ਹੋਣਗੇ। ਇਨ੍ਹਾਂ ਨੇ ਗਲਤ ਕਿਸਮ ਦੇ ਪ੍ਰੋਗਰਾਮਾਂ ਦੀ ਖੁਲ੍ਹੀ ਛੁੱਟੀ ਦਿੱਤੀ ਹੋਈ ਹੈ। ਇਥੋਂ ਤਕ ਕਿ ਰਾਮ ਲੀਲਾ ਵਿਚ ਮੁੰਡਿਆਂ ਨੂੰ ਜ਼ਨਾਨੀਆਂ ਬਣਾ ਬਣਾ ਕੇ ਨਚਾਇਆ ਜਾਂਦਾ ਹੈ ਔਰ ਧਾਰਮਿਕ ਉਤਸਵਾਂ ਵਿਚ ਫਿਲਮੀ ਗਾਣੇ ਗਾਏ ਜਾਂਦੇ ਹਨ। ਜੇ ਤੁਸੀਂ ਪਾਬੰਦੀ ਲਾਉਣੀ ਹੈ, ਤਾਂ ਇਨ੍ਹਾਂ ਗੰਦਗੀ ਫੈਲਾਉਣ ਵਾਲੀਆਂ ਗੱਲਾਂ ਤੇ ਲਗਾਉ। ਸਿਰਫ ਲੱਠ ਲੈ ਕੇ, ਪੰਡਿਤ ਜੀ, ਤੁਸੀਂ ਪੁਲੀਟੀਕਲ ਪਾਰਟੀਜ਼ ਦੇ ਦੁਆਲੇ ਨਾ ਪਏ ਰਹੋ ਬਲਕਿ ਜਿਹੜੀਆਂ ਗੱਲਾਂ ਨਾਲ ਭ੍ਰਸ਼ਟਾਚਾਰ ਫੈਲਦਾ ਹੈ, ਉਨ੍ਹਾਂ ਨੂੰ ਰੋਕੋ।

(ਸਰਦਾਰ ਕੁਲਬੀਰ ਸਿੰਘ ਖੜ੍ਹੇ ਹੋਏ।)

**ਡਿਪਟੀ ਸਪੀਕਰ**: ਡਾਕਟਰ ਬਲਦੇਵ ਪ੍ਰਕਾਸ਼ ਬੋਲ ਚੁੱਕੇ ਹਨ; ਜੇ ਤੁਸੀਂ ਚਾਹੁੰਦੇ ਹੋ ਤਾਂ ਪੰਜ ਮਿੰਟ ਬੋਲ ਲਉ। (Dr. Baldev Parkash has already spoken. If the hon. Member wants to speak, he may do so for five minutes.)

**ਸਰਦਾਰ ਲਛਮਣ ਸਿੰਘ ਗਿੱਲ**: ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਅਗਰ ਬਿਲ ਪੇਸ਼ ਹੋਵੇ ਤਾਂ ਕੀ ਉਸ ਤੇ ਹਰ ਇਕ ਮੈਂਬਰ ਬੋਲ ਸਕਦਾ ਹੈ ਕਿ ਨਹੀਂ?

ਡਿਪਟੀ ਸਪੀਕਰ : ਬੋਲੀ ਜਾਉ । ਸਾਰਾ ਦਿਨ ਬੋਲੀ ਜਾਉ । (The hon. Member may go on speaking for the whole day.)

**चौधरी मुख्तियार सिंह मलिक** : मैं, जनाब, यह कहना चाहता हूं कि आप जो बोलने पर लिमिट लगा देती हैं वह नहीं होना चाहिए क्योंकि रूल्ज़ यह हैं कि बिल्ज़ पर बोलते हुए अगर कोई इर्रैलेवेंट नहीं है तो उसे आप रोक नहीं सकतीं ।

**उपाध्यक्षा** : आप बैठिए । चौधरी मुख्तियार सिंह, आप यह बात दिल से निकाल दीजिए कि रूल्ज़ को सिर्फ वुकला साहिबान ही पढ़ सकते हैं । मुझे पता है । जहां तक रेलैवेंट स्पीचिज़ का सवाल है वह तो दो दो दिन तक हो सकती हैं । और यह ठीक है कि मैं ने मालवीय जी की स्पीचिज़ दो दो दिन तक सुनी हैं । (Addressing Chaudhri Mukhtiar Singh : The hon. Member may take his seat. If he is under the impression that only lawyers can understand the rules, it is not correct. I know the rules. So far as the relevant speeches are concerned these may be delivered for even two days at a stretch. It is a fact that I have heard Malviya Ji's speeches even for two days.)

**बाबू बचन सिंह** : बिल पर बहस हुए बगैर क्या कोई लिमिट मुकर्रर की जा सकती है ?

**उपाध्यक्षा** : आप तीन दिन तक बहस करते रहिए । (The hon. Member may continue discussing this Bill even for three days.)

**चौधरी राम सरूप** : हमेशा से कनवैनशन यह है कि जहां तक बिलों पर बोलने का ताल्लुक है, पाबन्दी नहीं लग सकती । यही हमारे कांस्टीच्यूशन में प्रोवाइड है ।

**उपाध्यक्षा** : यह आप का प्वायंट आफ आर्डर है ? (Is it the point of order of the hon. Member ?)

**चौधरी राम सरूप** : नहीं, यह प्वायंट आफ आर्डर नहीं है । मैं आप का बड़ा अदब करता हूं लेकिन मैं बहुत पुराना असैम्बली का मैम्बर हूं और जो हकूक हमें दिये गये हैं, जो हमारे प्रिविलेजिज़ हैं, उनकी तरफ मैं आपका ध्यान दिलाना चाहता हूं । और वह यह है कि बिल पर बोलते वक्त टाइम लिमिट नहीं रखी जा सकती । हां, गवर्नमैंट की यह आप्शन है कि वह अगर यह महसूस करे कि देर काफी हो गई तो वह क्वैश्चन पुट कर सकती है कि इस पर बहस बन्द की जाए ।

**उपाध्यक्षा** : मैं आप के साथ साथ मैम्बर चली आ रही हूं । मैं यह सब जानती हूं । आप बैठ जाइए । (I am continuing to be a member of this House along with the hon. Member. I know all this. The hon. Member may take his seat.)

**चौधरी राम सरूप** : डिप्टी स्पीकर साहिबा, मैं आप की इनफर्मेशन के लिये बताना चाहता हूं कि मैं आप से पहले मैम्बर बना था और मुझे आप से कम तजुरबा नहीं है ।

**उपाध्यक्षा** : मैं स्पीकर साहिब से रिक्वैस्ट करूंगी कि वह आप को पैनल आफ चेयरमैन में रख लें ताकि आप के तजर्बे का हाउस लाभ उठा सके । (I would request the hon. Speaker to include the name of the hon. Member in the Panel of Chairmen so that the House is benefited by his experience.)

**चौधरी राम सरूप** : डिप्टी स्पीकर साहिबा, हम जब बोलना शुरू करते हैं तो आप मिनट मिनट के बाद घंटी बजा देती हैं और बिना किसी वजह के ही कह देती हैं 'Please wind up.' यह आप का तरीका ठीक नहीं है ।

**Comrade Shamsher Singh Josh** : Madam, I want to inform the House that no ban was suggested on the discussion of the bills in the meeting of the Business Advisory Committee.

**Deputy Speaker** : I also know the decision of the Business Advisory Committee. क्या आप समझते हैं कि मैं अनजान हूं इस मामले में ? (I also know the decision of the Business Advisory Committee Does the hon. Member think that I am ignorant of this matter ?)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਤੁਹਾਨੂੰ ਡਿਪਟੀ ਸਪੀਕਰ ਹੀ ਸਮਝਦਾ ਹਾਂ ।

**ਸਰਦਾਰ ਕੁਲਬੀਰ ਸਿੰਘ (ਫੀਰੋਜ਼ਪੁਰ)** : ਇਹ ਜਿਹੜਾ ਬਿਲ ਹੈ ਇਹ ਸਾਡੇ ਫਰੀਡਮ ਆਫ ਸਪੀਚ ਅਤੇ ਐਕਸਪਰੈਸ਼ਨ ਦੇ ਰਾਈਟ ਨੂੰ ਕਰਬ ਕਰਦਾ ਹੈ । ਇਸ ਵਾਸਤੇ ਮੈਂ ਬੁਨਿਆਦੀ ਤੌਰ ਤੇ ਇਸ ਦੀ ਮੁਖਾਲਫਤ ਕਰਦਾ ਹਾਂ । ਸਾਡੇ ਵਿਧਾਨ ਦੀ ਧਾਰਾ 19 ਜੋ ਹੈ ਉਸ ਦੇ ਵਿਚ ਲਿਖਿਆ ਹੈ ....... .....

"19. (1) All citizens shall have the right—
(a) to freedom of speech and expression;
(b) to assemble peacably and without arms ;
(c) to form associations or unions ;
(d) to move freely throughout the territory of India ;
(e) to reside and settle in any part of the territory of India ;

* * * *

* * * *"

ਸਾਡੀ ਕੰਸਟੀਚੂਐਂਟ ਅਸੈਂਬਲੀ ਜਿਸ ਨੂੰ ਹਰ 18 ਸਾਲ ਤੋਂ ਉਪਰ ਵਾਲੇ ਬਾਲਗ ਨੇ ਇਲੈਕਟ ਕੀਤਾ ਸੀ, ਉਸ ਨੇ ਸਾਡੇ ਰਾਈਟ ਐਸਟੈਬਲਿਸ਼ ਕੀਤੇ ਹਨ । ਉਨ੍ਹਾਂ ਨੇ ਐਵੇਂ ਹੀ ਸਾਨੂੰ ਇਹ ਹੱਕ ਨਹੀਂ ਸਨ ਦਿੱਤੇ ਬਲਕਿ ਇਸ ਦੇ ਪਿਛੇ ਸੈਂਕੜੇ ਸਾਲਾਂ ਦੀ ਹਿਸਟਰੀ ਹੈ । ਸੈਂਕੜੇ ਸਾਲਾਂ ਦੀਆਂ ਕੁਰਬਾਨੀਆਂ ਦੇਣ ਤੋਂ ਬਾਅਦ ਮੁਲਕ ਇਸ ਨਤੀਜੇ ਤੇ ਪੁੱਜਾ ਕਿ ਸਾਡੇ ਬੁਨਿਆਦੀ ਹਕੂਕ ਕੀ ਹਨ । ਸਾਡੇ ਮੁਲਕ ਤੇ ਬਾਹਰੋਂ ਸੈਂਕੜੇ ਹਮਲੇ ਹੁੰਦੇ ਰਹੇ ਅਤੇ ਬਾਰ ਬਾਰ ਸਾਡੇ ਹੱਕਾਂ ਨੂੰ ਸੁਪਰੈਸ ਕੀਤਾ ਜਾਂਦਾ ਰਿਹਾ । ਮੁਖਤਲਿਫ ਮੌਕਿਆਂ ਤੇ ਇਸ ਦੇਸ਼ ਦੇ ਵਿਚ ਲੋਕਾਂ ਨੇ ਕੁਰਬਾਨੀਆਂ ਦਿੱਤੀਆਂ ਅਤੇ ਸੰਗੀਨ ਕਿਸਮ ਦੀਆਂ ਸਖਤੀਆਂ ਬਰਦਾਸ਼ਤ ਕੀਤੀਆਂ । ਇਹ ਹਕ ਹਾਸਲ ਕਰਨ ਲਈ ਲੋਕ ਤਤੀਆਂ ਤਵੀਆਂ ਤੇ ਬੈਠੇ, ਦਿੱਲੀ ਦੇ ਵਿਚ ਜਾ ਕੇ ਸੀਸ ਕਟਵਾਏ । ਉਸ ਤੋਂ ਬਾਅਦ ਅੰਗ੍ਰੇਜ਼ ਦਾ ਰਾਜ ਆਇਆ, ਉਨ੍ਹਾਂ ਨੇ ਦਫਾ 124 ਅਤੇ 108 ਬਣਾ ਦਿੱਤੀ ਤਾਕਿ ਲੋਕ ਆਪਣੇ ਆਪ ਨੂੰ ਐਕਸਪਰੈਸ ਨਾ ਕਰ ਸਕਣ । ਲੇਕਿਨ ਤਾਰੀਖ ਇਸ ਗੱਲ ਦੀ ਗਵਾਹ ਹੈ ਕਿ ਜਿਨ੍ਹਾਂ ਨੇ ਇਸ ਕਿਸਮ ਦੀਆਂ ਪਾਬੰਦੀਆਂ ਲਾਈਆਂ ਉਹ ਸਰਕਾਰਾਂ ਸਦਾ ਹਸਤੀ ਤੋਂ ਮਿਟ ਗਈਆਂ ਔਰ ਜਿਨ੍ਹਾਂ ਨੇ ਆਪਣੀਆਂ ਕੁਰਬਾਨੀਆਂ ਦਿੱਤੀਆਂ ਉਹ ਜਿਸਮਾਨੀ ਤੌਰ ਤੇ ਚਾਹੇ ਖਤਮ ਹੋ ਗਏ, ਲੇਕਿਨ ਉਨ੍ਹਾਂ ਦਾ ਨਾਮ ਹਮੇਸ਼ਾ ਜਿੰਦਾ

ਰਹੇਗਾ । ਮੈਂ ਸਮਝਦਾ ਹਾਂ ਕਿ ਅੱਜ ਦੀ ਸਰਕਾਰ ਨੂੰ ਅਗਰ ਪਾਬੰਦੀਆਂ ਲਾਉਣ ਦੀ ਲੋੜ ਪੈ ਰਹੀ ਹੈ ਤਾਂ ਇਹ ਮਾਲੂਮ ਹੁੰਦਾ ਹੈ ਕਿ ਉਹ ਦਕੀਆਨੂਸੀ ਹੋ ਚੁੱਕੀ ਹੈ । ਡੈਮੋਕਰੇਸੀ ਜੋ ਹੈ ਇਹ ਇਸ ਗੱਲ ਦਾ ਤਕਾਜ਼ਾ ਕਰਦੀ ਹੈ ਕਿ ਦੂਸਰਿਆਂ ਨੂੰ ਪਰਸੁਏਸ਼ਨ ਦੇ ਨਾਲ ਆਪਣੇ ਹਮ-ਖਿਆਲ ਬਣਾਉਣ ਦੀ ਕੋਸ਼ਿਸ਼ ਕਰੇ ਔਰ ਜਿਸ ਪਾਸੇ ਰਾਏ ਜ਼ਿਆਦਾ ਹੋ ਜਾਵੇ ਉਸ ਨੂੰ ਮੰਨ ਲੈਣਾ ਚਾਹੀਦਾ ਹੈ । ਲੇਕਿਨ ਬਦਕਿਸਮਤੀ ਦੀ ਗਲ ਇਹ ਹੈ ਕਿ ਜਦੋਂ ਉਨ੍ਹਾਂ ਦੇ ਹਥ ਵਿਚ ਤਾਕਤ ਆ ਜਾਂਦੀ ਹੈ ਤਾਂ ਉਹ ਖਰਾਬੀਆਂ ਕਰਦੇ ਹਨ । ਖਰਾਬੀਆਂ ਕਰਨ ਤੋਂ ਬਾਅਦ ਉਹ ਇਹ ਸਮਝਦੇ ਹਨ ਕਿ ਲੋਕਾਂ ਨੇ ਸਾਡਾ ਸਾਥ ਨਹੀਂ ਦੇਣਾ । ਇਸ ਕਰਕੇ ਉਹ ਆਪਣੀ ਹਕੂਮਤ ਨੂੰ ਕਾਇਮ ਰਖਣ ਲਈ ਤਾਕਤ ਨੂੰ ਇਸਤੇਮਾਲ ਕਰਦੇ ਹਨ । ਇਸ ਬਿਲ ਦੇ ਨਾਲ ਨਾ ਸਿਰਫ ਲੋਕਾਂ ਦੇ ਬੁਨਿਆਦੀ ਹਕੂਕ ਤੇ ਹੀ ਛਾਪਾ ਪੈਂਦਾ ਹੈ ਬਲਕਿ ਲੋਕਾਂ ਦੇ ਪੀਸਫੁਲੀ ਇਕੱਠੇ ਹੋਣ ਤੇ ਵੀ ਪਾਬੰਦੀ ਲਾਈ ਗਈ ਹੈ । ਇਸ ਦੇ ਤਹਿਤ ਜਿਸ ਦੀ ਜ਼ਮੀਨ ਤੇ ਡਰਾਮਾ ਹੋਵੇਗਾ ਉਸ ਨੂੰ ਵੀ ਸਜ਼ਾ ਦਿੱਤੀ ਜਾਵੇਗੀ ਤਾਕਿ ਲਕ ਇਕਠੇ ਨਾ ਹੋਣ । ਇਹ ਬਿਲਕੁਲ ਨਾਜਾਇਜ਼ ਗੱਲ ਹੈ। ਆਜ਼ਾਦੀ ਦੀ ਤਹਿਰੀਕ ਦੇ ਦਿਨਾਂ ਵਿਚ ਇਹ ਗੱਲ ਆਮ ਹੋਇਆ ਕਰਦੀ ਸੀ ਕਿ ਜਲਸਾ ਕਿਥੇ ਹੋਵੇਗਾ, ਡਰਾਮਾ ਕਿਥੇ ਹੋਵੇਗਾ । ਅੰਗਰੇਜ਼ਾਂ ਨੇ ਹਾਲਾਂਕਿ ਇਸ ਤਰ੍ਹਾਂ ਦਾ ਕਾਨੂੰਨ ਨਹੀਂ ਸੀ ਬਣਾਇਆ ਲੇਕਿਨ ਫੇਰ ਵੀ ਲੋਕ ਡਰਿਆ ਕਰਦੇ ਸਨ ਕਿ ਫਲਾਣੇ ਦੇ ਖੇਤ ਦੇ ਵਿਚ ਜੇ ਜਲਸਾ ਹੋਇਆ ਤਾਂ ਪਤਾ ਨਹੀਂ ਸਰਕਾਰ ਉਸ ਨੂੰ ਕੀ ਸਜ਼ਾ ਦੇਵੇਗੀ । ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ 16 ਸਾਲ ਆਜ਼ਾਦੀ ਮਿਲੀ ਨੂੰ ਹੋ ਗਏ ਹਨ ਮਗਰ ਅੰਗਰੇਜ਼ਾਂ ਦੇ ਰਾਜ ਤੋਂ ਵੀ ਭੈੜੇ ਕਾਨੂੰਨ ਏਥੇ ਲਿਆਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਸਾਡੇ ਪਿੰਡਾਂ ਦਾ ਜਿਹੜਾ ਅਨਪੜ੍ਹ ਤਬਕਾ ਹੈ ਉਹ ਪੁਰਾਣੇ ਅੰਗਰੇਜ਼ੀ ਰਾਜ ਦੇ ਡਰਾਂ ਨੂੰ ਆਪਣੇ ਦਿਲਾਂ ਵਿਚ ਕਾਇਮ ਰਖੀ ਬੈਠਾ ਹੈ । ਚਾਹੀਦਾ ਤਾਂ ਇਹ ਸੀ ਸਾਡੀ ਸਰਕਾਰ ਉਨ੍ਹਾਂ ਦੇ ਮਨਾਂ ਵਿਚੋਂ ਉਨ੍ਹਾਂ ਡਰਾਂ ਨੂੰ ਕਢਣ ਦੀ ਕੋਸ਼ਿਸ਼ ਕਰਦੀ, ਮਗਰ ਇਹ ਹੋਰ ਵੀ ਸਖਤੀਆਂ ਕਰਕੇ ਉਨ੍ਹਾਂ ਨੂੰ ਬਹੁਤਾ ਦਹਿਸ਼ਤਜ਼ਦਾ ਕਰਨਾ ਚਾਹੁੰਦੀ ਹੈ । ਕੁਝ ਲੋਕ ਐਸੇ ਵੀ ਹਨ ਜਿਨ੍ਹਾਂ ਦਾ ਡਰਾਮੇ ਕਰਨਾ ਪਰੋਫੈਸ਼ਨ ਹੈ, ਮਗਰ ਸਾਡੀ ਸਰਕਾਰ ਨੇ ਉਨ੍ਹਾਂ ਦੇ ਡਰਾਮਿਆਂ ਨੂੰ ਚੰਗਾ ਜਾਂ ਮਾੜਾ ਰਖਣ ਦਾ ਕੋਈ ਕਰਾਈਟੇਰੀਆ ਨਹੀਂ ਰਖਿਆ। ਉਸ ਦੇ ਵਾਸਤੇ ਕੋਈ ਕਰਾਈਟੇਰੀਆ ਰਖਣਾ ਚਾਹੀਦਾ ਸੀ । ਜਿਹੜੀ ਫਿਲਮ ਹੁੰਦੀ ਹੈ ਉਹ ਤਾਂ ਇਕ ਬੇਜਾਨ ਚੀਜ਼ ਹੁੰਦੀ ਹੈ । ਲੇਕਿਨ ਡਰਾਮੇ ਦੇ ਵਾਸਤੇ ਕਈ ਕਈ ਹਫਤੇ ਪਹਿਲੇ ਤਿਆਰੀ ਕਰਨੀ ਪੈਂਦੀ ਹੈ । ਇਸ ਲਈ ਇਹ ਜਿਹੜੀਆਂ ਇਤਨੀਆਂ ਸਖਤ ਦਫਾਤ ਰਖੀਆਂ ਹਨ ਇਹ ਮੁਨਾਸਬ ਨਹੀਂ । ਬਾਕੀ ਸਭ ਤੋਂ ਵਡੀ ਗਲ ਇਹ ਹੈ ਕਿ ਗੌਰਮੈਂਟ ਨੂੰ ਕੋਈ ਕੋਰਟ ਦੇ ਵਿਚ ਜਾ ਕੇ ਚੈਲੰਜ ਵੀ ਨਹੀਂ ਕਰ ਸਕਦਾ ਹੈ । ਜੇ ਕਿਸੇ ਨੂੰ ਗੌਰਮੈਂਟ ਕੋਲੋਂ ਇਨਸਾਫ ਨਾ ਮਿਲਦਾ ਹੋਵੇ ਤਾਂ ਉਸ ਨੂੰ ਕੋਰਟ ਦੇ ਵਿਚ ਜਾਣ ਦਾ ਹੱਕ ਤਾਂ ਜ਼ਰੂਰ ਹੋਣਾ ਚਾਹੀਦਾ ਹੈ । ਲੇਕਿਨ ਇਸ ਦੇ ਤਹਿਤ ਸਰਕਾਰੀ ਅਫਸਰਾਂ ਨੂੰ ਕਿਸੇ ਅਦਾਲਤ ਦੇ ਵਿਚ ਚੈਲੰਜ ਨਹੀਂ ਕੀਤਾ ਜਾ ਸਕਦਾ । ਮੈਂ ਸਮਝਦਾ ਹਾਂ ਕਿ ਇਸ ਦਾ ਨਤੀਜਾ ਇਹ ਹੋਵੇਗਾ ਕਿ ਰੋਜ਼ ਮਨ ਮਾਨੀਆਂ ਹੋਇਆ ਕਰਨਗੀਆਂ, ਅਫਸਰਾਂ ਦਾ ਇਹ ਟਰੈਂਡ ਬਣ ਜਾਵੇਗਾ ਕਿ ਰੂਲਿੰਗ ਪਾਰਟੀ ਦੇ ਖਿਲਾਫ ਪਾਰਟੀ ਵਾਲੇ ਜਿਹੜੇ ਲੋਕ ਹੋਣਗੇ ਉਨ੍ਹਾਂ ਦੇ ਉਹ ਹਮੇਸ਼ਾ ਖਿਲਾਫ ਕਾਰਵਾਈ ਕਰਨ ਲਈ ਸੋਚਿਆ ਕਰਨਗੇ, ਕਿਉਂਕਿ ਉਨ੍ਹਾਂ ਨੇ ਰੂਲਿੰਗ ਪਾਰਟੀ ਦੀ ਖੁਸ਼ਨੂਦੀ ਹਾਸਲ ਕਰਨੀ ਹੁੰਦੀ ਹੈ । ਲੋਕਾਂ ਦੀ ਇਕ ਰਾਏ ਬਣਨੀ ਬਹੁਤ ਜ਼ਰੂਰੀ ਹੈ; ਉਹ ਰਾਏ ਬਣਨ ਨਹੀਂ ਦਿੱਤੀ ਜਾਂਦੀ । ਪਿਛੇ ਜਿਹੇ ਸਾਡੇ ਦੋਸਤਾਂ ਨੇ ਬਾਰ ਬਾਰ ਜ਼ਿਕਰ ਕੀਤਾ ਕਿ ਉਨ੍ਹਾਂ ਤੇ ਮੁਕੱਦਮੇ ਚਲੇ ਉਹ ਮੁਕੱਦਮੇ ਬਿਲਾ ਵਜਾਹ

1-00 P.m.

ਚਲੇ ਅਤੇ ਹਾਈ ਕੋਰਟਾਂ ਵਿਚ ਜਾ ਕੇ ਨਾਕਾਮਯਾਬ ਹੋਏ । ਉਸ ਦੀ ਵਜ੍ਹਾ ਇਹ ਸੀ ਕਿ ਇਹ ਚੈਲੰਜ ਹੋ ਸਕਦੇ ਸਨ ।

**ਡਿਪਟੀ ਸਪੀਕਰ** : ਕੀ ਇਹ ਗੱਲ ਇਸ ਬਿਲ ਤੇ ਢੁਕਦੀ ਹੈ ? (Please wind up. Is it relevant to this Bill ? Please wind up.)

**ਸਰਦਾਰ ਕੁਲਬੀਰ ਸਿੰਘ** : ਉਹ ਅਦਾਲਤਾਂ ਵਿਚ ਗਏ । ਅਦਾਲਤਾਂ ਨੇ ਖਿਲਾਫ ਫੈਸਲੇ ਦਿੱਤੇ । ਅਗਰ ਇਹ ਹਕ ਲੋਕਾਂ ਤੋਂ ਖੋਹ ਲਿਆ ਤਾਂ ਇਹ ਬੜਾ ਅਨਡੈਮੋਕਰੈਟਿਕ ਅਤੇ ਡਿਕਟੇਟਰਾਨਾ ਹੋਵੇਗਾ । ਜਿਹੜੀਆਂ ਇਹ ਦਫਾਤ ਰਖੀਆਂ ਗਈਆਂ ਹਨ, ਇਨ੍ਹਾਂ ਅਨੁਸਾਰ ਉਨ੍ਹਾਂ ਤੇ ਐਕਸ਼ਨ ਨਹੀਂ ਲਿਆ ਜਾ ਸਕਦਾ । ਗਾਂਧੀ ਜੀ ਨੇ ਇਹ ਕਿਹਾ ਹੈ:

'A poet is one who calls for the good latent in the human breast".

ਜਿਹੜੀਆਂ ਇਨਸਾਨੀ ਜ਼ਿੰਦਗੀ ਦੀਆਂ ਕਦਰਾਂ ਹਨ ਉਨ੍ਹਾਂ ਨੂੰ ਚੰਗੇ ਭਾਵ ਨਾਲ ਕਰਨਾ ਬੜੀ ਭਾਰੀ ਖੂਬੀ ਵਾਲੀ ਗੱਲ ਹੈ ਜਿਹੜੀ ਕਿ ਇਨਸਾਨਾਂ ਤੇ ਅਸਰ ਪੈਦਾ ਕਰ ਸਕਦੀ ਹੈ । ਇਸ ਤਰ੍ਹਾਂ ਉਸ ਚੀਜ਼ ਨੂੰ ਰੋਕ ਦਿੱਤਾ ਜਾਏਗਾ । ਇਹ ਬੜਾ ਭਾਰੀ ਅੰਤਰ ਹੈ । ਅਜ ਅਸੀਂ 20ਵੀਂ ਸਦੀ ਤੋਂ ਅਗੇ ਟੱਪ ਚੁੱਕੇ ਹਾਂ । ਇਹੋ ਜਿਹਾ ਭਾਰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ । ਮੈਂ ਗਾਂਧੀ ਜੀ ਦਾ ਦੂਸਰਾ ਫਿਕਰਾ ਕੋਟ ਕਰਦਾ ਹਾਂ:

"In a vast country like India, there must be room for all schools of honest thought."

ਗਾਂਧੀ ਜੀ ਇਹ ਪਲੀਡ ਕਰਦੇ ਸਨ ਕਿ ਹਿੰਦੁਸਤਾਨ ਬਹੁਤ ਵੱਡਾ ਮੁਲਕ ਹੈ, ਇਥੇ ਕਰੋੜਾਂ ਦੀ ਆਬਾਦੀ ਹੈ । ਇਥੇ ਹਰ ਕਿਸਮ ਦੇ ਖਿਆਲਾਤ ਨੂੰ ਪਨਪਨ ਦੀ ਇਜਾਜ਼ਤ ਦੇਣੀ ਚਾਹੀਦੀ ਹੈ । ਮੌਜੂਦਾ ਸਮੇਂ ਵਿਚ ਸਾਡੀ ਸਟੇਟ ਕੋਲ ਡਰਾਮੈਟਿਕ ਪਾਰਟੀਆਂ ਬਣੀਆਂ ਹੋਈਆਂ ਹਨ । ਉਹ ਮੁਖਤਲਿਫ ਮੌਕਿਆਂ ਤੇ ਡਰਾਮੇ ਖੇਡਦੀਆਂ ਹਨ । ਸਰਕਾਰ ਕੋਲ ਇਕ ਜ਼ਰੀਆ ਹੈ ਕਿ ਅਗਰ ਲੋਕਾਂ ਨੂੰ ਗਲਤਫਹਿਮੀ ਦਾ ਅੰਦੇਸ਼ਾ ਹੋਵੇ ਤਾਂ ਉਸ ਨੂੰ ਦੂਰ ਕੀਤਾ ਜਾਵੇ । ਇਨ੍ਹਾਂ ਦਾ ਇਸ ਤਰ੍ਹਾਂ ਦਾ ਬੁਨਿਆਦੀ ਅਸੂਲ ਹੈ । ਇਹ ਲੀਡਰ ਖੁਦ ਪਰਚਾਰ ਕਰਦੇ ਹਨ । ਜਿਹੜਾ ਮਾਈਂਡ ਫਰੈਂਕ ਰਹਿੰਦਾ ਹੈ ਉਹ ਲੋਕਾਂ ਨੂੰ ਫੇਸ ਕਰਨਾ ਚਾਹੁੰਦਾ ਹੈ । ਨਸ਼ੇ ਬੰਦੀ ਦੀ ਇਕ ਕਮੇਟੀ ਹੈ । ਡਰਾਮਿਆਂ ਵਿਚ ਦਿਖਾਇਆ ਜਾਏ ਕਿ ਗਾਂਧੀ ਜੀ ਨਸ਼ੇ ਸਬੰਧੀ ਕੀ ਕਹਿੰਦੇ ਸਨ । ਉਹ ਕਿਸ ਤਰ੍ਹਾਂ ਜੇਲ੍ਹ ਵਿਚ ਜਾਇਆ ਕਰਦੇ ਸਨ ਤਾਂ ਇਸ ਦਾ ਚੰਗਾ ਅਸਰ ਹੋਏਗਾ । ਜੇ ਇਹ ਦਸਿਆ ਜਾਏ ਕਿ ਐਨੀ ਮਹਿੰਗਾਈ ਹੋਣ ਤੇ ਵੀ ਸ਼ਰਾਬ ਸਸਤੀ ਕੀਤੀ ਜਾ ਰਹੀ ਹੈ, ਇਸ ਤਰ੍ਹਾਂ ਸ਼ਰਾਬ ਦੀ ਬਿਕਰੀ ਵਧ ਗਈ ਹੈ, ਇਸ ਨਾਲ ਜਿਹੜੇ ਆਦਮੀ ਸ਼ਰਾਬ ਨਹੀ ਪੀਂਦੇ ਉਨ੍ਹਾਂ ਦੀ ਇਕ ਰਾਏ ਕਾਇਮ ਹੋਏਗੀ ।

**Deputy Speaker**: Wind up please. ਕਦੇ ਕਦੇ ਕਹਿਣਾ ਮੰਨ ਲਿਆ ਕਰੋ । (The hon. Member may please wind up. He may accede to my request at least some times.)

**ਸਰਦਾਰ ਕੁਲਬੀਰ ਸਿੰਘ** : ਮੈਂ ਹਮੇਸ਼ਾ ਮੰਨਦਾ ਹਾਂ । ਇਹ ਖਿਆਲ ਨਾ ਕਰੋ ਕਿ ਨਹੀਂ ਮੰਨਦਾ ।

**ਡਿਪਟੀ ਸਪੀਕਰ** : ਨੋਟਸ ਹਥ ਵਿਚ ਲੈ ਲਉ ਅਤੇ ਜਲਦੀ ਜਲਦੀ ਖਤਮ ਕਰੋ । (The hon. Member may please take the notes in his hand and wind up his speech.)

**ਸਰਦਾਰ ਕੁਲਬੀਰ ਸਿੰਘ** : ਇਹ ਕੰਸਟੀਚਿਊਸ਼ਨ ਹੈ । ਦੂਸਰੀ ਬੁਨਿਆਦੀ ਚੀਜ ਜੋ ਹਨ ਉਸ ਬਾਰੇ ਇਸ ਵਿਚ ਇਹ ਕਿਹਾ ਹੈ :

"(iii) seduce any member of any of the armed forces of the Union or of the Police forces from his allegiance or his duty, or pre-judice the recruiting of persons to serve in any such force or prejudice the discipline of any such force;—"

ਗਾਂਧੀ ਜੀ ਨੇ ਅਦਮ ਤਸ਼ੱਦਦ ਦੀ ਇਕ ਮਿਸਾਲ ਸਾਡੇ ਸਾਹਮਣੇ ਰਖੀ, ਜਿਸ ਤੇ ਅਸੀਂ ਅਮਲ ਕਰਦੇ ਹਾਂ। ਇਸ ਤੇ ਉਹ ਆਦਮੀ ਅਮਲ ਕਰਦੇ ਹਨ ਜਿਨ੍ਹਾਂ ਨੇ ਤਕਲੀਫ ਬਰਦਾਸ਼ਤ ਕਰਨੀ ਹੋਵੇ। ਅਜਿਹੇ ਆਦਮੀਆਂ ਨੂੰ ਇਸ ਤੇ ਅਮਲ ਕਰਨਾ ਚਾਹੀਦਾ ਹੈ। ਜਿਹੜਾ ਆਦਮੀ ਅਦਮ ਤਸ਼ੱਦਦ ਤੇ ਵਿਸ਼ਵਾਸ ਰਖਦਾ ਹੈ ਉਹ ਇਸ ਪਾਸੇ ਜਾਂਦਾ ਹੈ। ਅੰਗਰੇਜ਼ਾਂ ਦੇ ਵੇਲੇ ਇਕ ਮਿਸਟਰ ਰਮੇਸ਼ ਲੰਡਨ ਵਿਚ ਨਾਨ-ਵਾਇਲੈਂਸ ਦੀ ਬਿਨਾ ਤੇ ਫੌਜ ਵਿਚ ਭਰਤੀ ਹੋਣ ਲਈ ਗਿਆ। ਉਨ੍ਹਾਂ ਨੇ ਉਸ ਨੂੰ ਫੌਜ ਵਿਚ ਲੈਣ ਤੋਂ ਇਨਕਾਰ ਕਰ ਦਿੱਤਾ। ਆਲ-ਇੰਡਿਆ ਕਾਂਗਰੇਸ ਕਮੇਟੀ ਨੇ ਅਪਰੀਸ਼ੀਏਟ ਕੀਤਾ। ਇਸ ਕਰਕੇ ਅਪਰੀਸ਼ੀਏਟ ਕੀਤਾ ਕਿ ਉਸ ਆਦਮੀ ਨੂੰ ਨਾਨ-ਵਾਇਲੈਂਸ ਕਰਕੇ ਆਪਣੀ ਕਾਨਸੈਂਸ ਨੂੰ ਕਰਬ ਨਹੀਂ ਹੋਣ ਦਿੱਤਾ। (ਘੰਟੀ) ਇਹੋ ਜਿਹੀਆਂ ਜਿਹੜੀਆਂ ਦਫਾਤ ਦੀਆਂ ਸਜ਼ਾਵਾਂ ਹਨ ਇਹ ਸਖਤ ਹਨ। ਇਹ ਕਾਂਨਸ਼ੈਂਸ ਨੂੰ ਕਰਬ ਕਰਨ ਵਾਲੀਆਂ ਦਫਾਤ ਹਨ। ਇਸ ਨੂੰ ਅਜ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਜਿਹੜੇ ਅਖਤਿਆਰ ਅਫਸਰਾਂ ਨੂੰ ਦਿਤੇ ਹਨ ਉਹ ਅਦਾਲਤਾਂ ਵਿਚ ਚੈਲੰਜ ਨਹੀਂ ਕੀਤੇ ਜਾ ਸਕਦੇ। ਇਨ੍ਹਾਂ ਬਿਨਾ ਤੇ ਮੈਂ ਇਸ ਬਿਲ ਦਾ ਵਿਰੋਧ ਕਰਦਾ ਹਾਂ।

**गृह मन्त्री** (श्री मोहन लाल) : डिप्टी स्पीकर साहिबा, 11 मैंबर साहिबान ने इस बिल की बहस में हिस्सा लिया है। काफी तफसील के साथ इस पर बहस हुई है। मेरा ख्याल है कि आज के इंट्रप्शन आवर से पहले पहले यह बिल पास हो सकेगा। लेकिन फिर भी मैं आप से प्रार्थना करना चाहता हूं कि जैसा कि आप जानती हैं कि काफी वक्त प्वायंट्स आफ आर्डर में गुज़र गया, अगर जरूरत हो तो थोड़े मिनट हाउस का टाईम बढ़ा दें ताकि यह बिल पास हो जाए।

**उपाध्यक्षा** : नहीं, टाईम के अंदर ही हो जाएगा। (No, this Bill will be passed before the normal hour of interruption.)

**गृह मन्त्री** : मैं अर्ज़ करना चाहता हूं कि ऐसा मालूम होता है कि बहुत से मैंबर साहिबान को इस बिल के मुताल्लिक बहुत हद तक गलतफहमी रही है। मैंबर साहिबान की बहस से मैं ऐसा समझता हूं कि जैसे वे यह जानते हैं कि इस बिल के पास होने के बाद पंजाब में जितने भी ड्रामेटिक परफार्मेंसिज़ हैं उन सब को बन्द कर दिया जा रहा है, जैसे आर्ट और कल्चर को खतम करने के लिये यह बिल लाया गया है। इस लिए मैं मुख्तसिर तौर पर मैंबर साहिबान का ध्यान इस तरफ दिलाना जरूरी समझूंगा। खास खास बातों के लिये जो ड्रामेटिक परफार्मेंसिज़ हैं उन को बन्द करने के लिये यह बिल लाया गया है। क्लाज़ 2 में तफसील के साथ इसका मकसद बताया गया है कि आबजैक्शनेबल परफार्मेंसिज क्या हैं। यह बिल आबजैक्शनेबल परफार्मेंसिज़ के बरखिलाफ है। खां साहिब को आप भी जरा ध्यान फरमाएं। आबजैक्शनेबल परफार्मेंसिज़ क्या होंगे, इस की क्लाज़ नम्बर 2, सब-क्लाज़ (1) में डिफाईन किया गया है :—

'Objectionable performance' means any play, pantomime or other drama.

"which is deliberately intended to outrage the religious feelings of any class of the citizens of India by insulting or blaspheming or profaning the religion or the religious beliefs of that class or is grossly indecent, or is scurrilous or obscene or intended for blackmail...."

[गृह मंत्री]

यह है आबजैक्शनेबल परफार्मेंसिज़ का डैफिनीशन। (विघ्न) नंबर एक के आगे और भी क्लाज़ है।

"(iii) seduce any member of any of the armed forces of the Union or of the police forces from his allegiance or his duty, or prejudice the recruiting of persons to serve in any such force or prejudice the discipline of any such force; or

(iv) incite any section of the citizens of India to acts of violence against any other section of the citizens of India."

अब मैं ने आप को इस के तीन मुद्दा बतलाए हैं कि आबजैक्शनेबल परफार्मेंसिज़ क्या होंगे, आप मुलाहज़ा करें। लेकिन इस के साथ ही साथ, पेश्तर इस के कि मैं इस पर कुमैंट करूं मैं एक्सप्लेनेशन का ज़िक्र करूंगा। इस में एक्प्सलेन किया है।

"A performance shall not be deemed to be objectionable merely because in the course thereof words are uttered, or signs or visible representations are made, expressing disapprobation or criticism of any law or of any policy of administrative action of the Government with a view to obtain its alteration or redress by lawful means."

आप मुलाहज़ा फरमाएं कि इस बिल के लाने का क्या मकसद है। किसी किस्म की नुक्ताचीनी ड्रैमेटिक परफार्मेंसिज़ के ज़रिए या किसी वगर्नमैंट के एडमिनिस्ट्रेशन के एक्शन पर हो इस बिल में कोई ऐसी कलाज़िज़ नहीं हैं और न ही हमारी नीति ही है कि किसी पर प्रतिबन्ध लगाया जाए। मैं अर्ज़ करना चाहता हूं कि इस बिल में दो क्लाज़ें बहुत ज़रूरी हैं। वह हैं ऐसी परफार्मेंसिज़ के सम्बन्ध में कि जिस के ज़रिए लोगों को जोश न हो और गड़बड़ न हो सके और कि इन ड्रामों से एक मज़हब के लोग दूसरे मज़हब के ख्यालात को बढ़काएं न। कोई ऐसी नुक्ताचीनी न करें। यहां पर कोई फिरकादाराना फसादात न हों। इस लिए यह बिल लाया गया है। मैं अर्ज़ करना चाहता हूं कि हमारी जितनी फोर्सिज़ हैं जैसा कि पोलीस फोर्स है उन में किसी किस्म की इनडिसिप्लन की एक्साइटमैंट न हो। ड्रामेटिक परफार्मेंसिज़ का रिक्रूटमैंट पर कोई असर न हो। इस लिए यह बिल लाया गया है। मैं अर्ज़ करना चाहता हूं कि यह अफसोसनाक हकीकत है कि फिरकादाराना जज़बात भड़क जाते हैं। मुझे खुशी है कि पंजाब में ऐसे हालात नहीं हैं। यहां पर ऐसी रिपोर्ट नहीं आई है लेकिन फिरकादाराना फसादात, जैसा कि आप जानते हैं कि यह हमारे कनसर्न की बात है। फिरकादाराना फसाद, कुछ हिस्सों में हुए। मैं इस वक्त इस बात में नहीं जाना चाहता हूं। इस लिए सरकार का फर्ज़ बन जाता है कि वह कोई ऐसे हालात यहां पर पैदा न होने दे। कोई ऐसी वजह यहां पर पैदा न हो जिस से एक मज़हब के पैरोकार को दूसरे मज़हब के पैरोकार से उल्झने का इस ड्रामैटिक परफार्मेंस के द्वारा किसी किस्म का मौका मिले। मैम्बर साहिबान जानते हैं कि देश की रक्षा का मसला हमारे सामने बहुत संजीदा मसला है। इस के मुताल्लिक किसी को इजाज़त नहीं दी जा सकती जिस से डिफैंस की रिक्रूटमैन्ट पर कसी किस्म का असर पड़े। मुझे अफसोस इस बात का है कि इस बिल का जो मकसद है उस को सामने न रख कर मैम्बर साहिबान ने नुक्ताचीनी शुरू कर दी। मेरे कुछ कम्यूनिस्ट दोस्तों ने ड्रामैटिक परफार्मेंस की पहस्टरी 1905 से आज तक की इस सदन में रख दी। उस वक्त और आज के वक्त में बहुत फर्क है।

उस वक्त फारेन पावर्ज़ के अधीन ड्रामे होते थे । उस वक्त फारेनर्ज़ रूल करते थे। मैं समझता हूं कि उस वक्त का मुकाबिला आज के वक्त के साथ नहीं हो सकता । हम कहते हैं कि ऐसे ड्रामैटिक परफार्मेंस से फिरकादाराना फसाद हो सकते हैं, हमारी डिफैंस की रिक्रूटमैन्ट में रुकावट डाली जा सकती है । उन्होंने जो मुकाबला करने की कोशिश की है वह ठीक नहीं की है। मैं यह बात विश्वास से कह सकता हूं कि कोई सैकुलर गवर्नमैन्ट या लोगों की चुनी हुई गवर्नमैन्ट हो वह फिरकादाराना फसादात के लिये किसी किस्म की स्पीच, किसी किस्म के ड्रामे या ऐसी बात नहीं होने देगी जिस से लोगों में इख्तलाफ पैदा हों। वह सैकुलर गवर्नमैन्ट नहीं है जो इस तरफ ध्यान न दे। वह अपने फर्ज़ पूरा नहीं करती। उस को सैकुलर गवर्नमैन्ट कहलवाने का कोई हक नहीं है। इस लिये आज हिन्दुस्तान में अगर फोर्सिज़ में कोई बगावत डालने की कोशिश करे, अगर उस को न रोकें तो सैकुलर गवर्नमैन्ट कहलवाने का हमें कोई हक नहीं है। इस लिये मैं कहूंगा कि हमारे इंट्रैस्ट, देश के इन्ट्रेस्ट की बात हो तो हमें कोई कानून बनाना पड़े या एक्ट को एमैंड करना पड़े तो हम उस कानून को बनायेंगे। यह लोगों की बनाई हुई सरकार है। इस देश और कौम के लिये कोई कानून बनाना पड़े तो हम बनायेंगे। यह कानून हम लोगों के हित के लिये और देश के हित के लिये बना रहे हैं। अगर हमें कोई नया कानून बनाना पड़े तो वह भी बनायेंगे। मैं अर्ज़ करना चाहता हूं कि यह कोई न्या कानून नहीं है। पहले मद्रास गवर्नमैन्ट ने 1954 में यह कानून बनाया था । उसी के बेसिज़ पर और सैंट्रल ऐक्ट के आधार पर यह कानून बनाया गया है । यहां पर एक मैम्बर साहिब, कामरेड राम चन्द्र ने कहा था कि यह बिल सिलैक्ट कमेटी को सौंप देना चाहिये क्योंकि यह नयी किस्म का बिल है। मैं अर्ज़ करना चाहता हूं कि यह कानून मद्रास और सैंट्रल ऐक्ट के आधार पर बनाया गया है। इस लिये इस बिल को सीलैक्ट कमेटी को सौंपने की कोई ज़रूरत नहीं है। सरदार गुरनाम सिंह ने कुछ प्वायंट्स उठाए थे । उन्होंने कहा था कि इस के ज़रायम में ड्प्लिसिटी होगी। सरकार के पास पहले इन्डियन पीनल कोड है, इस बिल को लाने की क्या ज़रूरत है। उस पीनल कोड के ज़रिये ऐक्शन लिया जा सकता है। उन्होंने यह बात अपने ध्यान में नहीं रखी कि उस बिल की जान क्लाज़ 3 और 4 में है। क्लाज़ 3 और 4 में डिस्ट्रिक्ट मैजिस्ट्रेट को इस बात का अख्तियार दिया गया है कि जहां वह ऐसे नतीजे पर पहुंचे कि कोई आब्जैक्शनेबल परफार्मेंस होने वाला हो उस को प्रोहिब्ट करे। मैं अर्ज़ करना चाहता हूं कि इन्डियन पीनल कोड में प्रोहिब्ट करने का कोई प्रोवीज़न नहीं है। प्रोहिब्ट करना ज़रूरी है। अगर जुर्म हो जाने के बाद गवर्नमैन्ट कोई ऐक्शन ले तो ज़िम्मेदार वह गवर्नमैन्ट नहीं कही जा सकती । पहले ड्रामैटिक परफार्मेंस होने दे और उस के बाद पीस के लिये कोई एक्शन लिया जाये तो मुनासिब नहीं होगा।

**उपाध्यक्षा** : आप कितनी देर तक अपनी स्पीच करेंगे ? (How much time the hon. Minister will take to finish his speech?)

**Mr. Speaker :** That is a case of a wrong reporting of a speech made in the House.

The hon. Member may please see me in my Chamber and satisfy me about the matter. I am not giving my final finding to-day.

---

## MOTION UNDER RULE 84

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ ਭੁਖ ਹੜਤਾਲੀਆਂ ਬਾਰੇ ਐਡਜਰਨਮੈਂਟ ਮੋਸ਼ਨ ਦੇ ਸਿਲਸਿਲੇ ਵਿਚ ਪੰਜਾਬ ਦੇ ਮਾਲ ਮੰਤਰੀ ਨੇ ਇਕ ਸਟੇਟਮੈਂਟ ਦਿੱਤੀ। ਉਸ ਬਾਰੇ ਮੈਂ ਰੂਲ 84 ਹੇਠਾਂ ਇਕ ਮੋਸ਼ਨ ਆਪ ਦੇ ਪਾਸ ਲਿਖ ਕੇ ਭੇਜੀ ਹੈ ਕਿ ਜਿਹੜੀ ਸਟੇਟਮੈਂਟ ਮਨਿਸਟਰ ਸਾਹਿਬ ਨੇ ਦਿੱਤੀ ਉਸ ਉੱਤੇ ਡਿਸਕਸ਼ਨ ਕਰਨ ਲਈ ਟਾਈਮ ਅਲਾਟ ਕੀਤਾ ਜਾਵੇ।

**Mr. Speaker :** The notice under rule 84 of the Rules of Business has reached me late. I will take it up to-morrow and give my ruling thereon.

**ਕਾਮਰੇਡ ਮੱਖਣ ਸਿੰਘ ਤਰਸਿੱਕਾ :** ਸਪੀਕਰ ਸਾਹਿਬ, ਤੁਹਾਡੇ ਪਾਸ ਮੇਰੀ ਇਕ ਪ੍ਰਿਵਿਲੇਜ ਮੋਸ਼ਨ ਸੀ ਰੋਡਵੇਜ਼ ਦੇ ਐਮਪਲਾਈਜ਼ ਨੂੰ ਓਵਰ ਟਾਈਮ ਦੇਣ ਬਾਰੇ। ਮਨਿਸਟਰ ਸਾਹਿਬ ਨੇ ਹਾਊਸ ਵਿਚ ਮੈਂਬਰਾਂ ਨੂੰ ਮਿਸਇਨਫਾਰਮ ਕੀਤਾ ਸੀ ...........

**Mr. Speaker :** As I gave my opinion yesterday, my view *prima facie* is that the alleged mis-statements by the Ministers did not constitute a breach of privilege. I had requested the hon. Member to study the rulings etc., of the Speaker of the Lok Sabha on this point and satisfy me whether I could change my opinion or not.

Now, the Secretary will make certain announcements.

---

## ANNOUNCEMENT BY THE SECRETARY

**Secretary :** Under Rule 2 of the Punjab State Legislature (Communication) Rules, 1959, I have to inform the House that the Punjab Legislative Council at its meeting held on the 1st April, 1964, has concurred in the motions carried in the second sitting of the Vidhan Sabha on the 26th March, 1964, about nominating members of the Council to associate with the Public Accounts Committee and the Estimates Committee.

The Council has nominated the following of its Members to associate with the said Committees :

*Public Accounts Committee*

1. Chaudhri Amar Singh.
2. Shri Milkhi Ram Rattan.
3. Master Hari Singh.

*Estimates Committee*

1. Major Amir Singh, Chaudhri
2. Shrimati Lekhwati Jain.
3. Shri Daya Krishan.

[Secretary]

I have also to inform the House that the Council at its meeting held on 7th April, 1964, concurred in the motions carried in this House on Ist April, 1964, referring :

(I) The Punjab Homoeopathic Practitioners Bill, 1964, and

(II) The Punjab Unqualified Medical Practitioners Enrolment Bill, 1964;

to Joint Select Committees, and has nominated the following Members to serve on such Committees:—

THE PUNJAB HOMOEOPATHIC PRACTITIONERS BILL, 1964.

1. Shri Daya Krishan.
2. Shrimati Lekhwati Jain.
3. Sardar Gurcharan Singh.
4. Shri Kharaiti Ram Sarin.
5. Professor Sher Singh.
6. Mrs. Ila Rani Ahooja.
7. Chaudhri Sri Chand.

THE PUNJAB UNQUALIFIED MEDICAL PRACTITIONERS ENROLMENT BILL, 1964.

1. Professor Yashwant Rai.
2. Shri Des Raj.
3. Maharaj Nihal Singh.
4. Thakur Beli Ram.
5. Chaudhri Sultan Singh.
6. Shrimati Sabita Behn.
7. Shri D. D. Khanna.

## POINTS OF ORDER

**कामरेड राम चन्द्र** : आन ए प्वायंट आफ आर्डर, सर । स्पीकर साहिब, कल जो एडजर्नमैंट मोशन दी गई थी कि आपोज़ीशन की मीटिंग्ज़ को डिस्टर्ब करने के लिए गर्वनमेंट ने एक पालिसी तैयार कर ली है, उसके मुताल्लिक आपने क्या फैसला किया है ?

**श्री अध्यक्ष** : मैंने उसपर अपना 'प्राइमा फेसाई' व्यु दिया था और मैंने रीक्वैस्ट की थी कि अगर आनरेबल मेम्बर मुझे कनविन्स करना चाहें तो वे मुझे मेरे चेम्बर में आ कर

मिलें । कल शायद उनको टाईम नहीं मिला इसलिए कोई मुझे आ कर मिला नहीं । आज अगर मुनासिब समझें तो वह मझे मिल लें । (I had given my *prima facie* view on that Adjournment Motion and had requested the hon. Members to see me in my Chamber to convince me about it. Perhaps they did not get time for that and nobody came to see me. They may see me today if they consider it necessary.)

**ਸਰਦਾਰ ਗੁਰਦਿਆਲ ਸਿੰਘ ਢਿਲੋਂ**: ਸਪੀਕਰ ਸਾਹਿਬ, ਅੱਜ ਮੈਂ ਇੰਗਲਿਸ਼ ਪ੍ਰੈਸ ਵਿਚ ਵੇਖਿਆ ਹੈ, ਗਾਲਬਨ ਉਹ ਪੈਟਰੀਅਟ ਅਖਬਾਰ ਸੀ, ਉਸ ਵਿਚ ਦਿੱਤਾ ਹੋਇਆ ਸੀ ਕਿ ਆਪ ਨੇ ਇਹ ਮੋਸ਼ਨ ਡਿਸਐਲਾਓ ਕਰ ਦਿੱਤੀ ਹੈ..........

**Mr Speaker** : No, I have not disallowed it.

**श्री राम चन्द कामरेड** : आन ए प्वयंट आफ आर्डर, सर

**ਸ੍ਰੀ ਸਪੀਕਰ**: ਇਸ ਤਰ੍ਹਾਂ ਬਾਰ ਬਾਰ ਪੁਆਇੰਟ ਆਫ ਆਰਡਰ ਕਰਨਾ ਚੰਗਾ ਨਹੀਂ ਲਗਦਾ। To stand repeatedly on point of order, like this does not look nice.

**श्री राम चन्द कामरेड** : स्पीकर साहिब, मैं प्वांयट आफ आर्डर पर आप से यह पूछना चाहता हूं कि जब आप ने एक आनरेबल मेम्बर को हाउस की सिटिंग से सस्पेंड कर दिया हो और वह इन बैंचिज़ पर न बैठ सकता हो तो क्या वह इस हाउस की विज़िटर गैलरीज़ में भी आ कर इस हाउस का प्रोसीडिंगज़ नहीं देख सकता ?

**Mr. Speaker** : So far as I know, he cannot. A Member who is suspended cannot come within the precincts of the House and 'precincts' includes "visitors' galleries" also.

**सरदार गुरदयाल सिंह ढिल्लों** : स्पीकर साहब, ऐसी बात तो नहीं है । यह तो ठीक है कि उससे हाउस में डिस्टर्बेंस हुई और हाउस से उसे अलग कर दिया । क्या आप को उस से यह भी खतरा हो गया है कि वह कहीं गैलरीज़ में बैठ कर भी गड़बड़ न कर दे ?

**Mr. Speaker** : I would refer the hon. Member to the Parliamentary practice written by Mr. May. If it is not so then certainly we can discuss this point.

**श्री बलराम जी दास टंडन** : आन ए प्वांयट आफ आर्डर, सर । मैं इस बात पर आप की रूलिंग चाहता हूं कि एक मैम्बर जिस को हाउस की प्रोसीडिंगज़ में हिस्सा लेने से हाउस ने बन्द कर दिया हो तो क्या उस के वह अधिकार जो उसे बतौर एक आर्डीनरी सिटीज़न के नाते प्राप्त होते हैं वह भी खत्म हो जाते हैं ? क्या वह बतौर एक आर्डनरी सिटीज़न के भी यहां विज़िटर गैलरी में आ कर नहीं बैठ सकता ? क्या वह अपने इस राईट से भी डिबार हो गया है ?

**Mr. Speaker**: He is debarred from coming within the the precincts of the House. It is not a question of an ordinary citizen, I would request the hon. Member to look inro the May's parliamentary Practice.

**श्री बलराम जी दास टंडन** : पर वह तो हाउस की प्रोसीडिंगज़ में हिस्सा लेने से डिबार किया गया है ।

**Mr. Speaker:** We receive our guidance from that book. A Member suspended from the service of the House cannot come within the precincts of the House.

**ਕਾਮਰੇਡ ਮੱਖਣ ਸਿੰਘ ਤਰਸਿਕਾ** : ਸਪੀਕਰ ਸਾਹਿਬ, ਤੁਸੀਂ ਕਿਹਾ ਹੈ ਕਿ ਮੇਜ਼ ਪਾਰਲੀਮੈਂਟਰੀ ਪਰੈਕਟਿਸ ਦੇਖੋ। ਤੁਸੀਂ ਦੇਸ਼-ਭਗਤ ਹੋ.........

**Mr. Speaker :** No, please, it is not a question of 'Desh Bhagat'.

**Chief Minister :** I beg to......

**ਸਰਦਾਰ ਲਛਮਣ ਸਿੰਘ ਗਿਲ:** ਆਨ ਏ ਪੁਆਇੰਟ ਆਫ ਆਰਡਰ, ਸਰ। (ਮੁੱਖ ਮੰਤਰੀ ਨੂੰ) ਬੈਠ ਜਾਉ ਜੀ, Please sit down.

**Mr. Speaker:** It is not proper. The hon. Member should not address the Leader of the House direct.

**ਸਰਦਾਰ ਲਛਮਣ ਸਿੰਘ ਗਿਲ:** I have risen on a point of order, Sir, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਸ ਮੈਂਬਰ ਨੂੰ ਹਾਊਸ ਨੇ ਸਸਪੈਂਡ ਕੀਤਾ ਹੋਇਆ ਹੈ ਕੀ ਉਹ ਅਸੈਂਬਲੀ ਚੈਂਬਰ ਦੀ ਬਿਲਡਿੰਗ ਵਿਚ ਵੀ ਆ ਸਕਦਾ ਹੈ ਜਾਂ ਨਹੀਂ ਆ ਸਕਦਾ ?

**Mr. Speaker:** I have already informed the House that according to May's Parliamentary Practice, he cannot come anywhere in the precincts of the House.

**Chaudhri Hardwari Lal:** what is the relevant page of the May's Parlimentary Practice in this connection ?

**Mr. Speaker:** I will let you know the relevant page after a short-while.

---

## THE PUNJAB RECLAMATION OF LAND (AMENDMENT) BILL, 1964

**Chief Minister (Sardar Partap Singh Kairon) :** Sir, I beg to introduce the Punjab Reclamation of Land (Amendment) Bill, 1964.

**Chief Minister:** Sir I beg to move—

> That the Punjab Reclamation of Land (Amendment) Bill be taken into consideration at once.

ਸਪੀਕਰ ਸਾਹਿਬ, ਮੈਂ ਸਿਰਫ ਛੋਟੀ ਜਿਹੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਇਕ ਨਾਨ-ਕੰਟਰੋਵਰਸ਼ਲ ਬਿਲ ਹੈ। ਸਰਕਾਰ ਨੇ ਕਈ ਆਦਮੀਆਂ ਕੋਲੋਂ ਰੀਕਲੇਮੇਸ਼ਨ ਦੇ ਪੈਸੇ ਲੈਣੇ ਨੇ ਪਰ ਨਾ ਅਸੀਂ ਉਨ੍ਹਾਂ ਲਈ ਰੈਵੇਨਿਊ ਪ੍ਰਾਸੈਸ ਐਡਾਪਟ ਕਰ ਸਕਦੇ ਹਾਂ ਔਰ ਨਾ ਉਨ੍ਹਾਂ ਨੂੰ ਹੋਰ ਕੁਝ ਆਖ ਸਕਦੇ ਹਾਂ। ਇਸ ਤਰ੍ਹਾਂ ਦਾ 40 ਜਾਂ 45 ਲੱਖ ਰੁਪਿਆ ਲੋਕਾਂ ਵਲ ਪਿਆ ਹੋਇਆ ਹੈ ਔਰ ਹਾਊਸ ਦੀ ਵੀ ਖਾਹਿਸ਼ ਹੈ ਕਿ ਇਸ ਤਰ੍ਹਾਂ ਦੇ ਏਰੀਅਰਜ਼ ਨੂੰ ਉਗਰਾਇਆ ਜਾਏ ਤਾਕਿ ਅਸੀਂ ਬਜਟ ਵੀ ਘਟ ਕਰ ਸਕੀਏ। ਜਿਨ੍ਹਾਂ ਲੋਕਾਂ ਨੇ ਆਪਣੀ ਜ਼ਮੀਨ ਰੀਕਲੇਮ ਕਰਾਈ ਹੋਈ ਹੈ ਪਰ ਉਹ ਪੈਸੇ ਦੇਣ ਵਿਚ ਨਹੀਂ ਆਉਂਦੇ ਉਨ੍ਹਾਂ ਕੋਲੋਂ ਉਹ ਰਕਮ ਉਗਰਾਹੁਣ ਲਈ ਕੁਝ ਅਖ਼ਤਿਆਰ ਇਸ ਬਿਲ ਰਾਹੀਂ ਲਏ ਜਾ ਰਹੇ ਹਨ।

**Mr. Speaker:** Motion moved—

> That the Punjab Reclamation of Land (Amendment) Bill be taken into consideration at once.

**ਸਰਦਾਰ ਲਛਮਣ ਸਿੰਘ ਗਿਲ(ਜਗਰਾਉਂ)** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਜਿਹੜਾ ਇਹ ਬਿਲ ਬੜੇ ਮਾਸੂਮ ਢੰਗ ਨਾਲ ਪੇਸ਼ ਕੀਤਾ ਹੈ ਅਤੇ ਪੇਸ਼ ਕਰਦਿਆਂ ਉਨ੍ਹਾਂ ਨੇ ਜਿਹੜੀ ਗੱਲ ਦੱਸੀ ਹੈ, ਉਹ ਹਕੀਕਤ ਨਹੀਂ ਹੈ। ਹਕੀਕਤ ਵਿੱਚ ਡੈਮੋਕਰੈਸੀ ਦੇ ਮਾਅਨੇ ਇਹ ਹਨ ਕਿ ਪਾਵਰ ਜਿਹੜੀ ਹੈ ਉਹ ਡੀਸੈਂਟਰਾਲਾਈਜ਼ ਕੀਤੀ ਜਾਵੇ। ਦੇਸ਼ ਦੀ ਆਜ਼ਾਦੀ ਤੋਂ ਬਾਅਦ ਜੋ ਸਾਡੀ ਸਰਕਾਰ ਨੂੰ ਪਾਵਰ ਮਿਲੀ ਹੈ ਉਸ ਨੂੰ ਡੀਸੈਂਟਰਾਲਾਈਜ਼ ਕਰ ਕੇ, ਚੰਡੀਗੜ੍ਹ ਤੋਂ ਕੱਢ ਕੇ ਉਹ ਆਪ ਪਬਲਿਕ ਵਿਚ ਲੈ ਜਾਈ ਜਾਵੇ। ਜੇ ਇਹ ਚੀਜ਼ ਨਾ ਕੀਤੀ ਗਈ ਤਾਂ ਮੈਂ ਸਮਝਦਾ ਹਾਂ ਕਿ ਡੈਮੋਕਰੇਸੀ ਨਹੀਂ ਰਹਿ ਸਕਦੀ। ਪਰ ਅਸੀਂ ਦੋ ਸਾਲਾਂ ਤੋਂ ਵੇਖਦੇ ਆ ਰਹੇ ਹਾਂ ਕਿ ਸਰਕਾਰ ਇਸ ਢੰਗ ਨਾਲ ਕੰਮ ਨਹੀਂ ਕਰਦੀ ਪਈ। ਇਹ ਸਰਕਾਰ ਤਾਂ ਇਸ ਢੰਗ ਨਾਲ ਕੰਮ ਕਰਦੀ ਹੈ ਜਿਸ ਨਾਲ ਇਹ ਸਾਰੀ ਦੀ ਸਾਰੀ ਪਾਵਰ ਲੋਕਾਂ ਕੋਲੋਂ ਸਨੈਚ ਕਰਕੇ ਆਪਣੇ ਹੱਥਾਂ ਵਿਚ ਲੈ ਸਕੇ। ਇਹ ਚਾਹੁੰਦੇ ਨੇ ਕਿ ਦੇਸ਼ ਵਿਚ ਡੈਮੋਕਰੈਸੀ ਮੁੱਕ ਜਾਏ ਅਤੇ ਐਗਜ਼ੈਕਟਿਵ ਪਾਵਰ ਸਾਰੀ ਦੀ ਸਾਰੀ ਇਨ੍ਹਾਂ ਦੇ ਹੱਥਾਂ ਵਿਚ ਆ ਜਾਵੇ ਅਤੇ ਦੇਸ਼ ਵਿਚ ਕੋਈ ਆਦਮੀ ਐਸਾ ਨਾ ਰਹੇ ਜੋ ਇਨ੍ਹਾਂ ਦੀ ਮਰਜ਼ੀ ਤੋਂ ਬਗੈਰ ਇਕ ਕਦਮ ਵੀ ਚਲੇ। ਉਰਿਜਨਲ ਐਕਟਾਂ, ਵਿੱਚ ਇਕ ਕਲਾਜ਼ ਹੈ ਅਤੇ ਇਸ ਬਿਲ ਰਾਹੀਂ ਇਹ ਉਸ ਕਲਾਜ਼ ਨੂੰ ਹਟਾ ਦੇਣਾ ਚਾਹੁੰਦੇ ਹਨ। ਇਹ ਚਾਹੁੰਦੇ ਹਨ ਕਿ ਇਹ ਲੋਕਾਂ ਦੀ ਉਹ ਜ਼ਮੀਨ ਜਿਹੜੀ ਰੀਕਲੇਮ ਕੀਤੀ ਗਈ ਹੈ, ਉਸ ਨੂੰ ਇਹ ਨਿਲਾਮ ਕਰ ਸਕਣ। ਸਪੀਕਰ ਸਾਹਿਬ, ਇਸ ਵੇਲੇ ਵੀ ਇਨਕਮ ਟੈਕਸ, ਪ੍ਰਾਪਰਟੀ ਟੈਕਸ ਅਤੇ ਮਾਮਲਾ ਆਦਿ ਵਸੂਲ ਕਰਨ ਵਾਸਤੇ ਜਿਹੜੇ ਅਖਤਿਆਰ ਇਕ ਕੁਲੈਕਟਰ ਨੂੰ ਹਾਸਲ ਨੇ ਅਤੇ ਉਸ ਨੂੰ ਇਸ ਬਾਰੇ ਪਾਵਰਜ਼ ਹਾਸਲ ਨੇ ਉਹ ਏਨੀਆਂ ਵਾਸਟ ਨੇ ਜੋ ਹਕੀਕਤ ਵਿਚ ਡੈਮੋਕਰੇਸੀ ਦੇ ਫਿਟ ਨਹੀਂ ਹਨ। ਡੈਮੋਕਰੈਸੀ ਇਸ ਗਲ ਦਾ ਤਕਾਜ਼ਾ ਕਰਦੀ ਹੈ ਕਿ ਸਰਕਾਰ ਇਸ ਤਰ੍ਹਾਂ ਦੀ ਹੋਵੇ ਜਿਸ ਤੋਂ ਲੋਕਾਂ ਨੂੰ ਪਤਾ ਲਗੇ ਕਿ ਉਹ ਲੋਕਾਂ ਦੀ ਹਮਦਰਦ ਹੈ, ਉਨ੍ਹਾਂ ਦੀ ਬਿਹਤਰੀ ਚਾਹੁੰਦੀ ਹੈ ਅਤੇ ਉਸ ਦੇ ਦਿਲ ਵਿਚ ਦੇਸ਼ ਦੀ ਤਰੱਕੀ ਕਰਨ ਦਾ ਜਜ਼ਬਾ ਹੈ। ਸਪੀਕਰ ਸਾਹਿਬ, ਇਸ ਬਾਰੇ ਸਾਡੇ ਸਾਹਮਣੇ ਕਈ ਮਸਾਲਾਂ ਨੇ ਕਈ ਡੈਮੋਕਰੈਟਿਕ ਦੇਸ਼ਾਂ ਦੀਆਂ ਜਿਥੇ ਲੋਕ ਆਪਣੀ ਮਰਜ਼ੀ ਨਾਲ ਅਤੇ ਚਾਹ ਨਾਲ ਟੈਕਸ ਦਿੰਦੇ ਨੇ ਕਿਉਂਕਿ ਉਹ ਜਾਣਦੇ ਨੇ ਕਿ ਉਹ ਪੈਸੇ ਉਨ੍ਹਾਂ ਦੀ ਬਿਹਤਰੀ ਅਤੇ ਦੇਸ਼ ਦੀ ਤਰੱਕੀ ਲਈ ਖਰਚ ਕੀਤੇ ਜਾ ਰਹੇ ਨੇ। ਇਸ ਕਰਕੇ ਉਨ੍ਹਾਂ ਦੇ ਮਨ ਵਿਚ ਸ਼ੌਕ ਪੈਦਾ ਹੁੰਦਾ ਹੈ, ਲੇਕਿਨ ਇਥੇ ਇਸ ਦੇ ਉਲਟ ਪ੍ਰੈਕਟਿਸ ਹੈ। ਇਥੇ ਲੋਕ ਸਮਝਦੇ ਨੇ ਕਿ ਜਦੋਂ ਵੀ ਉਹ ਜ਼ਰਾ ਇਸ ਸਰਕਾਰ ਦੀ ਮਰਜ਼ੀ ਦੇ ਵਿਰੁੱਧ ਚਲਣ ਦੀ ਕੋਸ਼ਿਸ਼ ਕਰਨਗੇ ਤਾਂ ਇਹ ਸਰਕਾਰ ਉਨ੍ਹਾਂ ਨੂੰ ਇਸ ਢੰਗ ਨਾਲ ਤੰਗ ਕਰੇਗੀ, ਉਨ੍ਹਾਂ ਦਾ ਕਾਫੀਆ ਤੰਗ ਕਰਨ ਲਈ ਇਸ ਤਰਾਂ ਦੇ ਕਦਮ ਉਠਾਏਗੀ। ਸਪੀਕਰ ਸਾਹਿਬ, ਅਸੀਂ ਸੂਬੇ ਦੀ ਪਿੰਡਾਂ ਵਿਚ ਰਹਿਣ ਵਾਲੀ 85 ਫੀ ਸਦੀ ਆਬਾਦੀ ਦੀਆਂ ਵੋਟਾਂ ਨਾਲ ਇਥੇ ਆਏ ਹਾਂ। ਜਦੋਂ ਇਹ ਪਿੰਡਾਂ ਵਿਚ ਇਲੈਕਸ਼ਨ ਦੇ ਦਿਨਾਂ ਵਿਚ ਵੋਟਾਂ ਲੈਣ ਲਈ ਜਾਂਦੇ ਹਨ ਤਾਂ ਇਹ ਉਨ੍ਹਾਂ ਗਰੀਬ ਲੋਕਾਂ ਨੂੰ ਤਰ੍ਹਾਂ ੨ ਦੇ ਖੁਸ਼ਨੁਮਾ ਵਾਅਦੇ ਕਰਦੇ ਹਨ ਅਤੇ ਉਨ੍ਹਾਂ ਨੂੰ ਧਪੇ ਦਿੰਦੇ ਹਨ। ਤੁਹਾਡੇ ਸਾਹਮਣੇ ਮਹਿਲ ਕਲਾਂ ਵਿਚ ਇਹ ਪਹੁੰਚ ਰਹੇ ਹਨ। ਕੋਈ ਵਜ਼ੀਰ ਆਪਣੇ ਨਾਲ ਲੋਕਾਂ ਨੂੰ ਦੇਣ ਲਈ ਸੜਕਾਂ ਲਈ ਫਿਰਦਾ ਹੈ, ਕੋਈ ਮਢਿਆਂ ਤੇ ਮੰਘੇ ਤੇ ਨਹਿਰਾਂ ਚੁਕੀ ਫਿਰਦਾ ਹੈ ਤੇ ਕੋਈ ਸਕੂਲ ਖੋਲ੍ਹਣ ਦੇ ਵਾਅਦੇ ਕਰਦਾ ਫਿਰਦਾ ਹੈ ਅਤੇ ਇਹ ਉਥੇ ਲੋਕਾਂ ਨੂੰ ਕਹਿੰਦੇ ਫਿਰਦੇ ਹਨ ਕਿ ਅਸੀਂ ਤਾਂ ਉਨ੍ਹਾਂ ਦੀ ਕਿਸਮਤ ਨੂੰ ਬਦਲਣ ਲਈ ਆਏ ਹਾਂ। ਹਕੀਕਤ ਵਿਚ ਇਹ ਕਰਦੇ ਕਰਾਂਦੇ ਕੁਝ ਨਹੀਂ ਅਤੇ ਸਿਰਫ ਗਲਾਂ ਹੀ ਕਰਦੇ ਨੇ। ਤੁਸੀਂ ਕੋਈ ਵੀ ਰੁਖ ਦੇਖ, ਐਜੂਕੇਸ਼ਨ ਦਾ, ਮੈਡੀਕਲ ਦਾ, ਅਤੇ ਖਾਸ ਤੌਰ ਤੇ ਜ਼ਮੀਨ ਦਾ, ਕਿਸ ਤਰੀਕੇ ਨਾਲ ਇਹ ਲੋਕਾਂ ਕੋਲੋਂ ਪੈਸੇ ਇਕਠੇ ਕਰਨ ਦੇ ਤਰੀਕੇ ਢੂੰਡ ਲੈਂਦੇ ਹਨ। ਮਾਮਲਾ ਵਸੂਲ ਕਰਨ ਦਾ ਤਰੀਕਾ ਵੇਖ ਲਉ। ਪਹਿਲੇ ਜਿਥੇ ਇਕ ਇਕ ਮਾਮਲਾ ਲਿਆ ਜਾਂਦਾ ਸੀ, ਹੁਣ ਇਨ੍ਹਾਂ ਨੇ ਉਨ੍ਹਾਂ ਉਤੇ ਕਈ ਤਰ੍ਹਾਂ ਤੇ ਵਾਧੂ ਟੈਕਸ ਲਗਾ ਦਿੱਤੇ ਨੇ। ਅਸਲ ਵਿਚ ਡਿਫੀਕਲਟੀ ਇਹ ਹੈ ਕਿ ਪਿੰਡਾਂ ਵਿਚ ਇਗਨੋਰੈਂਸ ਹੈ, ਪਿੰਡਾਂ ਵਾਲਿਆਂ ਦਾ ਕੋਈ ਪਰੋਟੈਕਸ਼ਨ ਨਹੀਂ, ਉਨ੍ਹਾਂ ਦਾ ਕੋਈ ਅਖਬਾਰ ਨਹੀਂ, ਜੋ ਉਨ੍ਹਾਂ ਦੀ

[ਸਰਦਾਰ ਲਛਮਣ ਸਿਘ ਗਿਲ]

ਮਦਦ ਕਰੇ। ਉਨ੍ਹਾਂ ਦੀ ਹਸਤੀ ਵੀ ਮਿਟਦੀ ਚਲੀ ਜਾ ਰਹੀ ਹੈ। ਸਪੀਕਰ ਸਾਹਿਬ, ਤੁਸੀਂ ਕੁਲੈਕਟਰ ਦੀਆਂ ਪਾਵਰਜ਼ ਨੂੰ ਚੰਗੀ ਤਰ੍ਹਾਂ ਜਾਣਦੇ ਹੋ।

[*Pandit Chiranji Lal Sharma a Member of Panel of Chairmen in the Chair*]

ਤੁਹਾਨੂੰ ਪਤਾ ਹੈ ਕਿ ਜੇ ਕਿਸੇ ਨੰਬਰਦਾਰ ਨੇ ਮਾਮਲਾ ਲੈ ਕੇ ਚਿਟ ਜ਼ਿਮੀਂਦਾਰ ਨੂੰ ਨਾ ਦਿਤੀ ਹੋਵੇ ਅੌਰ ਜੇ ਉਹ ਤਹਿਸੀਲਦਾਰ ਅਗੇ ਰਿਪੋਰਟ ਕਰ ਦਿੰਦਾ ਹੈ ਤਾਂ ਉਸ ਜ਼ਿਮੀਂਦਾਰ ਨੂੰ ਕਿਸ ਤਰ੍ਹਾਂ ਹਥਕੜੀਆਂ ਲਗ ਜਾਂਦੀਆਂ ਹਨ। ਤੁਹਾਨੂੰ ਪਤਾ ਹੈ, ਚੇਅਰਮੈਨ ਸਾਹਿਬ, ਕਿ ਇਸ ਗਲਤ ਰਵਈਏ ਨਾਲ ਅਤੀਆਣੇ ਵਿਚ ਤਹਿਸੀਲਦਾਰ ਦੀ ਜ਼ਿਆਦਤੀ ਦੀ ਵਜਾਹ ਨਾਲ ਇਸ ਸਰਕਾਰ ਦੇ ਮੱਥੇ ਦੇ ਉਤੇ ਐਸਾ ਕਲੰਕ ਲੱਗਾ ਹੈ ਕਿ ਉਨ੍ਹਾਂ ਨੂੰ ਛਲਨੀ ਕਰ ਦਿੱਤਾ। ਉਹ ਭੈਣਾ ਪਿੰਡ ਵਿਚ ਰਹਿਣ ਵਾਲੀਆਂ ਸਨ ਅਤੇ ਗਰੀਬ ਸਨ। ਇਹ ਚਾਹੁਦੇ ਹਨ ਕਿ ਜ਼ਿਮੀਂਦਾਰ ਦੀ ਜ਼ਮੀਨ ਵੇਚ ਸਕਣ। ਸਰਦਾਰ ਪ੍ਰਤਾਪ ਸਿੰਘ ਕੋਈ ਭੈੜਾ ਕੰਮ ਨਹੀਂ ਰਹਿਣਾ ਚਾਹੀਦਾ ਜੋ ਤੇਰੇ ਨਾਮ ਨਾਲ ਮਨਸੂਬ ਨਾ ਹੁੰਦਾ ਚਲਿਆ ਜਾਵੇ। ਪਿੰਡਾਂ ਵਿਚ ਜੰਮ ਕੇ, ਉਥੋ ਦੇ ਲੋਕਾਂ ਦੇ ਸਿਰ ਸਦਕੇ ਉਚੇ ਪਹੁੰਚ ਕੇ ਤੁਸੀਂ ਸ਼ਹਿਰੀਆਂ ਦੇ ਪਰਵਰਦਾਂ ਹੋ ਗਏ ਹੋ, ਕਾਰਖਾਨਿਆਂ ਵਿਚ ਚਲੇ ਗਏ ਹੋ। ਇਨਸਾਨੀਅਤ ਭੁਲ ਗਏ ਹੋ। ਪਰ ਗਿਆਨੀ ਕਰਤਾਰ ਸਿੰਘ ਦੇ ਹਾਲ ਨੂੰ ਯਾਦ ਰਖੋ ਜੋ ਪਿੰਡਾਂ ਵਾਲਿਆਂ ਤੋਂ ਤਾਕਤ ਲੈ ਕੇ ਇਕ ਸਮੇਂ ਅਨਕਰਾਊਨਡ ਕਿੰਗ ਕਹਾਂਦਾ ਸੀ, ਸਾਰਿਆਂ ਨੂੰ ਉਂਗਲੀਆਂ ਤੇ ਨਚਾਉਂਦਾ ਸੀ ਤੇ ਕਹਿੰਦਾ ਸੀ ਮੈਂ ਪਰਤਾਪ ਸਿੰਘ ਨੂੰ ਪੜ੍ਹਾਉਂਦਾ ਹਾਂ......

**Mr. Chairman** : I would request the hon. Member not to be personal.

**ਸਰਦਾਰ ਲਛਮਣ ਸਿੰਘ ਗਿਲ** : ਬਹੁਤ ਅੱਛਾ ਜੀ, ਮੈਂ ਇਹ ਕਹਿਣਾ ਚਾਹੁੰਦਾ ਹਾਂ ਪਿੰਡਾਂ ਵਾਲਿਆਂ ਨੂੰ ਭੁਲ ਜਾਣ ਵਾਲਾ ਭਾਵੇਂ ਗਿਆਨੀ ਕਰਤਾਰ ਸਿੰਘ ਹਵੇ ਜਾਂ ਸਰਦਾਰ ਪਰਤਾਪ ਸਿੰਘ ਉਸ ਦਾ ਹਾਲ ਚੰਗਾ ਨਹੀਂ ਹੋਣਾ। ਉਨ੍ਹਾਂ ਲੋਕਾਂ ਨਾਲ ਧੱਕਾ ਕਰਨਾ, ਉਨ੍ਹਾਂ ਨੂੰ ਤੰਗ ਕਰਨਾ, ਭੁਲ ਜਾਣ ਦਾ ਨਤੀਜਾ ਇਹ ਹੀ ਹੋਵੇਗਾ ਜੋ ਗਿਆਨੀ ਕਰਤਾਰ ਸਿੰਘ ਨਾਲ ਹੋਇਆ ਹੈ। ਇਹ ਅਮੈਂਡਮੈਂਟ ਇਕ ਸਲਰ ਹੈ। ਸਾਰੀ ਤਾਕਤ ਡਿਪਟੀ ਕਮਿਸ਼ਨਰ ਨੂੰ ਦੇਣਾ ਕਿ ਕੋਈ ਉਸ ਤੋਂ ਬਿਨਾਂ ਚਲ ਹੀ ਨਾ ਸਕੇ ਬਹੁਤ ਬੁਰੀ ਗਲ ਹੈ। ਇਸ ਡੈਮੋਕਰੇਸੀ ਨਾਲ ਚਲਣ ਵਾਲੇ ਦੇਸ਼ ਵਿਚ ਟੈਕਸ ਲਾਉ ਪਰ ਨਾਲ ਹੀ ਇਕ ਸੈਨਸ ਪੈਦਾ ਕਰੋ ਲੋਕਾਂ ਵਿਚ ਕਿ ਉਹ ਵਸੂਲ ਕੀਤਾ ਹਇਆ ਰੁਪਿਆ ਉਨ੍ਹਾਂ ਦੇ ਹੀ ਫਾਇਦੇ ਲਈ ਵਰਤਿਆ ਜਾਣਾ ਹੈ। ਇਸ ਦੇ ਉਲਟ ਵੇਖਣ ਵਿਚ ਇਹ ਆਉਂਦਾ ਹੈ ਕਿ ਲਖਾਂ ਰੁਪਏ ਦੇ ਗਬਨ ਹੁੰਦੇ ਹਨ। ਰੈਵੇਨਿਊ ਡਿਪਾਰਟਮੈਂਟ ਦੀ ਰਿਪੋਰਟ ਹੈ ਕਿ ਲੱਖਾਂ ਰੁਪਏ ਦਾ ਗ਼ਬਨ ਹੋਇਆ ਹੈ। ਜ਼ਿਮੀਂਦਾਰ ਦੇ ਪਸੀਨੇ ਦੀ ਕਤਰਾ ੨ ਕਰਕੇ ਕਮਾਈ, ਫੋਰਸੀਬਲ ਤਰੀਕੇ ਨਾਲ ਜਮ੍ਹਾਂ ਕੀਤੀ ਹੋਈ ਵਿਚ ਇਸ ਤਰ੍ਹਾਂ ਐਂਬੈਜ਼ਲਮੈਂਟ.........(ਵਿਘਨ) ਹੁੰਦੀ ਚਲੀ ਜਾਂਦੀ ਹੈ। ਜੇ ਪੁਛੋ ਤਾਂ ਕਹਿੰਦੇ ਹਨ ਕਿ ਅਸੀਂ ਕੀ ਕਰੀਏ.........(ਵਿਘਨ)

**Mr. Chairman** : What does Shri Tarsikka want to say ?

**ਕਾਮਰੇਡ ਮੱਖਣ ਸਿੰਘ ਤਰਸਿੱਕਾ** : ਮੈਂ ਕਿਹਾ ਸੀ ਕਿ ਪੈਸਾ ਤਾਂ ਸਾਰਾ ਠੇਕੇਦਾਰਾਂ ਨੇ ਹੀ ਖਾ ਜਾਣਾ ਹੈ।

**Mr. Chairman** : No interruption please.

**ਸਰਦਾਰ ਲਛਮਣ ਸਿੰਘ ਗਿਲ** : ਮੈਂ ਸਮਝਦਾ ਹਾਂ ਕਿ ਜਿਤਨੇ ਟੈਕਸਿਜ਼ ਲਗੇ ਹੋਏ ਹਨ ਅਗਰ ਇਨ੍ਹਾਂ ਦੀ ਵਸੂਲੀ ਨੂੰ ਇਮਾਨਦਾਰੀ ਨਾਲ ਖਰਚ ਕੀਤਾ ਜਾਵੇ ਤਾਂ ਹੋਰ ਅਜਿਹੀਆਂ ਗਲਾਂ ਦੀ ਜ਼ਰੂਰਤ ਹੀ ਨਾ ਰਹੇ। ਸਰਕਾਰ ਚਾਹੁੰਦੀ ਹੈ ਕਿ ਇਸ ਕਲਾਜ਼ ਨੂੰ ਡੀਲੀਟ ਕਰਨਾ ਹੈ। ਮੇਰੀ ਰਾਏ ਹੈ ਕਿ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਬਲਕਿ ਇਸ ਨੂੰ ਹੋਰ ਵੀ ਚੰਗਾ ਬਣਾਉਣਾ ਚਾਹੀਦਾ ਹੈ। ਪਾਵਰ ਨੂੰ

ਡੀਸੈਂਟਰੇਲਾਈਜ਼ ਕਰੋ ਤਾਕਿ ਇਹ ਪੰਚਾਇਤਾਂ ਪਾਸ ਚਲੀ ਜਾਵੇ। ਇਕ ਤਰਫ ਕਹਿੰਦੇ ਹਨ ਕਿ ਸਾਰੀ ਤਾਕਤ ਲੋਕਾਂ ਪਾਸ ਚਲੀ ਜਾਵੇ ਤਾਕਿ ਉਹ ਸਾਰੇ ਡਿਯੂਜ਼ ਵਸੂਲ ਕਰਵਾ ਸਕਣ। ਇਸ ਬੇਸਿਕ ਯੂਨਿਟ ਦੀ ਬਜਾਏ ਕੁਲੈਕਟਰ ਨੂੰ ਪਾਵਰ ਦੇਣੀ ਜਿਸ ਨੂੰ ਕੋਈ ਸੈਨਸ ਆਫ ਰੇਸਪਾਂਸੀਬਿਲਟੀ ਨਹੀਂ ਹੈ, ਠੀਕ ਨਹੀਂ। ਪੰਜਾਬ ਵਿਚ ਇਹ ਅਫਸਰ ਲੋਕਾਂ ਤੇ ਬਹੁਤ ਜ਼ੁਲਮ ਅਤੇ ਤਸ਼ੱਦਦ ਕਰਦੇ ਹਨ। ਜੇ ਕਿਤੇ ਵਜ਼ੀਰ ਇਥੋਂ ਹਟ ਕੇ 6 ਮਹੀਨੇ ਕਿਸੇ ਪਿੰਡ ਵਿਚ ਜਾ ਵਸਣ ਤਾਂ ਇਨ੍ਹਾਂ ਨੂੰ ਪਤਾ ਲਗੇ ਇਹ ਪਥਰ ਦਿਲ ਲੋਕ ਹਨ ਜਿਨ੍ਹਾਂ ਦੇ ਦਿਲ ਵਿਚ ਲੋਕਾਂ ਲਈ ਨਾ ਹਮਦਰਦੀ ਹੈ, ਨਾ ਦਰਦ ਹੈ ਤੇ ਨਾ ਹੀ ਰਿਸਪਾਂਸੀਬਿਲਟੀ। ਸ਼ਰਾਬਾਂ ਪੀ ਕੇ ਕਲੱਬਾਂ ਵਿਚ ਸੁੱਤੇ ਦਸਤਖਤ ਕਰੀ ਜਾਂਦੇ ਹਨ ਅਤੇ ਲੋਕਾਂ ਦੀ ਰੱਤ ਨਚੋੜੀ ਜਾਂਦੇ ਹਨ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਸ ਬਿਲ ਨੂੰ ਵਾਪਸ ਲੈਣ ਅਤੇ ਜੋ ਮੌਜੂਦਾ ਕਾਨੂੰਨ ਹੈ ਉਸ ਨੂੰ ਇਸੇ ਸ਼ਕਲ ਵਿਚ ਰਹਿਣ ਦੇਣਾ ਚਾਹੀਦਾ ਹੈ ਅਗਰ ਲੋਕਾਂ ਨੂੰ ਕੁਝ ਹੋਰ ਸਹੂਲਤਾਂ ਨਹੀਂ ਦੇ ਸਕਦੇ।

**चौधरी इन्द्र सिंह मलिक (सफीदों)** : चेयरमैन साहिब, जो पहला लैंड रैक्लेमेशन का ऐक्ट है उस में एक क्लाज़ है जिस के मुताबिक किसी ज़मींदार की ज़मीन नीलाम नहीं की जा सकती थी। अब उस की जगह यह क्लाज़ ला रहे हैं कि रैक्लेमेशन चार्जिज़ वसूल करने के लिये उस की ज़मीन नीलाम भी की जा सकती है। उस को ग्रिफ्तार भी किया जा सकता है और इस बारे में इख्तयार क्लैक्टर को देना चाहते हैं। मैं समझता हूं कि यह निहायत ही नामौज़ू बात है। जिस की ज़मीन रीक्लेम्ड नहीं है वह तो पहले ही भूखा है क्योंकि उस की ज़मीन खराब है, वाटरलौग्ड है या सरकार की गलती की वजह से वह फलडिड है, सेमज़दा है जिस बारे में सरकार इन्तजाम नहीं कर सकी। वह रीकलेमेशन चार्जिज़ पे करने की हालत में नहीं है और भूखा मरता है। उस के पास तो ज़मीन ही होती है। उसी को नीलाम कर देने और उस को जेल में भेज देने से तो उस के बच्चे ही भूखे मर जाएंगे। इस से बढ़कर ज्यादती क्या होगी ? और यह कर रहे हैं सरदार प्रताप सिंह जो खुद एक ऐग्रीकल्चरिस्ट हैं और जानते हैं कि सेम वाली ज़मीन की क्या हालत होती है। वह यह चार्जिज़ नहीं दे सकता। होना यह चाहिए था कि यह वसूली उस से एक लम्बे अर्से में किश्तों में ली जाती। उस की ज़मीन बेच कर तो आप उस को घसियारा बना देंगे। चेयरमैन साहिब, हज़ारों एकड़ ज़मीन बरबाद हो गई है वाटर लौगिंग की वजह से, ज़मींदार भूखे मर रहे हैं जो चार 2 हज़ार या हज़ार 2 या पांच 2 सौ बीघे के मालिक थे उन के पास अब एक बीघा ज़मीन भी नहीं है। अब वह भैंस पाल कर और दूध बेच कर गुज़ारा करते हैं। उन लोगों की मदद करने की ज़रूरत है और ज़मीन को रीक्लेम करने की जरूरत है। और यह काम कोई मुश्किल भी नहीं है। इतना ही करना है कि साल दो साल के लिये वहां पर नहर का पानी छोड़ दिया जाए और फिर दूसरी नहर में डाल दिया जाए ताकि जो मिट्टी पानी में होती है वह वहां पर भर जाए। यह इलाज कुदरती तौर पर हो सकता है। इस तरफ खास ध्यान देने की ज़रूरत है। तो जो क्लाज अब लाई जा रही है यह तो जमींदार को बिल्कुल मार देने वाली बात है। उस की ग्रिफ्तारी के बाद तो उसके बच्चों को पालने वाला भी कोई नहीं रहेगा। वह बाहर होगा जेल से तो किसी न किसी तरह से अपने रिश्तेदारों से मांग कर आप के पैसे अदा कर देगा। आप तो यह प्रोवियन ला कर उसे बिल्कुल नेस्तोनाबूद करने पर तुले हुए हो। आप ने पहले तो लंड लाज़ ही कुछ ऐसे बना दिये हैं। जिस के पास तीस एकड़ से ज्यादा ज़मीन है वह छीन रहे हैं।

[चौधरी इन्द्र सिंह मलिक]

1-00 a.m. कन्सालीडेशन आप्रेशन्ज़ की बिना पर हिंदू सक्सैशन ऐक्ट की बिना पर और दूसरे ऐसे लाज़ आ गए हैं कि ज़मीन का मसला हल नहीं हो सकता। इस लिये यह क्लाज़ लाना नामुनासब है। यह समझदारी करेंगे कि इस क्लाज़ को सरकार वापस ले लेगी। मैं इन शब्दों के साथ इस क्लाज़ को अपोज़ करता हूं।

**ਕਾਮਰੇਡ ਜੰਗੀਰ ਸਿੰਘ ਜੋਗਾ** (ਤਲਵੰਡੀ ਸਾਬੋ): ਚੇਅਰਮੈਨ ਸਾਹਿਬ, ਮੈਂ ਇਸ ਬਿਲ ਦਾ ਸਮਰਥਨ ਕਰਨ ਲਈ ਖੜ੍ਹਾ ਹੋਇਆ ਹਾਂ। ਮੈਨੂੰ ਇਹ ਪਤਾ ਹੈ ਕਿ ਜਿਸ ਵੇਲੇ ਪੈਪਸੂ ਸੀ ਤਾਂ ਹਜ਼ਾਰਾਂ ਏਕੜ ਬੰਜਰ ਜ਼ਮੀਨ ਪਈ ਸੀ ਅਤੇ ਇਸ ਨੂੰ ਜਗੀਰਦਾਰ ਕਾਸ਼ਤ ਨਹੀਂ ਸਨ ਕਰਦੇ ਅਤੇ ਕਾਸ਼ਤ ਨਾ ਕਰਨ ਕਾਰਨ ਦੇਸ਼ ਦੀ ਪੈਦਾਵਾਰ ਵਿਚ ਰੁਕਾਵਟ ਪੈਂਦੀ ਸੀ। ਇਸ ਤੇ ਪੈਪਸੂ ਸਰਕਾਰ ਨੇ ਕਾਨੂੰਨ ਪਾਸ ਕੀਤਾ ਕਿ ਸਾਰੀ ਦੀ ਸਾਰੀ ਜ਼ਮੀਨ ਜਿਹੜੀ ਜਗੀਰਦਾਰ ਕਾਸ਼ਤ ਨਹੀਂ ਕਰਦੇ, ਉਸ ਨੂੰ ਸਰਕਾਰੀ ਖਰਚ ਤੇ ਤੋੜਿਆ ਜਾਵੇ ਇਸ ਤੇ ਸਰਕਾਰ ਦੇ ਹਜ਼ਾਰਾਂ ਰੁਪਏ ਖਰਚ ਹੋਏ। ਇਸ ਤੇ ਵੀ ਜਗੀਰਦਾਰਾਂ ਨੇ ਜ਼ਮੀਨ ਮੁਖਤਿਲਫ ਤਰੀਕਿਆਂ ਨਾਲ ਆਪਣੇ ਰਿਸ਼ਤੇਦਾਰਾਂ ਵਿਚ ਰਖੀ ਅਤੇ ਜਿੰਨਾਂ ਖਰਚ ਸਰਕਾਰ ਨੇ ਜ਼ਮੀਨ ਨੂੰ ਤੋੜਨ ਤੇ ਕੀਤਾ ਉਹ ਸਾਰਾ ਲਖਾਂ ਰੁਪਏ ਦੀ ਸ਼ਕਲ ਵਿਚ ਉਨ੍ਹਾਂ ਪਾਸ ਪਿਆ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਜੇਕਰ ਇਹ ਬਿਲ ਪਾਸ ਕਰ ਦਿੱਤਾ ਗਿਆ ਤਾਂ ਇਸ ਨਾਲ ਦੇਸ਼ ਦੀ ਭਾਰੀ ਸੇਵਾ ਹੋਵਗੀ ਅਤੇ ਜੋ ਲੱਖਾਂ ਰੁਪਿਆ ਜਗੀਰਦਾਰਾਂ ਵਲ ਟੁਟਿਆਂ ਪਿਆ ਹੈ ਉਹ ਸਰਕਾਰੀ ਖਜ਼ਾਨੇ ਵਿਚ ਆ ਜਾਵੇਗਾ ਅਤੇ ਦੇਸ਼ ਦੇ ਭਲਾਈ ਦੇ ਕੰਮਾਂ ਵਿਚ ਖਰਚ ਕੀਤਾ ਜਾ ਸਕੇਗਾ। ਇਸ ਲਈ ਇਸ ਕਲਾਜ਼ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਬਾਬੂ ਬਚਨ ਸਿੰਘ** (ਲੁਧਿਆਣਾ ਉੱਤਰ): ਮਿਸਟਰ ਚੇਅਰਮੈਨ, ਕਾਮਰੇਡ ਜੰਗੀਰ ਸਿੰਘ ਜੋਗਾ ਨੇ ਜੋ ਕੁਝ ਇਸ ਬਿਲ ਬਾਰੇ ਕਿਹਾ ਹੈ ਇਹ ਕਿਸੇ ਗਲਤ ਫਹਿਮੀ ਦੀ ਬਿਨਾ ਤੇ ਕਿਹਾ ਹੈ ਅਤੇ ਇਸੇ ਗਲਤ ਫਹਿਮੀ ਹੇਠ ਇਹ ਆਪਣੀ ਤਕਰੀਰ ਕਰ ਗਏ ਹਨ। ਜਿਸ ਵਕਤ ਦਾ ਇਹ ਐਕਟ ਹੈ, ਜਿਸ ਵਿਚ ਇਸ ਤਰਮੀਮ ਨੂੰ ਪੇਸ਼ ਕੀਤਾ ਗਿਆ ਹੈ, ਇਹ 1959 ਦਾ ਹੈ ਅਤੇ 1959 ਵਿਚ ਤਾਂ ਪੈਪਸੂ ਵਜੂਦ ਵਿਚ ਹੀ ਨਹੀਂ ਸੀ। ਪੈਪਸੂ ਤਾਂ ਸਨ 1956 ਵਿਚ ਖਤਮ ਹੋ ਗਿਆ ਸੀ ਅਤੇ ਇਹ ਕਾਨੂੰਨ ਇਸ ਤੋਂ ਤਿੰਨ ਸਾਲ ਬਾਅਦ ਬਣਿਆ ਸੀ। ਇਸ ਐਕਟ ਦਾ ਇਸ ਬਿਲ ਨਾਲ ਕੋਈ ਤਅੱਲੁਕ ਨਹੀਂ ਜਿਸ ਦਾ ਕਿ ਕਾਮਰੇਡ ਸਾਹਿਬ ਨੇ ਜ਼ਿਕਰ ਕੀਤਾ ਹੈ।

ਦੂਸਰੀ ਗਲ ਜੋ ਮੈਂ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਅਸਲ ਐਕਟ ਵਿਚ ਸਾਫ ਕਿਹਾ ਗਿਆ ਹੈ ਕਿ ਐਸੀ ਜ਼ਮੀਨ ਦੇ, ਜਿਸ ਨੂੰ ਕਿ ਸਰਕਾਰ ਰੀਕਲੇਮ ਕਰੇ, ਜਿੰਨੇ ਵੀ ਰੀਕਲੇਮੇਸ਼ਨ ਚਾਰਜਿਜ਼ ਹਨ ਉਹ ਗੌਰਮੈਂਟ ਲੈਂਡ ਰੈਵੇਨਿਯੂ ਦੇ ਤੌਰ ਤੇ ਵਸੂਲ ਕਰੇਗੀ। ਹੁਣ ਤਕ ਲੈਂਡ ਰੈਵੇਨਿਊ ਦੇ ਏਰੀਅਰਜ਼ ਵਸੂਲ ਕਰਨ ਲਈ ਲਾ ਪਹਿਲਾਂ ਹੀ ਮੌਜੂਦ ਹੈ ਪਰ ਜੋ ਪਹਿਲਾਂ ਕਾਨੂੰਨ ਸੀ ਉਸ ਵਿਚ ਇਹ ਤਾਂ ਪ੍ਰੋਵੀਜ਼ਨ ਕੀਤਾ ਗਿਆ ਸੀ ਕਿ ਸਰਕਾਰ ਲੈਂਡ ਰੈਵੇਨਿਊ ਦੇ ਤੌਰ ਤੇ ਰੀਕਲੇਮੇਸ਼ਨ ਚਾਰਜਿਜ਼ ਵਸੂਲ ਕਰੇ ਪਰ ਉਹ ਕਿਸੇ ਨੂੰ ਗ੍ਰਿਫਤਾਰ ਨਹੀਂ ਕਰ ਸਕੇਗੀ ਤੇ ਨਾ ਹੀ ਜਾਇਦਾਦ ਨੂੰ ਫਰੋਖਤ ਕਰੇਗੀ। ਹੁਣ ਸਵਾਲ ਇਹ ਆਇਆ ਹੈ ਕਿ ਇਸ ਐਕਟ ਵਿਚ ਉਸ ਵੇਲੇ ਇਹ ਪ੍ਰੋਵੀਜ਼ਨ ਕਿਉਂ ਰਖੀ ਗਈ। ਹਕੀਕਤ ਇਹ ਹੈ ਕਿ ਇਸ ਬਿਲ ਨੂੰ ਲਿਆਣ ਦੀ ਲੋੜ ਕਿਉਂ ਪਈ। ਪਹਿਲਾਂ ਐਕਟ ਦੀਆਂ ਦਫਾਂ ਚਾਰ, ਪੰਜ ਅਤੇ ਛੇ ਪੜ੍ਹੋ ਤਾਂ ਪਤਾ ਲਗਦਾ ਹੈ ਕਿ ਇਸ ਵਿਚ ਕੀ ਪ੍ਰਬੰਧ ਕੀਤੇ ਗਏ ਹਨ। ਪਹਿਲਾਂ ਇਹ ਸੀ ਕਿ ਕਿਸੇ ਜ਼ਮੀਨ ਦੇ ਮਾਲਕ ਜਾਂ ਲੈਂਡ ਓਨਰ ਦੀ ਜਾਂ ਇਕ ਤੋਂ ਬਹੁਤੇ ਲੈਂਡ-ਓਨਰਜ਼ ਦੀ ਦਰਖਾਸਤ ਤੇ ਸਰਕਾਰ ਜ਼ਮੀਨ ਨੂੰ ਰੀਕਲੇਮ ਕਰੇ। ਪਹਿਲਾਂ ਇਸ ਵਿਚ ਇਹ ਲਿਖਿਆ ਹੋਇਆ ਸੀ ਕਿ ਡਾਇਰੈਕਟਰ, ਜਿਥੇ ਲੈਂਡ ਰੀਕਲੇਮ ਨਹੀਂ ਕੀਤੀ ਗਈ ਅਤੇ ਐਗਰੀਕਲਚਰਲ ਵੇਸਟ ਲੈਂਡ ਹੈ ਅਤੇ ਉਸ ਨੂੰ ਰੀਕਲੇਮ ਕਰਨਾ ਜ਼ਰੂਰੀ ਹੈ, ਕਿਸੇ ਅਫਸਰ ਨੂੰ ਆਰਡਰ ਕਰ ਸਕਦਾ ਹੈ ਕਿ ਉਸ ਜ਼ਮੀਨ ਦੀ ਸਰਵੇ

ਕਰੇ ਅਤੇ ਜੇ ਕਰ ਸਰਵੇ ਵਿਚ ਇਹ ਰੀਪੋਰਟ ਆਵੇ ਕਿ ਜ਼ਮੀਨ ਰੀਕਲੇਮ ਕਰਨ ਵਾਲੀ ਹੈ ਤਾਂ ਗੌਰਮੈਂਟ ਉਸ ਜ਼ਮੀਨ ਤੇ ਕਬਜ਼ਾ ਕਰ ਸਕਦੀ ਹੈ। ਕੇਵਲ ਇਹੋ ਹੀ ਨਹੀਂ, ਜੇਕਰ ਉਸ ਜ਼ਮੀਨ ਦੇ ਵਿਚਕਾਰ ਕੋਈ ਐਗਰੀਕਲਚਰਲ ਜਾਂ ਆਰੇਬਲ ਜ਼ਮੀਨ ਆ ਜਾਂਦੀ ਹੈ ਤਾਂ ਉਸ ਤੇ ਵੀ ਸਰਕਾਰ ਕਬਜ਼ਾ ਕਰ ਲਵੇਗੀ ਅਤੇ ਇਹ ਕਬਜ਼ਾ ਦਸ ਸਾਲ ਤਕ ਰਹੇਗਾ। ਇਹ ਫੈਸਲਾ ਵੀ ਸਰਕਾਰ ਆਪ ਕਰੇਗੀ ਕਿ ਰੀਕਲੇਮ ਕਰਨ ਦੇ ਚਾਰਜਿਜ਼ ਕੀ ਹੋਣ ਤੇ ਫਿਰ ਉਹ ਲੰਪਸਮ ਜਾਂ ਇਨਸਟਾਲਮੈਂਟ ਦੀ ਸ਼ਕਲ ਵਿਚ ਵਸੂਲ ਕੀਤੇ ਜਾਣ। ਮੈਂ ਇਸ ਬਾਰੇ ਇਹ ਕਹਾਂਗਾ ਕਿ ਕੋਈ ਕਾਨੂੰਨ ਜੋ ਲੋਕ ਭਲਾਈ ਦਾ ਹੋਵੇ ਤਾਂ ਦਰਖਾਸਤਾਂ ਲੋਕਾਂ ਪਾਸੋਂ ਲੈਣੀਆਂ ਚਾਹੀਦੀਆਂ ਹਨ। ਲੇਕਿਨ ਅਗਰ ਲੋਕਾਂ ਤੋਂ ਦਰਖਾਸਤਾਂ ਨਹੀਂ ਲੈਣੀਆਂ ਅਤੇ ਜ਼ਮੀਨ ਖਰਾਬ ਹੋ ਰਹੀ ਹੈ ਤਾਂ ਸੂਬੇ ਦੇ ਭਲੇ ਲਈ ਲੈਂਡ ਰੀਕਲੇਮ ਹੋਣੀ ਚਾਹੀਦੀ ਹੈ। ਮੈਂ ਇਹ ਜ਼ਰੂਰੀ ਸਮਝਦਾ ਹਾਂ ਕਿ ਜਿਸ ਦੀ ਜ਼ਮੀਨ ਵੇਸਟ ਹੋ ਜਾਵੇ ਅਤੇ ਉਸ ਨੂੰ ਰੀਕਲੇਮ ਕੀਤਾ ਜਾਵੇ ਤਾਂ ਉਹ ਜ਼ਮੀਨ ਦਾ ਮਾਲਕ ਕਿਥੋਂ ਤਕ ਸਾਹੂਕਾਰ ਬਣ ਜਾਂਦਾ ਹੈ ਕਿ ਗੌਰਮਿੰਟ ਉਸ ਪਾਸੋਂ ਆਰਬਿਟਰੇਰਿਲੀ ਇਸ ਤਰ੍ਹਾਂ ਚਾਰਜਿਜ਼ ਵਸੂਲ ਕਰਦੀ ਹੈ। ਉਸ ਪਾਸ ਤਾਂ ਪਹਿਲਾਂ ਹੀ ਲੈਂਡ ਕਾਸ਼ਤ ਕਰਨ ਲਈ, ਤੋੜਨ ਲਈ ਕੁਝ ਨਹੀਂ ਹੁੰਦਾ। 1959 ਵਿਚ ਗੌਰਮੈਂਟ ਨੇ ਪ੍ਰੋਵੀਜ਼ਨ ਰਖਿਆ ਸੀ ਕਿ ਕਿਸੇ ਆਦਮੀ ਨੂੰ ਗ੍ਰਿਫਤਾਰ ਨਹੀਂ ਕੀਤਾ ਜਾਵੇਗਾ। ਇਹ ਇਸ ਸਿਲਸਿਲੇ ਵਿਚ ਕੀਤਾ ਗਿਆ ਸੀ ਕਿ ਉਸ ਆਦਮੀ ਦੀ ਜ਼ਮੀਨ ਖਰਾਬ ਹੈ ਜਾਂ ਉਸ ਪਾਸ ਪੈਸੇ ਨਹੀਂ ਤੇ ਜੇਕਰ ਉਸ ਦੀ ਜ਼ਮੀਨ ਰੀਕਲੇਮ ਕਰ ਲਈ ਜਾਵੇ ਤਾਂ ਉਸ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਤਾਂ ਜੋ ਉਹ ਰੀਕਲੇਮੇਸ਼ਨ ਚਾਰਜਿਜ਼ ਦੇ ਦੇਵੇ। ਲੇਕਿਨ ਬਜਾਏ ਇਸ ਗਲ ਦੇ ਕਿ ਗੌਰਮੈਂਟ ਮਦਦ ਕਰਦੀ, ਹੁਣ ਇਹ ਕਾਨੂੰਨ ਪਾਸ ਕਰਨਾ ਚਾਹੁੰਦੀ ਹੈ। ਥੋੜ੍ਹੇ ਦਿਨਾਂ ਦੀ ਹੀ ਗਲ ਹੈ ਕਿ ਗੌਰਮੈਂਟ ਨੇ 40 ਲੱਖ ਰੁਪਿਆ ਇਸ ਲਈ ਰੱਖਿਆ ਕਿ ਹਰੀਜਨਾਂ ਨੂੰ ਇਵੈਕੁਈ ਲੈਂਡ ਖਰੀਦ ਕੇ ਦਿੱਤੀ ਜਾਵੇਗੀ ਅਤੇ ਹੜਤਾਲ ਕਰਕੇ ਜਿਹੜਾ ਬਿਆਨ ਗੌਰਮੈਂਟ ਨੇ ਦਿੱਤਾ ਹੈ ਕਲ ਰਾਤ ਨੂੰ, ਉਸ ਤੋਂ ਪਤਾ ਲਗਦਾ ਹੈ ਕਿ ਜਿੰਨੀ ਵੀ ਇਵੈਕੁਈ ਲੈਂਡ ਕਸਟੋਡੀਅਨ ਦੇ ਕਬਜ਼ੇ ਵਿਚ ਹੈ ਜੇਕਰ ਹਰੀਜਨ ਬੋਲੀ ਦੇਵੇ ਤਾਂ ਉਸ ਨੂੰ ਅਲਾਟ ਕਰ ਦਿੱਤੀ ਜਾਵੇਗੀ ਅਤੇ ਇਸ ਦੇ ਨਾਲ ਹੀ ਜੇਕਰ ਉਸ ਨੂੰ ਜ਼ਮੀਨ ਖਰੀਦ ਕਰਨ ਲਈ ਲੋਨ ਦੀ ਲੋੜ ਹੋਵੇ ਤਾਂ ਉਹ ਵੀ ਗੌਰਮੈਂਟ ਐਡਵਾਂਸ ਕਰੇਗੀ। ਅਤੇ ਬਿਲ ਦੇ ਮੁਤਾਬਿਕ ਹਰੀਜਨ ਉਸ ਜ਼ਮੀਨ ਦੇ ਮਾਲਕ ਬਣ ਸਕਣਗੇ ਅਤੇ ਹੌਲੀ ਹੌਲੀ ਲੋਨ ਨੂੰ ਵਾਪਸ ਕਰ ਦੇਣਗੇ। ਇਕ ਪਾਸੇ ਤਾਂ ਗੌਰਮੈਂਟ 40 ਲੱਖ ਤਕ ਲੋਨ ਦੇ ਸਕਦੀ ਹੈ ਪਰ ਦੂਜੇ ਪਾਸੇ ਜਦ ਰੀਕਲੇਮ ਦੀ ਸ਼ਕਲ ਵਿਚ ਚਾਰਜਿਜ਼ ਆਉਂਦੇ ਹਨ ਤਾਂ ਇਸ ਅਸੂਲ ਨੂੰ ਲਾਗੂ ਨਹੀਂ ਕੀਤਾ ਜਾਂਦਾ ਹਾਲਾਂਕਿ ਇਕੋ ਅਸੂਲ ਲਾਗੂ ਕਰਨਾ ਚਾਹੀਦਾ ਸੀ। ਜੇਕਰ ਉਨ੍ਹਾਂ ਦੀ ਰੀਕਲੇਮ ਕਰਨ ਦੇ ਚਾਰਜਿਜ਼ ਨੂੰ ਦੇਣ ਦੀ ਤਾਕਤ ਨਹੀਂ ਤਾਂ ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਜਾਵੇਗਾ, ਉਨ੍ਹਾਂ ਨੂੰ ਜੇਲਾਂ ਵਿਚ ਸੁਟ ਕੇ ਜ਼ਮੀਨ ਵੇਚ ਕੇ ਆਪਣੇ ਪੈਸੇ ਪੂਰੇ ਕੀਤੇ ਜਾਣਗੇ। ਜੋ ਜ਼ਮੀਂਦਾਰ ਆਪਣੇ ਪੈਰਾਂ ਤੇ ਖੜ੍ਹੇ ਹਨ ਉਨ੍ਹਾਂ ਨੂੰ ਉਖੇੜਿਆ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ 1959 ਦਾ ਐਕਟ ਇਨ੍ਹਾਂ ਪਾਸ ਸੀ ਤਾਂ ਇਸ ਪ੍ਰੋਵੀਜ਼ਨ ਦੀ ਕੀ ਲੋੜ ਪਈ। ਜੇਕਰ ਇਨ੍ਹਾਂ ਨੂੰ ਕੋਈ ਖਦਸ਼ਾ ਹੁੰਦਾ ਕਿ ਜੇਕਰ ਲੈਂਡ ਰੀਕਲੇਮ ਕਰਾਂਗੇ ਤਾਂ ਲੈਂਡ ਓਨਰਜ਼ ਰਿਜਿਸਟ ਕਰਨਗੇ ਤਾਂ ਹੋਰ ਗਲ ਹੁੰਦੀ। ਪਰ ਇਹ ਗਲ ਨਹੀਂ। ਜਿਸ ਵਕਤ ਇਸ ਕਾਨੂੰਨ ਨੂੰ ਬਣਾਇਆ ਗਿਆ ਸੀ ਤਾਂ ਇਹ ਕਿਹਾ ਗਿਆ ਸੀ ਲੈਂਡ ਓਨਰਜ਼ ਨੂੰ ਕਿ ਅਸੀਂ ਰੀਕਲੇਮੇਸ਼ਨ ਚਾਰਜਿਜ਼ ਐਜ਼ ਲੈਂਡ ਰੈਵੇਨਿਯੂ ਵਸੂਲ ਕਰਾਂਗੇ, ਪਰ ਇਹ ਸਾਫ ਕਰ ਦਿੱਤਾ ਗਿਆ ਸੀ ਕਿ ਇਨ੍ਹਾਂ ਨੂੰ ਜੇਲ੍ਹਾਂ ਵਿਚ ਨਹੀਂ ਸੁਟਿਆ ਜਾਵੇਗਾ ਅਤੇ ਨਾ ਹੀ ਇਨ੍ਹਾਂ ਦੀ ਗ੍ਰਫਤਾਰੀ ਕੀਤੀ ਜਾਵੇਗੀ। ਇਹ ਇਕ ਸਰਕਾਰ ਵਲੋਂ ਸਾਲਮ ਪਲੇਜ ਸੀ ਜਿਸ ਤੋਂ ਹੁਣ ਇਹ ਸਰਕਾਰ ਫਿਰ ਰਹੀ ਹੈ। ਕਹਿਣ ਨੂੰ ਤਾਂ ਕਹਿ ਦਿੱਤਾ ਗਿਆ ਹੈ ਕਿ ਇਹ ਇਕ ਇਨੋਸੈਂਟ ਜਿਹਾ ਬਿਲ ਹੈ। ਹੁਣ ਸਵਾਲ ਇਹ ਹੈ ਕਿ ਇਸ ਤਰ੍ਹਾਂ ਲੱਖਾਂ ਰੁਪਏ ਦੀ ਵਸੂਲੀ ਹੋ ਜਾਵੇਗੀ ਅਤੇ ਖਜ਼ਾਨੇ ਵਿਚ ਜਮ੍ਹਾਂ ਹੋ ਜਾਣਗੇ। ਜਿਸ ਨੂੰ ਇਹ ਕਿਸੇ ਆਦਮੀ ਦੀ

[ਬਾਬੂ ਬਚਨ ਸਿੰਘ]

ਕਿਸਮਤ ਦਾ ਮੁਖਤਾਰ ਬਣਾ ਕੇ ਭੇਜਣਗੇ ਉਸ ਨਾਲ ਹਾਲਾਤ ਬੇਹਤਰ ਦੀ ਥਾਂ ਬਦਤਰ ਬਣਾਨ ਦੀ ਕੋਸ਼ਿਸ਼ ਕੀਤੀ ਜਾਵੇਗੀ। ਇਸ ਲਈ ਮੇਰੀ ਅਰਜ਼ ਇਹ ਹੈ ਕਿ ਡੇਮੋਕਰੇਸੀ ਜਿਸ ਵਿਚ ਲੋਕਾਂ ਦਾ ਰਾਜ ਲੋਕਾਂ ਦੇ ਭਲੇ ਲਈ ਅਤੇ ਲੋਕਾਂ ਰਾਹੀਂ ਚਲਾਇਆ ਜਾਣਾ ਹੈ ਉਨ੍ਹਾਂ ਨੂੰ ਜੇਲ੍ਹਾਂ ਵਿਚ ਸੁਟਣ ਤਾਂ ਇਹ ਬਿਲ ਠੀਕ ਨਹੀਂ ।

ਇਸ ਲਈ ਇਸ ਮਾਮਲੇ ਤੇ ਗੌਰਮਿੰਟ ਨੂੰ ਠੰਢੇ ਦਿਲ ਨਾਲ ਗ਼ੌਰ ਕਰਨਾ ਚਾਹੀਦਾ ਹੈ। ਜਿਹੜੇ ਵਾਅਦੇ ਤੁਸੀਂ ਲੋਕਾਂ ਨਾਲ ਕੀਤੇ ਹਨ, ਉਨ੍ਹਾਂ ਤੋਂ ਘੱਟ ਤੋਂ ਘੱਟ ਹੁਣ ਮੁਕਰਨਾ ਨਹੀਂ ਚਾਹੀਦਾ । ਲੈਂਡ ਏਰੀਅਰਜ਼ ਦੇ ਤੌਰ ਤੇ ਵਸੂਲੀ ਕਰਨਾ ਇਕ ਬੜਾ ਭਾਰੀ ਧੱਕਾ ਹੋਵੇਗਾ ਉਨ੍ਹਾਂ ਨਾਲ। ਜਿਥੇ ਉਹ ਪੇਮੈਂਟ ਨਹੀਂ ਵੀ ਕਰ ਸਕਣਗੇ ਉਥੇ ਇਸ ਵਸੂਲੀ ਨੂੰ ਪੂਰਾ ਕਰਨ ਵਾਸਤੇ ਉਨ੍ਹਾਂ ਦੀਆਂ ਹੋਰ ਚੀਜ਼ਾਂ ਵੀ ਨੀਲਾਮ ਕੀਤੀਆਂ ਜਾ ਸਕਣਗੀਆਂ । ਮੈਂ ਸਮਝਦਾ ਹਾਂ ਜਦ ਇਸ ਮਕਸਦ ਲਈ ਇਕ ਪ੍ਰਾਵੀਜ਼ਨ ਆਲਰੈਡੀ ਮੌਜੂਦ ਹੈ, ਫੇਰ ਇਹ ਇਤਨੀ ਕੜੀ ਤੇ ਡਰਾਵੇ ਵਾਲੀ ਸ਼ਰਤ ਇਸ ਲਈ ਲਿਖ ਦਿੱਤੀ ਗਈ ਹੈ ਕਿ ਲਿਖਣੀ ਹੀ ਸੀ। ਇਹ ਇਸ ਲਈ ਲਿਖਿਆ ਹੈ ਕਿ ਉਹ ਇਸ ਮੁਲਕ ਵਿਚ ਡਰ ਔਰ ਦਹਿਸ਼ਤ ਦੀ ਹਕੂਮਤ ਕਾਇਮ ਕਰਨਾ ਚਾਹੁੰਦੇ ਹਨ ਯਾ ਪਿਆਰ ਔਰ ਮੁਹੱਬਤ ਦੀ ਹਕੂਮਤ ਕਾਇਮ ਕਰਨਾ ਚਾਹੁੰਦੇ ਹਨ। ਜਿਥੋਂ ਤਕ ਇਸ ਤੇ ਅਮਲ ਕਰਾਉਣ ਵਾਲੇ ਅਫਸਰਾਨ ਦੇ ਦਿਮਾਗ ਦਾ ਤਆਲੁਕ ਹੈ ਉਹ ਬਿਲਕੁਲ ਬਿਓਰੋਕਰੈਟਿਕ ਢੰਗ ਨਾਲ ਸੋਚਦੇ ਹਨ। ਡਿਪਟੀ ਕਮਿਸ਼ਨਰ ਸਾਹਿਬਾਨ ਦਾ ਸਾਰਾ ਢਾਂਚਾ ਬਿਉ-ਰੋਕਰੈਟਿਕ ਲੀਹਾਂ ਤੇ ਹੁੰਦਾ ਹੈ। ਉਨ੍ਹਾਂ ਨੂੰ ਕਿਸੇ ਦੀ ਤਕਲੀਫ ਨਾਲ ਕੋਈ ਵਾਸਤਾ ਨਹੀਂ, ਉਨ੍ਹਾਂ ਨੇ ਤਾਂ ਏਰੀਅਰਜ਼ ਦੀ ਵਸੂਲੀ ਕਰਨੀ ਹੈ, ਭਾਵੇਂ ਕੋਈ ਚੀਜ਼ ਦੇਉ। ਮੈਂ ਸਮਝਦਾ ਹਾਂ ਕਿ ਕੁਲੈਕਟਰ ਨੂੰ ਇਸ ਪੁਜ਼ੀਸ਼ਨ ਨੂੰ ਦਿਆਨਤਦਾਰੀ ਨਾਲ ਹਰ ਪਾਸੇ ਵੇਖਣਾ ਚਾਹੀਦਾ ਹੈ, ਉਨ੍ਹਾਂ ਨੂੰ ਲੈਂਡ ਓਨਰਜ਼ ਦੀ ਹਾਲਤ ਨੂੰ ਸਹੀ ਤਰੀਕੇ ਨਾਲ ਜੱਜ ਕਰਨਾ ਚਾਹੀਦਾ ਹੈ ਜਿਨ੍ਹਾਂ ਦੀਆਂ ਜ਼ਮੀਨਾਂ ਅਗੇ ਹੀ ਬਰਬਾਦ ਹੋ ਚੁਕੀਆਂ ਹਨ ਕਿ ਕੀ ਉਹ ਹੋਰ ਟੈਕਸ ਦੇਣ ਦੇ ਕਾਬਲ ਵੀ ਹਨ ? ਉਨ੍ਹਾਂ ਦੀ ਤਕਲੀਫ ਨੂੰ ਇਹ ਮਹਿਸੂਸ ਨਹੀਂ ਕਰਦੇ। ਜੇ ਉਹ ਸਮਝਦੇ ਹਨ ਕਿ ਇਹ ਸਰਕਾਰ ਗਰੀਬਾਂ ਦੀ ਹਮਦਰਦ ਹੈ ਤਾਂ ਇਸ ਪ੍ਰਾਵੀਜ਼ੋ ਨੂੰ ਇਥੇ ਹੀ ਖਤਮ ਕਰਕੇ ਕੋਈ ਐਸਾ ਢੰਗ ਸੋਚਣ ਜਿਸ ਨਾਲ ਗਰੀਬ ਜ਼ਿਮੀਂਦਾਰਾਂ ਨੂੰ ਕੋਈ ਤਕਲੀਫ ਨਾ ਹੋਵੇ ।

**ਮੁੱਖ ਮੰਤਰੀ**: ਹੁਣ ਤੱਕ, ਸਪੀਕਰ ਸਾਹਿਬ, ਤਿੰਨ ਚਾਰ ਮੈਂਬਰ ਇਸ ਬਿਲ ਤੇ ਬੋਲੇ ਹਨ। ਪਰ ਜਿਸ ਪੁਆਇੰਟ ਆਫ ਵਿਊ ਨਾਲ ਉਨ੍ਹਾਂ ਨੇ ਆਪਣੇ ਖਿਆਲਾਤ ਰੱਖੇ ਹਨ, ਮੈਨੂੰ ਅਫਸੋਸ ਹੈ ਕਿ ਕਈ ਗੱਲਾਂ ਤਾਂ ਖਿਆਲੀ ਤਰੀਕੇ ਨਾਲ ਹੀ ਰੱਖੀਆਂ ਜਾਂਦੀਆਂ ਹਨ । ਉਹ ਏਥੇ ਪੈਪਸੂ ਦੀ ਗੱਲ ਕਰਦੇ ਹਨ, ਵਿਚੇ ਵਾਟਰ ਲਾਗਿੰਗ ਦਾ ਮਸਲਾ ਲਿਆਉਂਦੇ ਹਨ, ਫੇਰ ਰੀਕਲੇਮੇਸ਼ਨ ਨੂੰ ਜਾ ਛੇੜਦੇ ਹਨ। ਇਸ ਤਰ੍ਹਾਂ ਸਾਰੇ ਮਸਲਿਆਂ ਨੂੰ ਇੰਟਰਮਿੰਗਲ ਕਰਦੇ ਹੋਏ ਉਹ ਆਪਣੀ ਗੱਲ ਛੇੜਦੇ ਹਨ। ਏਥੇ ਕਾਮਰੇਡ ਜੰਗੀਰ ਸਿੰਘ ਜੋਗਾ ਨੇ ਪੈਪਸੂ ਦੇ ਕਾਨੂੰਨ ਦੀ ਹਿਮਾਇਤ ਵਿਚ ਕੁਝ ਕਿਹਾ ਸੀ, ਪਰ ਉਨ੍ਹਾਂ ਨੂੰ ਨਹੀਂ ਪਤਾ ਕਿ ਅਸੀਂ ਕਿਵੇਂ ਜਾਗੀਰਦਾਰਾਂ ਦੇ ਪਿਛੇ ਪਿਛੇ 6-7 ਵਰੇ ਤੋਂ ਫਿਰ ਰਹੇ ਹਾਂ। ਉਨ੍ਹਾਂ ਨੇ ਆਪਣੀਆਂ ਜਾਇਦਾਦਾਂ ਆਪਣੇ ਰਿਸ਼ਤੇਦਾਰਾਂ ਦੇ ਕਬਜ਼ੇ ਵਿਚ ਦੇ ਰੱਖੀਆਂ ਹਨ, ਇਨ੍ਹਾਂ ਲੋਕਾਂ ਤੋਂ ਅਸੀਂ ਜ਼ਮੀਨਾਂ ਜੇ ਲੈ ਕੇ ਦਿੰਦੇ ਹਾਂ ਤਾਂ ਸ਼ੁਰੂ ਸ਼ੁਰੂ ਵਿਚ ਗਰੀਬ ਜ਼ਿਮੀਂਦਾਰ ਨੂੰ ਕੰਮ ਚਾਲੂ ਕਰਨ ਵਾਸਤੇ ਪੈਸੇ ਦੀ ਲੋੜ ਪੈਂਦੀ ਹੈ। ਅਸੀਂ ਇਸ ਲਈ 7 ਲੱਖ ਰੁਪਏ ਤੱਕ ਇਨ੍ਹਾਂ ਗਰੀਬ ਲੋਕਾਂ ਲਈ ਲਾਉਣ ਵਾਸਤੇ ਪੈਸਾ ਰਖਿਆ ਹੈ ਕਿ ਜਿਹੜੀ ਜ਼ਮੀਨ ਰੀਕਲੇਮ ਹੋਵੇ ਉਹ ਟਰੈਕਟਰਾਂ ਰਾਹੀਂ ਵਾਹੀ ਯੋਗ ਬਣਾਈ ਜਾਵੇ। ਜਿਵੇਂ ਜਿਵੇਂ ਇਹ ਆਉਂਦੀ ਜਾਵੇਗੀ ਇਹ ਰੀਕਲੇਮ ਹੁੰਦੀ ਜਾਵੇਗੀ । ਇਸ ਲਈ ਕੋਈ ਪੰਜ ਦਸ ਸਾਲ ਲੱਗ ਸਕਦੇ ਹਨ........

**चौधरी इन्दर सिंह मलिक** : आन ए प्वायंट आफ आर्डर सर। क्या जो कुछ मुख्य मंत्री जी कह रहे हैं, जब यह ऐक्ट पास हो जायेगा वह बातें इस बिल का हिस्सा नहीं रहेंगी ?

(*No reply was given*)

**ਮੁਖ ਮੰਤਰੀ**: ਪੈਪਸੂ ਵਿਚ ੫੦ ਸਟੈਂਡਰਡ ਏਕੜ ਤੱਕ ਵੱਡੇ ਵੱਡੇ ਜਾਗੀਰਦਾਰਾਂ ਕੋਲ ਜ਼ਮੀਨ ਛੱਡੀ ਗਈ ਹੈ, ਬਚਦੀ ਜ਼ਮੀਨ ਮੁਜ਼ਾਰਿਆਂ ਦੇ ਹਥ ਨਹੀਂ ਲੱਗੀ। ਉਹ ਉਨ੍ਹਾਂ ਦੇ ਭਾਈ ਭਤੀਜਿਆਂ ਦੇ, ਭੈਣਾਂ ਭਰਾਵਾਂ ਦੇ ਨਾਉਂ ਲਗਵਾਈ ਹੈ। ਅਸੀਂ ਸਹਿਜੇ ਸਹਿਜੇ ਇਹ ਜ਼ਮੀਨਾਂ ਕਢਵਾ ਕੇ ਗਰੀਬਾਂ ਨੂੰ ਦਿੰਦੇ ਚਲੇ ਆ ਰਹੇ ਹਾਂ। ਉਨ੍ਹਾਂ ਨੇ ਗਰੀਬਾਂ ਨੂੰ , ਮੁਜ਼ਾਰਿਆਂ ਨੂੰ ਜ਼ਮੀਨਾਂ ਨਹੀਂ ਛਡੀਆਂ। ਕਿਸੇ ਨੇ ਆਪਣੀ ਕੁੜੀ ਦੇ ਨਾਉਂ ਕਰਾ ਦਿੱਤੀ, ਕਿਸੇ ਨੇ ਮੁੰਡੇ ਦੇ ਨਾਉਂ ਕਰਾ ਦਿੱਤੀ, ਕਿਸੇ ਨੇ ਵਹੁਟੀ ਦੇ ਨਾਉਂ ਕਰਵਾਈ, ਕਿਸੇ ਨੇ ਭਾਈ ਦੇ ਨਾਉਂ ਤੇ ਕਿਸੇ ਨੇ ਭਤੀਜੇ ਦੇ ਨਾਉਂ ਕਰਵਾਈ। ਜੋ ਬਾਕੀ ਵੀ ਰਹੀਆਂ ਤਾਂ ਉਹ ਕੱਲਰਾਂ ਵਾਲੀਆਂ ਜ਼ਮੀਨਾਂ ਸੀ ਜਿਹੜੀਆਂ ਅਸੀਂ ਇਨ੍ਹਾਂ ਵਾਸਤੇ ਵਾਹੀ ਯੋਗ ਬਣਾਕੇ ਦੇਣੀਆਂ ਹਨ। ਕਾਮਰੇਡ ਜੰਗੀਰ ਸਿੰਘ ਜੋਗਾ ਵੀ ਦਰੁਸਤ ਹਨ, ਜੋ ਕੁਝ ਕਹਿੰਦੇ ਹਨ। ਅਸੀਂ 46 ਲੱਖ ਰੁਪਿਆ ਵੱਖ ਮਸ਼ੀਨਰੀ ਤੇ ਖਰਚ ਕਰ ਰਹੇ ਹਾਂ ਜਿਹੜੀ ਕਿ ਇਨ੍ਹਾਂ ਜ਼ਮੀਨਾਂ ਲਈ ਵਰਤੀ ਜਾਵੇਗੀ, ਜਿਹੜਾ ਕਿ ਸਹਿਜੇ ਸਹਿਜੇ ਰੀਕਵਰ ਹੋਣਾ ਹੈ। ਇਹ ਪੈਸਾ ਗ਼ਰੀਬਾਂ ਦੇ ਭਲੇ ਲਈ ਹੀ ਕਢਿਆ ਹੈ ਕਿਉਂਕਿ ਅਸੀਂ ਇਨ੍ਹਾਂ ਦਾ ਭਲਾ ਕਰਨਾ ਚਾਹੁੰਦੇ ਹਾਂ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਤਾਂ ਫੇਰ 5—7 ਸਾਲ ਦਾ ਤੁਹਾਡਾ ਪ੍ਰੋਗਰਾਮ ਹੈ। (ਹਾਸਾ)

**Mr. Chairman**: Question is—

> That the Punjab Reclamation of land (Amendment) Bill be taken into consideration at once.

*The motion was carried.*

**Mr. Chairman** : The House will now consider the Bill clause by clause.

CLAUSE 2

**ਚੌਧਰੀ ਦਰਸ਼ਨ ਸਿੰਘ** (ਨਕੋਦਰ) : ਚੇਅਰਮੈਨ ਸਾਹਿਬ, ਅੱਜ ਇਸ ਹਾਊਸ ਵਿਚ ਪੰਜਾਬ ਰੀਕਲੇਮੇਸ਼ਨ ਆਫ ਲੈਂਡ (ਅਮੈਂਡਮੈਂਟ) ਬਿਲ, 1964 ਤੇ ਇਸ ਵੇਲੇ ਵਿਚਾਰ ਕੀਤਾ ਜਾ ਰਿਹਾ ਹੈ। ਇਸ ਵਿਚ ਇਕ ਚੀਜ਼ ਇਹ ਵੀ ਪ੍ਰੋਵਾਈਡ ਕੀਤੀ ਗਈ ਹੈ ਕਿ ਰੀਕਲੇਮੇਸ਼ਨ ਚਾਰਜਿਜ਼ ਏਰੀਅਰਜ਼ ਆਫ ਲੈਂਡ ਰੈਵੇਨਿਊ ਦੀ ਤਰ੍ਹਾਂ ਰੀਕਵਰ ਕੀਤੇ ਜਾਣਗੇ। ਇਹ ਗੱਲ ਵੀ ਮੈਂ ਇਥੇ ਦੱਸ ਦੇਣੀ ਚਾਹੁੰਦਾ ਹਾਂ ਕਿ ਲੈਂਡ ਰੈਵੇਨੀਊ ਦੀ ਵਸੂਲੀ ਦਾ ਜੋ ਢੰਗ ਹੈ, 20ਵੀਂ ਸਦੀ ਵਰਗਾ ਹੈ। ਜਿਸ ਤਰ੍ਹਾਂ ਕਿ ਕਿਸੇ ਅਨਸਿਵੇਲਾਈਜ਼ਡ ਮੁਲਕ ਵਿਚ ਕੋਈ ਸਲੂਕ ਕੀਤਾ ਜਾਇਆ ਕਰਦਾ ਹੈ ਉਸੇ ਤਰ੍ਹਾਂ ਦਾ ਸਲੂਕ ਮਾਮਲੇ ਦੀ ਉਗਰਾਹੀ ਵਾਸਤੇ ਇਥੇ ਪਿਛਲੇ ਸਾਲਾਂ ਵਿਚ ਵਰਤਿਆ ਗਿਆ ਹੈ। ਜਿਨ੍ਹਾਂ ਨੇ ਨਹੀਂ ਦਿੱਤਾ ਉਨ੍ਹਾਂ ਦੀ ਇਤਨੀ ਬੁਰੀ ਹਾਲਤ ਕੀਤੀ ਕਿ ਉਨ੍ਹਾਂ ਨੂੰ ਜੇਲ੍ਹਾਂ ਵਿਚ ਸੁਟਿਆ ਗਿਆ ਅਤੇ ਉਨ੍ਹਾਂ ਦੀ ਬੇਇਜ਼ਤੀ ਕੀਤੀ ਗਈ। ਇਸ ਲਈ ਮੈਂ ਇਸ ਢੰਗ ਦੀ ਮੁਖਾਲਫਤ ਕਰਦਾ ਹੋਇਆ, ਚੇਅਰਮੈਨ ਸਾਹਿਬ, ਮੈਂ ਆਪ ਦੇ ਸਾਹਮਣੇ ਦੋ ਤਜਵੀਜ਼ਾਂ ਰੱਖਣੀਆਂ ਚਾਹੁੰਦਾ ਹਾਂ। ਜਦੋਂ ਇਹ ਇੰਡਸਟਰੀਜ਼ ਵਾਸਤੇ ਜਾਂ ਕੋਈ ਮਕਾਨ ਬਨਾਉਣ ਵਾਸਤੇ ਕੋਈ 50—50 ਹਜ਼ਾਰ ਰੁਪਏ ਤੱਕ ਕਰਜ਼ ਦੇ ਤੌਰ ਤੇ ਦਿੰਦੇ ਹਨ ਤਾਂ ਉਸ ਦੀ ਵਸੂਲੀ ਬੜੀ ਈਜ਼ੀ ਇਨਸਟਾਲਮੈਂਟਸ ਨਾਲ ਕੀਤੀ ਜਾਂਦੀ ਹੈ। ਫੇਰ ਇਸ ਤੋਂ ਰੀਟਰਨ ਵੀ ਕੋਈ ਨਹੀਂ ਹੋਣੀ। ਪਰ ਜ਼ਿਮੀਂਦਾਰ ਜਿਹੜਾ ਸਾਰਿਆਂ ਨੂੰ ਖਾਣ ਵਾਸਤੇ ਦਿੰਦਾ ਹੈ ਉਸ ਤੋਂ ਇਸ ਢੰਗ ਨਾਲ ਯਕਮੁਸ਼ਤ ਵਸੂਲੀ ਕੀਤੀ ਜਾਂਦੀ ਹੈ ਕਿ ਉਹ ਗ਼ਰੀਬ ਇਸ

[ਚੌਧਰੀ ਦਰਸ਼ਨ ਸਿੰਘ]

ਕਾਬਲ ਨਹੀਂ ਹੁੰਦਾ ਕਿ ਇਹ ਵਾਪਸ ਵੀ ਕਰ ਸਕੇ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਇਸ ਤਰ੍ਹਾਂ ਦੀ ਜਿਹੜੀ ਵੀ ਕੋਈ ਰਿਕਵਰੀ ਹੋਵੇ, ਉਹ ਘਟ ਤੋਂ ਘੱਟ 25 ਸਾਲਾਂ ਦੇ ਵਿੱਚ ਕੀਤੀ ਜਾਵੇ । ਪਰ ਹੁੰਦਾ ਕੀ ਹੈ ਕਿ ਅਸੀਂ ਕਹਿੰਦੇ ਤਾਂ ਹਾਂ ਕਿ ਅਸੀਂ ਜ਼ਿਮੀਦਾਰਾਂ ਨੂੰ ਆਬਾਦ ਕਰ ਰਹੇ ਹਾਂ, ਉਨ੍ਹਾਂ ਉਖੜਿਆਂ ਹੋਇਆਂ ਨੂੰ ਰੀਸੈਟਲ ਕਰ ਰਹੇ ਹਾਂ ਪਰ ਜਿਨ੍ਹਾਂ ਕੋਲ ਕੁਝ ਨਹੀਂ ਹੁੰਦਾ ਉਨ੍ਹਾਂ ਤੋਂ ਏਰੀਅਰਜ਼ ਦੀ ਯਕਮੁਸ਼ਤ ਵਸੂਲੀ ਦਾ ਹੁਕਮ ਦਿੰਦੇ ਹਾਂ। ਮੈਂ ਸਮਝਦਾ ਹਾਂ ਕਿ ਇਸ ਦੀ ਵਸੂਲੀ ਆਹਿਸਤਾ ਆਹਿਸਤਾ ਥੜੀਆਂ ਥੋੜੀਆਂ ਕਿਸ਼ਤਾਂ ਵਿਚ ਹੋਣੀ ਚਾਹੀਦੀ ਹੈ। ਦੂਸਰੀ ਤਜਵੀਜ਼ ਜੋ ਮੈਂ ਤੁਹਾਡੇ ਰਾਹੀਂ ਚੇਅਰਮੈਨ ਸਾਹਿਬ, ਚੀਫ ਮਨਿਸਟਰ ਸਾਹਿਬ ਨੂੰ ਰੱਖਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਜੇਕਰ ਕਿਸੇ ਜ਼ਿਮੀਦਾਰ ਦੀ ਜ਼ਮੀਨ ਰੀਕਲੇਮ ਕਰਨੀ ਹੋਵੇ ਤਾਂ ਉਸ ਦੇ ਪਹਿਲਾਂ ਰੀਕਲੇਮੇਸ਼ਨ ਚਾਰਜਿਜ਼ ਦਾ ਫੈਸਲਾ ਹੋ ਜਾਣਾ ਚਾਹੀਦਾ ਹੈ। ਅਸੀਂ ਕੀ ਦੇਖਦੇ ਹਾਂ ਕਿ ਕਈ ਥਾਈਂ ਜ਼ਮੀਨ ਇਸ ਕਰਕੇ ਰੀਕਲੇਮ ਨਹੀਂ ਹੁੰਦੀ ਕਿਉਂਕਿ ਐਗਰੀਕਲਚਰ ਡੀਪਾਰਟਮੈਂਟ ਜੋ ਚਾਰਜਿਜ਼ ਰੀਕਲੇਮੇਸ਼ਨ ਵਾਸਤੇ ਮੰਗਦਾ ਹੈ ਉਨ੍ਹਾਂ ਨੂੰ ਰੈਵਿਨਿਊ ਡੀਪਾਰਟਮੈਂਟ ਰਿਵੀਊਜ਼ ਕਰ ਦਿੰਦਾ ਹੈ। I am giving a suggestion that it should be recoverable in 20 years in easy instalments. As at present, you are entitled to recover and the landowner can be put in Jail. The discretion is with the Government. But if there is a provision in the Act that it is recoverable in 20 years in easy instalments, then there will be no discretion with the Government and option will be with the owner of the land. You know today discretion is a discrimination based on partiality

ਜਿਸ ਦਿਨ ਜ਼ਮੀਨ ਦਾ ਕਬਜ਼ਾ ਦਿੱਤਾ ਜਾਵੇ, ਉਹ ਤਰੀਕ ਦਰਜ ਹੋਣੀ ਚਾਹੀਦੀ ਹੈ। ਔਰ ਜਦ ਤੱਕ ਰਿਕਲੇਮੇਸ਼ਨ ਡਿਪਾਰਟਮੈਂਟ ਐਗਰੀਮੈਂਟ ਵਿਚ ਐਂਟਰ ਨਹੀਂ ਹੁੰਦਾ ਤਦ ਤਕ ਕੋਈ ਜ਼ਮੀਨ ਨਹੀਂ ਦੇਣੀ ਚਾਹੀਦੀ ।

ਕਪੂਰਥਲੇ ਵਿੱਚ ਰਿਕਲੇਮੇਸ਼ਨ ਕੀਤੀ ਜਾ ਰਹੀ ਹੈ। ਉਹ 90 ਫ਼ੀ ਸਦੀ ਪ੍ਰਾਈਵੇਟ ਏਜੰਸੀਜ਼ ਦੇ ਰਾਹੀਂ ਰਿਕਲੇਮ ਹੋਈ। ਲੇਕਿਨ ਬਿਲ ਬਹੁਤ ਸਾਰੇ ਫਰਜ਼ੀ ਬਣਾਏ ਗਏ ਔਰ ਜੇ ਐਕਾਉਂਟਸ ਚੈਕ ਕਰਵਾਏ ਜਾਣ ਤਾਂ ਬਹੁਤ ਸਾਰੇ ਐਕਾਉਂਟਸ ਬੋਗਸ ਨਜ਼ਰ ਆਉਣਗੇ । ਆਪ ਹੈਰਾਨ ਹੋਵੋਗੇ ਕਿ 837 ਏਕੜ ਜ਼ਮੀਨ ਰਿਕਲੇਮ ਕੀਤੀ ਗਈ ਪਰ ਰੋਜ਼ਨਾਮਚੇ ਵਿਚ ਰਿਕਲੇਮੇਸ਼ਨ ਲਈ ਜਿਹੜੀ ਜ਼ਮੀਨ ਲਿੱਤੀ ਗਈ ਉਸ ਦਾ ਔਰ ਜਿਹੜੀ ਦਿੱਤੀ ਗਈ ਉਸ ਦਾ ਹਵਾਲਾ ਕਿਧਰੇ ਵੀ ਨਹੀਂ । ਡੀ. ਸੀ. ਦੀ ਰਿਪਲਾਈ ਆਉਂਦੀ ਹੈ "This land was never reclaimed". Now the Deputy Commissioner has leased out this land for 13 or 14 years. If this is a *clash* between the two Departments, then what is the state of affairs. ਦੂਸਰੀ ਮਿਸਾਲ ਉਹ ਹੈ, ਜਿਥੇ ਰਿਕਲੇਮੇਸ਼ਨ ਡਿਪਾਰਟਮੈਂਟ ਔਰ ਜ਼ਿਮੀਦਾਰ ਦਾ ਤਅੱਲੁਕ ਆਉਂਦਾ ਹੈ। ਮੈਂ 1954 ਦੀ ਜ਼ਿਲਾ ਪਟਿਆਲਾ ਦੀ ਗੱਲ ਦੱਸਦਾ ਹਾਂ ਕਿ ਡਿਪਾਰਟਮੈਂਟ ਆਫ ਰਿਕਲੇਮੇਸ਼ਨ ਨੇ ਜ਼ਮੀਨ ਇਕ ਥਾਂ 124 ਵਿੱਘੇ ਰਿਕਲੇਮ ਕਰਵਾਈ ਔਰ ਉਸਦੇ ਚਾਰਜਿਜ਼ ਲਈ 2,274 ਰੁਪਏ ਦਾ ਬਿਲ ਬਣਾ ਕੇ ਨੋਟਿਸ ਦੇ ਦਿੱਤਾ। ਮਗਰੋਂ ਜ਼ਿਮੀਦਾਰ ਨੇ ਜਵਾਬ ਦਿੱਤਾ ਕਿ ਮੈਂ ਤਾਂ ਅੱਜ ਤੱਕ ਕੋਈ ਜ਼ਮੀਨ ਰਿਕਲੇਮ ਕਰਾਈ ਹੀ ਨਹੀਂ । Throughout it was under cultivation. It was never unculturable nor was it even reclaimed.

ਇਸ ਤਰ੍ਹਾਂ ਦੀਆਂ ਇੰਸਟਾਂਸਿਜ਼ ਮੌਜੂਦ ਹਨ, ਲੇਕਿਨ ਫਿਰ ਵੀ ਮਹਿਕਮਾ ਰੈਵੇਨਿਊ ਜ਼ਿਮੀਦਾਰਾਂ ਨੂੰ ਅੰਦਰ ਕਰਕੇ ਰੁਪਿਆ ਵਸੂਲਣ ਦਾ ਜਤਨ ਕਰਦਾ ਹੈ। ਇਹ ਕਿਸੇ ਵੀ ਡਿਪਾਰਟਮੈਂਟ ਨੂੰ ਜਾਂ ਸਰਕਾਰ ਨੂੰ ਸੋਭਾ ਨਹੀਂ ਦਿੰਦਾ।

ਇੱਕ ਸਵਾਲ ਦੇ ਜਵਾਬ ਵਿੱਚ ਰੈਵਿਨਿਊ ਮਨਿਸਟਰ ਨੇ ਦਸਿਆ ਸੀ ਕਿ 2 ਲੱਖ 13 ਹਜ਼ਾਰ ਏਕੜ ਅਜਿਹੀ ਜ਼ਮੀਨ ਹੈ ਜਿਹੜੀ ਬੰਜਰ ਕਦੀਮ ਹੈ, ਔਰ ਗੈਰਮੁਮਕਿਨ ਹੈ, ਉਹ ਰਿਕਲੇਮ ਕਰਕੇ ਹਰੀਜਨਾਂ ਨੂੰ ਦਿੱਤੀ ਗਈ ਹੈ, ਅਤੇ ਦਿੱਤੀ ਜਾ ਰਹੀ ਹੈ । ਇਸ ਦੇ ਕੁਝ ਹਿੱਸੇ ਇਸ ਤਰ੍ਹਾਂ ਹੋਣੇ ਚਾਹੀਦੇ ਹਨ— First, the reclamation charges should be spread over 20 years. Second, make it an interest-free loan. Third, Land should not be reclaimed until and unless the land owner enters into agreement with the Department. Thank you, Sir.

**चौधरी मुख्तियार सिंह मलिक** (सोनीपत) : जनाब, पिछली दफा नज़ूल लैंड्ज़ और सेम लैंड्ज़ को रिकलेम करने का एक ऐक्ट यहां पर पेश किया गया था । उस वक्त मैंने कुछ खदशात ज़ाहिर किए थे कि गवर्नमैंट की इंटैनशन कुछ आनैस्ट मालूम नहीं देती क्योंकि इसके ऊपर जो चार्जिज़ वगैरह रिक्लेमेशन के लगेंगे वह इतने बढ़ा दिए जाएंगे कि ज़मींदार अदा नहीं कर सकेगा । और अब अमैंडिंग बिल को देख कर, चेयरमैन साहिब, मैं समझता हूं कि जो मेरे खदशात थे, दीज़ केम आउट टु बी ट्रू ।

लेकिन, चेयरमैन साहिब, इसके पीछे एक ही राज़ है कि ज़मींदार को ऐसा करके छोड़ो कि जो अपना किसी तरह से गुज़ारा नहीं कर सके और वह इनको ही वोट दे । यहां हरिजनों के लिये बड़ा कुछ कहा जाता है कि वह गरीब हैं । ठीक है, सरदार गुरबंता सिंह, हरिजन गरीब हैं लेकिन ज़मींदार के जिस्म पर भी कोई चीज़ नहीं रह गई कि वह अपना जिस्म ढक सके । सिर्फ एक लंगोट रह गया है । मैं सरकार को यह कहना चाहता हूं कि उस बेचारे को चारों तरफ से इतना न कसो कि उसका वह लंगोटा भी टूट जाए । अगर वह लंगोट टूट गया तो आप समझ सकते हैं कि नंगा क्या नहीं करता । मैं खास तौर से सरदार प्रताप सिंह जी को कहना चाहता हूं कि वह ज़मींदारों की हालत को अच्छी तरह से जानते हैं । इस लिये इस तरफ ध्यान दें ।

**श्री चेयरमैन** : परसों चौथ तो आपकी आतमा भी बदल गई थी । (A few days ago the hon. Member had changed his mind.)

**चौधरी मुख्तियार सिंह मलिक** : मेरे अन्दर तो वही जज़बात हैं जो पहले थे । चेयरमैन साहिब जो मेरे दिल में जज़बात हैं वही ऊपर हैं । मैं बताना चाहता हूं कि गवर्नमैंट ने सीड फार्म्ज़ के लिये ज़मीन एक्वायर की और उसे रिक्लेम भी किया । लेकिन आज तक उन में से कोई सीड फार्म सीड पैदा कर के किसी को देने में कामयाब नहीं रही, सब की सब घाटे में जा रही हैं । यह बात मैं नहीं कहता बल्कि पब्लिक आकाऊंट्स कमेटी की रिपोर्ट जो है that bears testimony. जब गवर्नमैंट खुद कामयाब नहीं हुई तो फिर समझ नहीं आती कि किसानों पर क्यों कहर नाज़ल करने पर तुले हुए हैं । यह तो बताया जाए कि उस का कसूर क्या है । उस का सिर्फ इतना ही कसूर है कि वह बेकसूर है और अपनी ज़बान नहीं हिला सकता । अगर आप ने उसे खत्म करना है तो उसे सिसका २ कर मारने की बजाए एक ही दफा खत्म कर दो । आप के सीने के अन्दर उन की तकलीफों को महसूस करने के लिये दिल होना चाहिये । हर बात में आप कह देते हैं कि ज़मींदार के बैल नीलाम कर दो, उस का घर और ज़मीन नीलाम कर दो । मैं कहता हूं कि उन के बच्चों के लिये भी कोई तरीका बता दें कि वह कहां से रोटी खाएंगे । मैं अर्ज़ करना चाहता हूं कि अगर कुदरती तौर पर किसी की ज़मीन में वाटर लागिंग हो

[चौधरी मुख्तियार सिंह मलिक]

है, या कल्लर हो गया है तो सरकार का फर्ज है कि उन को इस किस्म के साधन पैदा कर के दे कि वह अपनी जमीन को खुद रिक्लेम करने में कामयाब हो सकें। अगर आप ने खुद रिक्लेम कर के देनी है तो फिर आप इज़ी इंस्टालमैंट्स कर दें। इस से उस को भी आसानी रहेगी और जमीन भी रिक्लेम हो जाएगी। बस मैं इतना कह कर चीफ़ मिनिस्टर साहिब से गुजारिश करता हूं कि वह इस बिल को वापस ले कर हमारे ऊपर मेहरबानी फरमाएं।

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** (ਤਰਨਤਾਰਨ): ਮੈਂ ਇਸ ਬਿਲ ਦੇ ਬਾਰੇ ਕੁਝ ਕਹਿਣਾ ਨਹੀਂ ਸੀ ਚਾਹੁੰਦਾ ਲੇਕਿਨ ਚੀਫ ਮਨਿਸਟਰ ਸਾਹਿਬ ਦੀ ਸਪੀਚ ਤੋਂ ਬਾਅਦ ਮਾਯੂਸੀ ਹੋਈ ਜਦੋਂ ਉਨ੍ਹਾਂ ਨੇ ਵਾਟਰ ਲੌਗਿੰਗ ਕਹਿ ਕੇ ਕਹਿ ਦਿੱਤਾ ਕਿ 46 ਲੱਖ ਰੁਪਿਆ ਟਰੈਕਟਰਾਂ ਵਗੈਰਾ ਤੇ ਖਰਚ ਹੋ ਚੁਕਾ ਹੈ। ਮੇਰਾ ਇਹ ਖਿਆਲ ਸੀ ਕਿ 1959 ਦੇ ਵਿੱਚ ਜਿਹੜਾ ਰੀਕਲੇਮੇਸ਼ਨ ਐਕਟ ਬਣਿਆ ਉਸ ਤੋਂ ਬਾਅਦ ਇਸ ਕਿਸਮ ਦੇ ਡਰਾਸਟਿਕ ਕਦਮ ਉਠਾਉਣ ਦੀ ਲੋੜ ਨਹੀਂ ਸੀ।

**ਮੁੱਖ ਮੰਤਰੀ** : ਅਸੀਂ ਦਸ ਸਾਲ ਕਰ ਦਿੱਤੇ ਹਨ।

**ਸਰਦਾਰ ਲਛਮਣ ਸਿੰਘ ਗਿੱਲ** : ਸਰਦਾਰ ਸਾਹਿਬ, ਅਗਰ ਕੋਈ ਲਾਲਾ ਚੀਫ ਮਨਿਸਟਰ ਆ ਗਿਆ ਤਾਂ ਉਸ ਨੇ ਸਾਡੀ ਜਾਨ ਕਢ ਦੇਣੀ ਹੈ।

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਜ਼ਿਮੀਂਦਾਰ ਦੀ ਜ਼ਮੀਨ ਦੀ ਸੇਲ ਦੇ ਖਿਲਾਫ ਬੁਨਿਆਦੀ ਅਸੂਲ ਨੂੰ ਲੈ ਕੇ ਸਰ ਛੋਟੂ ਰਾਮ ਲੜਦੇ ਰਹੇ ਔਰ ਜ਼ਿਮੀਂਦਾਰਾਂ ਨੂੰ ਪਰੋਟੈਕਸ਼ਨ ਦਿੱਤੀ ਗਈ ਸੀ। ਮਗਰ ਹੁਣ ਤੁਸੀਂ ਉਸ ਦੇ ਉਲਟ ਚੀਜ਼ ਕਰ ਰਹੇ ਹੋ। ਸਰਦਾਰ ਸਾਹਿਬ, ਤੁਸੀਂ ਖੁਦ ਜ਼ਿਮੀਦਾਰ ਹੋ ਇਸ ਕਰਕੇ ਤੁਸੀਂ ਇਸ ਗਲ ਨੂੰ ਮਹਿਸੂਸ ਕਰੋ। ਜ਼ਮੀਨ ਰੀਕਲੇਮ ਹੋਣ ਤੋਂ ਬਾਅਦ ਜਦੋਂ ਕੋਈ ਕਿਸਾਨ ਉਸ ਤੇ ਸੈਟਲ ਹੋਵੇਗਾ ਤਾਂ ਉਸ ਨੂੰ ਪ੍ਰੋਡਕਟਿਵ ਬਣਾਉਣ ਲਈ ਕਮ ਤੋਂ ਕਮ ਚਾਰ ਪੰਜ ਸਾਲ ਲਗ ਜਾਂਦੇ ਹਨ (ਵਿਘਨ)। ਸਰਦਾਰ ਦਰਸ਼ਨ ਸਿੰਘ ਹੋਰਾਂ ਨੇ ਜਿਹੜੀ ਗੱਲ ਆਖੀ ਹੈ ਉਹ ਚੰਗੀ ਹੈ। ਮੈਂ ਬੜਾ ਹੈਰਾਨ ਹੁੰਦਾ ਹਾਂ ਜਦੋਂ ਏਥੇ ਪੈਪਸੂ ਦੇ ਮੈਂਬਰ ਸਾਹਿਬਾਨ, ਔਰ ਖਾਸ ਤੌਰ ਤੇ ਬਾਬੂ ਬ੍ਰਿਸ਼ ਭਾਨ ਹੋਰੀਂ ਜਿਹੜੇ ਇਸ ਵੇਲੇ ਬੈਠੇ ਨਹੀਂ ਇਹ ਗਲ ਕਹਿੰਦੇ ਹਨ ਕਿ ਤੁਹਾਨੂੰ ਕੀ ਪਤਾ ਸੀ ਐਗਰੇਰੀਅਨ ਰੀਫਾਰਮਜ਼ ਦਾ, ਇਹ ਤਾਂ ਅਸੀਂ ਕੀਤੀਆਂ ਸਨ। ਉਨ੍ਹਾਂ ਨੇ ਐਗਰੇਰੀਅਨ ਰੀਫਾਰਮਜ਼ ਐਸੀਆਂ ਕੀਤੀਆਂ ਕਿ ਕੁਝ ਬੀਵੀ ਦੇ ਨਾਮ ਲਗਵਾ ਲਈ, ਕੁਝ ਲੜਕਿਆਂ ਦੇ ਨਾਮ ਲਗਵਾ ਲਈ ਔਰ ਕੁਝ ਪੋਤਿਆਂ ਦੇ ਨਾਮ ਲਗਵਾ ਲਈਆਂ। ਖੈਰ, ਇਸ ਗਲ ਦੇ ਵਿੱਚ ਮੈਂ ਜ਼ਿਆਦਾ ਨਹੀਂ ਜਾਣਾ ਚਾਹੁੰਦਾ। ਮੈਂ ਚੀਫ ਮਨਿਸਟਰ ਸਾਹਿਬ ਨੂੰ ਇਹ ਕਹਿੰਦਾ ਹਾਂ ਕਿ ਜਦੋਂ ਤੁਸੀਂ ਯੂਨੀਫੀਕੇਸ਼ਨ ਆਫ ਲਾ ਕੀਤੀ ਸੀ ਤਾਂ ਉਦੋਂ ਤੁਸੀਂ ਡਿਸਪੈਰਿਟੀ ਦੂਰ ਨਹੀਂ ਸੀ ਕੀਤੀ। ਇਸ ਕਰਕੇ ਉਸ ਦਾ ਹੁਣ ਚਰਚਾ ਨਹੀਂ ਕਰਨਾ ਚਾਹੀਦਾ। ਤੁਹਾਡੇ ਲਾ ਡੀਪਾਰਟਮੈਂਟ ਨੇ ਅਡੈਪਟੇਸ਼ਨ ਆਫ ਲਾ ਇਹ ਕੀਤੀ ਕਿ ਉਹ ਡਿਸਪੈਰਿਟੀ ਦੂਰ ਨਹੀਂ ਸੀ ਕੀਤੀ ਔਰ ਉਸ ਪਾਸੇ ਹੋਰ ਕਾਨੂੰਨ ਚਲ ਰਹੇ ਹਨ। ਇਸ ਕਰਕੇ ਜਿਹੜੀ ਚੀਜ਼ ਹੋ ਚੁਕੀ ਹੋਈ ਹੈ ਉਸ ਨੂੰ ਤੁਸੀਂ ਉਸੇ ਤਰ੍ਹਾਂ ਹੀ ਐਕਸੈਪਟ ਕਰ ਲਓ। ਮੈਂ ਸਮਝਦਾ ਹਾਂ ਕਿ ਸਾਫਟ ਕਾਰਨਰ ਉਨ੍ਹਾਂ ਲਈ ਵੀ ਉਤਨਾ ਹੀ ਹੋਣਾ ਚਾਹੀਦਾ ਹੈ ਜਿਤਨਾ ਕਿ ਇਸ ਪਾਸੇ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਹ ਬੁਨਿਆਦੀ ਹਕ ਏਥੇ ਕਾਇਮ ਕੀਤਾ ਜਾਵੇ ਜਿਸ ਦਾ ਕਿ ਯੂਨੀਅਨਿਸਟ ਗੌਰਮੈਂਟ ਕਰੈਡਿਟ ਲੈਂਦੀ ਰਹੀ ਹੈ ਹਾਲਾਂਕਿ ਉਨ੍ਹਾਂ ਨੇ ਉਤਨਾ ਕੁਝ ਨਹੀਂ ਸੀ ਕੀਤਾ ਜਿਤਨਾ ਕਿ ਅਸੀਂ ਕੀਤਾ ਹੈ। ਤੁਹਾਨੂੰ, ਸਰਦਾਰ ਸਾਹਿਬ, ਖਾਹਮੁਖਾਹ ਬਦਨਾਮੀ ਨਹੀਂ ਲੈਣੀ ਚਾਹੀਦੀ। ਇਸ ਕਰਕੇ ਮੈਂ ਕਹਾਂਗਾ ਕਿ ਤੁਸੀਂ ਕਮ ਅਜ਼ ਕਮ ਪੰਜ ਛੇ ਸਾਲ ਨਾਰਮਲ ਟਾਈਮ ਹੋਣ ਦਿਓ, ਉਸ ਤੋਂ ਬਾਅਦ ਬੇਸ਼ਕ ਐਕਸ਼ਨ ਹੋਣ ਦਿਉ। ਫੇਰ ਕੋਈ ਗਲ ਨਹੀਂ। ਬਸ ਮੈਂ ਇਤਨਾ ਹੀ ਕਹਿਣਾ ਚਾਹੁੰਦਾ ਹਾਂ।

**चौधरी राम सिंह (जींद) :** यह बात ठीक है कि गवर्नमेंट अपने एरियर्ज़ को वसूल करने के लिये उत्सुक रहती है और यह जरूरी भी है कि एरियर्ज़ लिए जाएं। लेकिन डेमोक्रेसी में यह चीज़ ध्यान में रखनी चाहिये कि पीनल क्लाज़ हरेक केस में लागू नहीं होनी चाहिये। अगर हर किस्म के टैक्सिज़ इन्होंने हथकड़ी से ही लेने हैं तो फिर सारा मुल्क हथकड़ियों में ही जकड़ा रहेगा। पैप्सू में 1952 में रिक्लेमेशन हुई थी और आज इस बात को 12 साल हो चुके हैं। उस के बाद 1956 में पैप्सू टैनेन्सी ऐक्ट बना। उस वक्त जो बिसवेदार थे उन के ज़िम्मे रिक्लेमेशन के चार्जिज़ स्टैंड करते थे लेकिन अब उन के पास 150 बीघे ज़मीन रह गई थी। यह तो सारी की सारी बंजर और वेस्टलैंड थी जो सरकार ने जबरदस्ती रिक्लेम कर दी। मैं अपने तजरुबे से यह बताता हूं कि पैप्सू में जिस ज़मीन को रिक्लेम किया गया वह 25 रुपए एकड़ पर बिकती थी जिस के रिक्लेमेशन चार्जिज यह आज 75 रुपए फी एकड़ मांगते हैं। 1952 और 1956 के दरमियान हालात बहुत बदल चुके हैं। इस दौरान में जो ज़मीन रिक्लेम हुई हैं वह तो अब उनके पास नहीं है क्योंकि 1956 के बाद तो उनके पास 30 स्टैंडर्ड एकड़ ज़मीन रह गई है। जिन बिसवेदारों के ज़िम्में आप हैवी चार्जिज़ बताते हैं उनके पास तो अब 30 स्टैंडर्ड एकड़ ज़मीन है और वह रिक्लेम्ड ज़मीन तो उनके पास नहीं रही। अब यह कहां का लौजिक है कि उन से अब उन ज़मीनों के चार्जिज लिए जाएं जो उनके पास नहीं हैं। अगर चार्जिज़ लेने हैं तो यह ऐड होना चाहिये The land which will be sold, will be that land which was re- claimed. वह ज़मीन जो रिक्लेम हुई है वह उनके पास नहीं है। यह तो कम्युनिस्ट फ़ोबिया है कि उनकी 30 स्टैंडर्ड एकड़ ज़मीन जो बची है उसे भी उन चार्ज़िज़ के लिये बेच दोगे जो चार्जिज कि उस ज़मीन के हैं जो उनके पास नहीं है। इसके अंदर यह तरमीम की जाए कि उसकी 30 एकड़ ज़मीन नहीं बेची जाएगी, अगर बेची जाएगी तो वह ज़मीन बेची जाएगी जो रिक्लेम हुई है और जिसके वह चार्ज़िज़ हैं। मैं तो चाहता हूं कि वह भी न बेची जाए क्योंकि वह भी किसानों और मुज़ारों के पास है। मेरी तजवीज़ तो यह है कि जो ज़मीन रिक्लेम की गई उस का पटवारी कनफूल करे और उसकी $\frac{1}{3}$ या $\frac{1}{2}$ बटाई सरकार उन चार्जिज के बदले ले और उस वक्त तक ले जब तक चार्जिज़ पूरे न हों ताकि उन ज़मीनों पर बसने वाले भी अपने बाल बच्चों का पेट पाल सकें। इस लिये मैं इस ज़मीन के बेचने को नहीं कहता क्योंकि उसे अगर बेचोगे तो वह कम्युनिस्टों की ही बिकेगी बिस्वेदारों की नहीं बिकेगी जैसा कि इनके मन में है क्योंकि उनके पास तो वह ज़मीन रही ही नहीं है। वह ज़मीन मुज़ारों के कबज़े में है। इस सही पोज़ीशन को तो वह देखते ही नहीं, इनको तो ज़मींदार फ़ोबिया हो गया हुआ है। सरकार ने उस वक्त वह ज़मीनें रिक्लेम कीं जो वर्सट थीं, जिन में न पानी लगता था और न उस में गेहूं चावल हो सकता था। फिर रिक्लेमेशन का प्रोसैस भी क्या था? यह ज़मीन प्राइवेट कम्पनियों ने रिक्लेम की और पटवारी से मिल कर लाखों करोड़ों रुपये कमाए। यह क्या करते थे कि गवर्नमेंट एक पटवारी उनको दे देते थे और जिस ज़मीन को पटवारी जंगल कह देता था उस के रैक्लेमेशन चार्जिज 75 रुपए एकड़ थे। जंगल की क्या तारीफ़ थी? अगर तीन फुट ऊंची झाड़ी 15 फुट एरिया में खड़ी थी तो वह जंगल बन जाता था। वह सारी की सारी ज़मीन जो कल्लर थी जिस में छोटी 2 झाड़ियां थीं

[चौधारी राम सिंह]
उसको जंगल डिकलेयर कर दिया और अब उसके 75 रुपए एकड़ के हिसाब से रिकलेमेशन चार्जिज मांग रहे हैं। मैं कहता हूं कि अब भी आप उस जमीन को बेच कर देख लो उसे 75 रुपए में भी कोई नहीं खरीदेगा। यह धक्केशाही है जो कि की जा रही है। इस लिए मैं अर्ज करता हूं कि उस सारी चीज को दुबारा सर्वे कराया जाए। हथकड़ियों का डर दे कर और उनको जेल में देकर उस जमीन का यह रुपया वसूल करना डैमोक्रेसी की बात नहीं होगी यह तो धक्केशाही होगी।

**ਸਰਦਾਰ ਜਸਦੇਵ ਸਿੰਘ ਸੰਧੂ** (ਰਾਏਪੁਰ) : ਚੇਅਰਮੈਨ ਸਾਹਿਬ, ਮੈਂ ਆਪ ਦੇ ਜ਼ਰੀਏ ਇਸ ਬਿਲ ਬਾਰੇ ਚੀਫ ਮਨਿਸਟਰ ਸਾਹਿਬ ਦੀ ਸੇਵਾ ਵਿਚ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਪੈਪਸੂ ਵਿਚ ਜਿਸ ਵਕਤ ਰੀਕਲੇਮੇਸ਼ਨ ਸ਼ੁਰੂ ਹੋਈ ਤਾਂ ਉਸ ਵਕਤ ਸਰਕਾਰ ਨੇ ਜ਼ਿਮੀਂਦਾਰਾਂ ਦੀ ਮਰਜ਼ੀ ਨਾਲ ਇਹ ਰੀਕਲੇਮੇਸ਼ਨ ਨਹੀਂ ਕੀਤੀ ਬਲਕਿ ਮਹਿਕਮੇ ਨੇ ਨੋਟੀਫਿਕੇਸ਼ਨ ਜਾਰੀ ਕਰ ਦਿੱਤਾ ਕਿ ਇਹ ਇਹ ਜ਼ਮੀਨਾਂ ਰੀਕਲੇਮ ਕੀਤੀਆਂ ਜਾਣਗੀਆਂ ਅਤੇ ਬਗੈਰ ਜ਼ਿਮੀਦਾਰਾਂ ਦੀ ਕੰਸੈਂਟ ਲਏ ਕੰਪਨੀਆਂ ਨੇ ਰੀਕਲੇਮੇਸ਼ਨ ਸ਼ੁਰੂ ਕਰ ਦਿੱਤੀ। ਰੀਕਲੇਮੇਸ਼ਨ ਕਰਨ ਤੋਂ ਪਹਿਲਾਂ ਮਹਿਕਮਾ ਜ਼ਰਾਇਤ ਨੇ ਇਹ ਨਹੀਂ ਵੇਖਿਆ ਕਿ ਕੀ ਇਹ ਜ਼ਮੀਨ ਰੀਕਲੇਮੇਸ਼ਨ ਤੋਂ ਬਾਅਦ ਕਾਸ਼ਤ ਵੀ ਹੋ ਸਕਦੀ ਹੈ ਜਾਂ ਨਹੀਂ। ਜ਼ਿਲ੍ਹਾ ਪਟਿਆਲਾ ਵਿਚ ਹਜ਼ਾਰਾਂ ਏਕੜ ਜ਼ਮੀਨ ਐਸੀ ਹੈ ਜੋ ਰੀਕਲੇਮ ਕੀਤੀ ਗਈ ਲੇਕਿਨ ਉਸ ਨੂੰ ਰੀਕਲੇਮ ਕੀਤੇ 10 ਸਾਲ ਹੋ ਗਏ ਹਨ ਪਰ ਜ਼ਮੀਂਦਾਰਾਂ ਨੇ ਉਸ ਵਿਚ ਅਜ ਤਕ ਇਕ ਫਸਲ ਵੀ ਕਾਸ਼ਤ ਨਹੀਂ ਕੀਤੀ। ਜੇਕਰ ਚੀਫ ਮਨਿਸਟਰ ਸਾਹਿਬ ਚਾਹੁਣ ਤਾਂ ਉਹ ਕਿਸੇ ਅਫਸਰ ਨੂੰ ਮੁਕੱਰਰ ਕਰ ਦੇਣ ਅਤੇ ਮੈਂ ਉਸ ਨੂੰ ਮੌਕੇ ਤੇ ਲਿਜਾ ਕੇ ਸਾਰੀ ਜ਼ਮੀਨ ਵਿਖਾ ਸਕਦਾ ਹਾਂ। ਐਗਰੀਕਲਚਰ ਦਾ ਮਹਿਕਮਾ ਉਨ੍ਹਾਂ ਦੇ ਪਾਸ ਹੈ ਅਤੇ ਉਹ ਬੇਸ਼ਕ ਇਨਕੁਆਇਰੀ ਕਰਾ ਕੇ ਵੇਖ ਲੈਣ ਕਿ ਜੋ ਜ਼ਮੀਨਾਂ 1952 ਵਿਚ ਰੀਕਲੇਮ ਕੀਤੀਆਂ ਗਈਆਂ ਉਨ੍ਹਾਂ ਨੂੰ ਪਾਣੀ ਦੇਣ ਲਈ ਮਹਿਕਮਾ ਜ਼ਰਾਇਤ ਨੇ ਜ਼ਿਲਾ ਪਟਿਆਲਾ ਵਿਚ 22 ਟਿਊਬਵੈਲਜ਼ ਲਗਾਏ ਲੇਕਿਨ ਉਹ ਸਾਰੇ ਹੀ ਫੇਲ੍ਹ ਹੋ ਗਏ। ਕੋਈ ਫਸਲ ਅਜ ਤਕ ਉਨ੍ਹਾਂ ਜ਼ਮੀਨਾਂ ਵਿਚ ਕਾਸ਼ਤ ਨਹੀਂ ਹੋਈ ਹੈ। ਇਸ ਤੋਂ ਇਲਾਵਾ ਐਸੀਆਂ ਜ਼ਮੀਨਾਂ ਵੀ ਰੀਕਲੇਮ ਕੀਤੀਆਂ ਗਈਆਂ ਜੋ ਘੱਗਰ, ਟਾਂਗਰੀ ਅਤੇ ਹੋਰ ਦਰਿਆਵਾਂ ਦੇ ਥਲੇ ਸਨ ਜਾਂ ਕੱਲਰ ਤੇ ਥੂਰ ਸਨ, ਜਿਨ੍ਹਾਂ ਨੂੰ ਹਰ ਸਾਲ ਦਰਿਆ ਹੜ੍ਹਾਂ ਨਾਲ ਮਾਰਦੇ ਹਨ। ਐਸੀਆਂ ਜ਼ਮੀਨਾਂ ਦੇ ਮਾਲਕਾਂ ਨੇ ਬਹੁਤ ਅਰਜ਼ੀਆਂ ਪੇਸ਼ ਕੀਤੀਆਂ ਹਨ ਕਿ ਇਹ ਜੋ ਜ਼ਮੀਨ ਰੀਕਲੇਮ ਹੋਈ ਹੈ ਇਸ ਵਿਚ ਉਹ ਇਕ ਫਸਲ ਵੀ ਨਹੀਂ ਬੀਜ ਸਕੇ ਹਨ। ਐਸੀਆਂ ਜ਼ਮੀਨਾਂ ਦੇ ਚਾਰਜਿਜ਼ ਵਸੂਲ ਕਰਨ ਲਈ ਜ਼ਿਮੀਂਦਾਰਾਂ ਦਾ ਗਿਰਫਤਾਰ ਕਰਨਾ ਤੇ ਉਨ੍ਹਾਂ ਨੂੰ ਜੇਲ੍ਹ ਵਿੱਚ ਦੇ ਦੇਣਾ ਸਖਤ ਬੇਇਨਸਾਫੀ ਹੋਵੇਗੀ। ਜੇਕਰ ਵਸੂਲੀ ਕਰਨੀ ਹੀ ਹੈ ਤਾਂ ਉਨ੍ਹਾਂ ਜ਼ਮੀਨਾਂ ਨੂੰ ਕੁਰਕ ਤੇ ਨੀਲਾਮ ਕਰਕੇ ਕਰੋ ਜੋ ਰੀਕਲੇਮ ਹੋਈਆਂ ਹਨ ਫਿਰ ਪਤਾ ਲਗੇਗਾ ਕਿ ਉਨਾਂ ਜ਼ਮੀਨਾਂ ਨੂੰ ਕੋਈ ਧੇਲੀ ਦੇ ਕੇ ਲੈਣ ਲਈ ਤਿਆਰ ਵੀ ਹੈ। ਜੋ ਜ਼ਮੀਨ ਰੀਕਲੇਮ ਕੀਤੀ ਹੈ ਉਸ ਨੂੰ ਬੇਸ਼ਕ ਕੁਰਕ ਕਰੋ, ਨੀਲਾਮ ਕਰੋ ਅਤੇ ਜੇਕਰ ਪੈਸੇ ਵਸੂਲ ਹੁੰਦੇ ਹਨ ਤਾਂ ਕਰ ਲਓ ਲੇਕਿਨ ਉਸ ਜ਼ਮੀਨ ਦੇ ਬਦਲੇ, ਜਿਸ ਦਾ ਹਾਲ ਮੈਂ ਦਸਿਆ ਹੈ, ਜ਼ਿਮੀਂਦਾਰਾਂ ਨੂੰ ਜੇਲ੍ਹ ਵਿੱਚ ਦੇਣਾ ਬੇਇਨਸਾਫੀ ਹੋਵੇਗੀ। ਅਗੇ ਹੀ ਉਨ੍ਹਾਂ ਨਾਲ ਕਾਫੀ ਬੇਇਨਸਾਫੀ ਹੋ ਰਹੀ ਹੈ। ਜੋ ਕਰਜ਼ੇ ਉਨ੍ਹਾਂ ਨੂੰ ਦਿੱਤੇ ਜਾਂਦੇ ਹਨ ਉਨ੍ਹਾਂ ਦਾ ਜੋ ਸੂਦ ਹੈ ਉਹ ਇੰਡਸਟਰੀਅਲ ਕਰਜ਼ਿਆਂ ਨਾਲੋਂ ਜੋ ਵਡੇ ਲੋਕਾਂ ਨੂੰ ਦਿੱਤੇ ਜਾਂਦੇ ਹਨ, ਬਹੁਤ ਜ਼ਿਆਦਾ ਹੈ। ਇੰਡਸਟਰੀਅਲ ਕਰਜ਼ੇ ਦੋ, ਢਾਈ ਜਾਂ ਤਿੰਨ ਫੀ ਸਦੀ ਸੂਦ ਤੇ ਦਿੱਤੇ ਜਾਂਦੇ ਹਨ ਲੇਕਿਨ ਖੇਤੀ ਬਾੜੀ ਦੇ ਕਰਜ਼ਿਆਂ ਤੇ ਘੱਟ ਤੋਂ ਘੱਟ ਸਾਢੇ ਪੰਜ ਫੀ ਸਦੀ ਸੂਦ ਹੈ।

ਉਹਸੂਦ ਵੀ ਜ਼ਿਆਦਾ ਦਿੰਦੇ ਹਨ ਅਤੇ ਗਰਿਫਤਾਰੀਆਂ ਵੀ ਉਨ੍ਹਾਂ ਦੀਆਂ ਜ਼ਿਆਦਾ ਹੁੰਦੀਆਂ ਹਨ। ਤੁਸੀਂ ਵੇਖ ਲਉ ਤਕਾਵੀਆਂ ਦੀਆਂ ਜੋ ਵਸੂਲੀਆਂ ਹੋਈਆਂ ਹਨ ਉਨ੍ਹਾਂ ਵਿੱਚ 99 ਫੀ ਸਦੀ ਜ਼ਿਮੀਂਦਾਰ ਗਰਿਫਤਾਰ ਕੀਤੇ ਗਏ ਹਨ ਲੇਕਿਨ ਇਕ ਫੀ ਸਦੀ ਵੀ ਇੰਡਸਟਰੀ ਵਾਲੇ ਕਰਜ਼ਿਆਂ ਦੀ ਵਸੂਲੀ ਵਿਚ ਗਰਿਫਤਾਰ ਨਹੀਂ ਕੀਤੇ ਹੋਏ ਹਨ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜੋ ਜ਼ਮੀਨਾਂ ਕੱਲਰ ਹਨ, ਨਾਕਾਬਲੇ ਕਾਸ਼ਤ ਹਨ, ਹੜ੍ਹਾਂ, ਸੇਮ ਤੇ ਬੂਰ ਥਲੇ ਆ ਗਈਆਂ ਹਨ, ਉਨ੍ਹਾਂ ਦੇ ਬਦਲੇ ਜ਼ਮੀਂਦਾਰਾਂ ਨੂੰ ਗਰਿਫਤਾਰ ਕਰਨਾ ਸਖਤ ਬੇਇਨਸਾਫੀ ਹੋਵੇਗੀ। ਚੀਫ ਮਨਿਸਟਰ ਸਾਹਿਬ ਨੂੰ ਇਸ ਮਸਲੇ ਤੇ ਧਿਆਨ ਦੇਣਾ ਚਾਹੀਦਾ ਹੈ ਅਤੇ ਜ਼ਮੀਦਾਰਾਂ ਦੀ ਮਦਦ ਕਰਨੀ ਚਾਹੀਦੀ ਹੈ।

**Mr. Chairman** : Now Sardar Gurnam Singh will speak.

(*Interruptions by Comrade Makhan Singh Tarsikka*)

**Chief Minister** : The Leader of Opposition has risen to speak. So it is not desirable that any Member should interrupt him.

**ਸਰਦਾਰ ਗੁਰਨਾਮ ਸਿੰਘ** (ਰਾਏਕੋਟ) : ਥੈਂਕ ਯੂ। ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਵਕਤ ਨਹੀਂ ਲੈਣਾ ਚਾਹੁੰਦਾ ਅਤੇ ਸਿਰਫ ਚੀਫ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਕ ਗਲ ਲਿਆਉਣੀ ਚਾਹੁੰਦਾ ਹਾਂ। ਇਹ ਜੋ ਜ਼ਮੀਨ ਰੀਕਲੇਮ ਕੀਤੀ ਗਈ ਇਹ ਇਸ ਲਈ ਕੀਤੀ ਗਈ ਕਿ ਪੈਦਾਵਾਰ ਵਧੇ ਅਤੇ ਦੇਸ਼ ਨੂੰ ਫਾਇਦਾ ਹੋਵੇ ਲੇਕਿਨ ਇਹ ਗਲ ਨਹੀਂ ਭੁਲਣੀ ਚਾਹੀਦੀ, ਜਿਸ ਤਰ੍ਹਾਂ ਸੰਧੂ ਸਾਹਿਬ ਨੇ ਵੀ ਕਿਹਾ ਹੈ, ਕਿ ਇਹ ਉਹ ਜ਼ਮੀਨ ਹੈ ਜੋ ਬੰਜਰ, ਵੇਸਟ ਅਤੇ ਨਿਰੀ ਕਲੱਰ ਸੀ। ਹੁਣ ਇਹ ਸਰਕਾਰ ਮੰਗ ਕਰਦੀ ਹੈ ਕਿ ਉਸ ਜ਼ਮੀਨ ਦੀਆਂ ਜੋ ਰੀਕਲੇਮੇਸ਼ਨ ਚਾਰਜਿਜ਼ ਹਨ ਉਨ੍ਹਾਂ ਨੂੰ ਜੇਕਰ ਕੋਈ ਨਹੀਂ ਦਿੰਦਾ ਤਾਂ ਉਸ ਦੀ ਜ਼ਮੀਨ ਵਿਕ ਸਕਦੀ ਹੈ। ਇਥੋਂ ਤਕ ਤਾਂ ਮੈਂ ਇਸ ਚੀਜ਼ ਨੂੰ ਜਾਇਜ਼ ਸਮਝਦਾ ਹਾਂ।

ਇਹ ਠੀਕ ਹੈ ਕਿ ਐਸੇ ਜ਼ਿਮੀਂਦਾਰ ਹੋ ਸਕਦੇ ਹਨ ਜਿਨ੍ਹਾਂ ਨੇ ਜ਼ਮੀਨ ਰੀਕਲੇਮ ਕਰਾਈ ਹੈ ਪਰ ਉਨ੍ਹਾਂ ਦੀ ਇਕਨਾਮਿਕ ਪੋਜ਼ੀਸ਼ਨ ਇੰਨੀ ਚੰਗੀ ਨਹੀਂ ਹੈ ਕਿ ਉਹ ਰੁਪਿਆ ਦੇ ਸਕਦੇ ਹੋਣ। ਉਹ ਆਪਣੇ ਪੇਟ ਮਿਹਨਤ ਅਤੇ ਮੁਸ਼ੱਕਤ ਨਾਲ ਭਰਦੇ ਹੋਣ। ਇਹ ਠੀਕ ਨਹੀਂ ਹੈ ਕਿ ਉਨ੍ਹਾਂ ਗਰੀਬ ਕਿਸਾਨਾਂ ਦੀ ਜ਼ਮੀਨ ਬਿਕ ਜਾਵੇ ਅਤੇ ਜੇਲ੍ਹਾਂ ਵਿਚ ਕੈਦ ਕੀਤਾ ਜਾਵੇ। ਇਹ ਸਰਕਾਰ ਬਹੁਤ ਗ਼ਲਤ ਸਟੈਪ ਉਠਾ ਰਹੀ ਹੈ। ਅਗਰ ਸਰਕਾਰ ਪ੍ਰੋਡਕਸ਼ਨ ਵਧਾਉਣਾ ਚਾਹੁੰਦੀ ਹੈ, ਮੁਲਕ ਦੀ ਤਰਕੀ ਕਰਨਾ ਚਾਹੁੰਦੀ ਹੈ, ਤਾਂ ਜ਼ਮੀਨ ਦੀ ਰੀਕਲੇਮੇਸ਼ਨ ਸਰਕਾਰੀ ਖਰਚ ਤੇ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਅਛੀ ਖੇਤੀ ਦੀ ਪੈਦਾਵਾਰ ਹੋਵੇਗੀ। ਜਿਹੜਾ ਪੈਸਾ ਨਹੀਂ ਦੇ ਸਕਦਾ ਹੈ ਉਸ ਦਾ ਸਰਕਾਰ ਕੀ ਕਰੇਗੀ ਮੈਂ ਇਕ ਸਵਾਲ ਪੁਟ ਕਰਦਾ ਹਾਂ। ਫਰਜ਼ ਕਰੋ ਕਿ ਸਰਕਾਰ ਕਿਸੀ ਕੇਸ ਵਿਚ ਇਨਕੁਆਇਰੀ ਕਰਦੀ ਹੈ। ਉਸ ਦੇ ਪਾਸ ਦੇਣ ਲਈ ਕੁਝ ਨਹੀਂ ਹੈ। ਉਸ ਜ਼ਮੀਨ ਵਿਚ ਕੁਝ ਪੈਦਾਵਾਰ ਨਹੀਂ ਹੋ ਸਕਦੀ, ਕੀ ਸਰਕਾਰ ਉਸ ਨੂੰ ਐਕੁਇਟ ਕਰੇਗੀ? ਇਨਸਾਫ ਦੇ ਬੇਸਿਜ਼ ਤੇ ਉਸ ਨੂੰ ਜੇਲ੍ਹ ਖਾਨੇ ਭੇਜਿਆ ਜਾਵੇਗਾ, ਉਸ ਦੀ ਜ਼ਮੀਨ ਲਈ ਜਾਵੇਗੀ, ਐਸੇ ਜ਼ਿਮੀਂਦਾਰ ਭੀ ਹਨ ਜੋ ਰੁਪਿਆ ਦੇ ਸਕਦੇ ਹਨ, ਮਗਰ ਉਹ ਰੁਪਿਆ ਨਹੀਂ ਦੇਣਾ ਚਾਹੁੰਦੇ। ਮੈਂ ਸਮਝਦਾ ਹਾਂ ਕਿ ਕਾਨੂੰਨ ਦੇ ਜ਼ਰੀਏ ਰੁਪਿਆ ਵਸੂਲ ਕੀਤਾ ਜਾਵੇ। ਮੈਂ ਚਾਹੁੰਦਾ ਹਾਂ ਕਿ ਇਸ ਬਾਰੇ ਕੋਈ ਲਿਮਿਟ ਹੋਣੀ ਚਾਹੀਦੀ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਕਿਸਾਨ ਰੁਪਿਆ ਨਹੀਂ ਦੇ ਸਕਦੇ ਉਨ੍ਹਾਂ ਲਈ ਕੁਝ ਹੋਣਾ ਚਾਹੀਦਾ ਹੈ। ਇਸ ਬਾਰੇ ਇਸ ਬਿਲ ਵਿਚ ਕੁਝ ਨਹੀਂ ਹੈ। ਇਸ ਬਾਰੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਤਾਕਿ ਉਨ੍ਹਾਂ ਦੀ ਜ਼ਮੀਨ ਨਾ ਬੇਚੀ ਜਾ ਸਕੇ ਅਤੇ ਗਰਿਫਤਾਰ ਨਾ ਕੀਤਾ ਜਾ ਸਕੇ। ਅਗਰ ਕੋਈ ਕਿਸਾਨ ਜਾਣ ਬੂਝ ਕੇ ਰੁਪਏ ਅਦਾ

[ਸਰਦਾਰ ਗੁਰਨਾਮ ਸਿੰਘ]

ਰੁਪਏ ਅਦਾ ਨਹੀਂ ਕਰਦਾ ਉਸ ਦੀ ਜ਼ਮੀਨ ਵੇਚ ਕੇ ਰੁਪਿਆ ਰੀਕਵਰ ਕੀਤਾ ਜਾਵੇ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਗਰੀਬ ਕਿਸਾਨਾਂ ਨਾਲ ਇੰਜਸਟਿਸ ਹੋਵੇਗੀ, ਅਗਰ ਉਨ੍ਹਾਂ ਦੀ ਰੀਕਲੇਮਡ ਬੰਜਰ ਜ਼ਮੀਨ ਅਤੇ ਵੇਸਟ ਲੈਂਡ ਵੇਚ ਦਿੱਤੀ ਜਾਵੇ। ਇਸ ਲਈ ਇਸ ਬਿਲ ਵਿਚ ਡਿਸਟਿੰਕਸ਼ਨ ਹੋਣੀ ਚਾਹੀਦੀ ਹੈ ਕਿ ਕਿਹੜੇ ਰੀਕਲੇਮੇਸ਼ਨ ਦੇ ਚਾਰਜਿਜ਼ ਦੇ ਸਕਦੇ ਹਨ ਅਤੇ ਕਿਹੜੇ ਰੀਕਲੇਮੇਸ਼ਨ ਦੇ ਚਾਰਜਿਜ਼ ਨਹੀਂ ਦੇ ਸਕਦੇ। ਇਸ ਲਈ ਸਰਕਾਰ ਨੂੰ ਕੁਝ ਸਟੈਪ ਉਠਾਉਣੇ ਚਾਹੀਦੇ ਹਨ ਤਾਕਿ ਗਰੀਬ ਕਿਸਾਨ ਹੈਰਾਨ ਨਾ ਹੋਣ।

**ਕਾਮਰੇਡ ਮੱਖਣ ਸਿੰਘ ਤਰਸਿੱਕਾ** (ਜੰਡਿਆਲਾ ਗੁਰੂ) : ਚੇਅਰਮੈਨ ਸਾਹਿਬ, ਆਪ ਦੇ ਰਾਹੀਂ ਮੁਖ ਮੰਤਰੀ ਨੂੰ ਸਨਿਮਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਉਨ੍ਹਾਂ ਨੇ ਇਸ ਬਿਲ ਵਿਚ ਆਸ਼ੇ ਲੈ ਆਂਦੇ ਹਨ, ਕੀ ਉਨ੍ਹਾਂ ਨੇ ਚੰਗੀ ਤਰ੍ਹਾਂ ਨਾਲ ਵਿਚਾਰਿਆ ਹੈ ? ਜੋ ਪੰਜਾਬੀ ਕਿਸਾਨਾਂ ਦੇ ਹਕ ਯੂਨੀਅਨਿਸਟ ਵਜ਼ਾਰਤ ਅਤੇ ਅੰਗ੍ਰੇਜ਼ ਨਹੀਂ ਖੋਹ ਸਕੇ, ਉਨ੍ਹਾਂ ਦੀ ਜ਼ਮੀਨ ਨੀਲਾਮ ਨਹੀਂ ਕਰ ਸਕੇ, ਉਨ੍ਹਾਂ ਦੇ ਡੰਗਰ ਨੀਲਾਮ ਨਹੀਂ ਕਰ ਸਕੇ ਅਤੇ ਉਨ੍ਹਾਂ ਦੇ ਘਰ ਨੀਲਾਮ ਨਹੀਂ ਕਰ ਸਕੇ, ਮੈਨੂੰ ਹੈਰਾਨੀ ਹੈ ਕਿ ਇਹ ਕਿਸਾਨ ਦਾ ਬੇਟਾ ਹੁੰਦੇ ਹੋਏ ਕਿਸਾਨਾਂ ਦੇ ਹੱਕ ਖੋਹ ਰਹੇ ਹਨ, ਜਿਸ ਦਾ ਸਿੱਟਾ ਪੰਜਾਬ ਦੇ ਕਿਸਾਨਾਂ ਉਤੇ ਮਰਨਾਊ ਸੱਟ ਹੋਵੇਗੀ ਅਤੇ ਕਿਸਾਨ ਇਨ੍ਹਾਂ ਨੂੰ ਕਾਲੇ ਸ਼ਬਦਾਂ ਨਾਲ ਯਾਦ ਕਰਨਗੇ, ਅਗਰ ਸਰਕਾਰ ਇਹ ਬਿਲ ਪਾਸ ਕਰਾਉਣਾ ਚਾਹੁੰਦੀ ਹੈ ਤਾਂ ਕਲਾਜ਼ 2 ਦੇ ਅੰਗ 1 ਨਾਲ ਦੂਜਾ ਨਯਾ ਅੰਗ ਜੋੜ ਦਿੱਤਾ ਜਾਵੇ ਕਿ ਹੱਥੀਂ ਵਾਹੀ ਕਰਨ ਵਾਲੇ ਕਿਸਾਨਾਂ ਦੀਆਂ ਜ਼ਮੀਨਾਂ ਦੇ ਰੀਕਲੇਮੇਸ਼ਨ ਚਾਰਜਿਜ਼ ਕਿਸ਼ਤਾਂ ਵਿਚ ਵਸੂਲ ਕੀਤੇ ਜਾਣ। ਇਹ ਕਰੜੀ ਸ਼ਰਤ ਨਹੀਂ ਹੋਣੀ ਚਾਹੀਦੀ ਹੈ। ਉਨ੍ਹਾਂ ਦੀ ਜ਼ਮੀਨ ਨੀਲਾਮ ਨਹੀਂ ਹੋਣੀ ਚਾਹੀਦੀ ਅਤੇ ਉਨ੍ਹਾਂ ਦੀ ਗਰਿਫਤਾਰੀ ਨਹੀਂ ਹੋਣੀ ਚਾਹੀਦੀ। ਕਮ ਸੇ ਕਮ ਛੋਟੇ ਕਿਸਾਨ ਜਿਨ੍ਹਾਂ ਦੀ ਦਰਿਆ ਦੇ ਕੰਢੇ ਜ਼ਮੀਨ ਸੀ ਉਹ ਰੀਕਲੇਮ ਕੀਤੀ ਹੈ, ਉਸ ਦੇ ਕੋਲ ਪੈਸੇ ਨਹੀਂ ਸਨ ਜਿਸ ਲਈ ਉਹ ਅਦਾ ਨਹੀਂ ਕਰ ਸਕੇ। ਸਰਕਾਰ ਨੇ ਦੇਸ਼ ਦੀ ਤਰੱਕੀ ਲਈ ਅਤੇ ਅਧਿਕ ਅੰਨ ਉਪਜਾਉਣ ਲਈ ਸਕੀਮਾਂ ਤਿਆਰ ਕੀਤੀਆਂ ਹਨ, ਉਨ੍ਹਾਂ ਸਕੀਮਾਂ ਨੂੰ ਸਾਹਮਣੇ ਰਖਦੇ ਹੋਏ ਕਮ ਸੇ ਕਮ ਉਨ੍ਹਾਂ ਕਿਸਾਨਾਂ ਦੀ ਜ਼ਮੀਨ ਨੀਲਾਮ ਨਾ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਗਰਿਫਤਾਰ ਨਾ ਕੀਤਾ ਜਾਵੇ।

**ਮੁਖ ਮੰਤਰੀ** (ਸਰਦਾਰ ਪਰਤਾਪ ਸਿੰਘ ਕੈਰੋਂ) : ਚੇਅਰਮੈਨ ਸਾਹਿਬ, ਮੈਂਬਰਾਂ ਨੇ ਮੰਗ ਕੀਤੀ ਹੈ ਅਤੇ ਪ੍ਰੇਰਣਾ ਭੀ ਦਿੱਤੀ ਹੈ। ਇਸ ਗੱਲ ਬਾਰੇ ਸਰਦਾਰ ਗੁਰਨਾਮ ਸਿੰਘ ਨੇ ਪੂਰੀ ਤਰ੍ਹਾਂ ਨਾਲ ਜਾਂਚ ਕਰ ਲਈ ਹੈ ਕਿ ਕਈ ਐਸੇ ਕਿਸਾਨ ਹਨ ਜੋ ਡਿਲਿਬਰੇਟਲੀ ਪੈਸਾ ਨਹੀਂ ਦੇਣਾ ਚਾਹੁੰਦੇ ਹਨ। ਦੂਜਿਆਂ ਮੈਂਬਰਾਂ ਨੇ ਕਿਹਾ ਹੈ ਕਿ ਉਹ ਕੱਲਰ ਵਾਲੀ ਜ਼ਮੀਨ ਹੈ। ਇਸ ਲਈ ਉਨ੍ਹਾਂ ਕੋਲੋਂ ਰੁਪਿਆ ਵਸੂਲ ਨਹੀਂ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਕੈਦ ਨਹੀਂ ਕਰਨਾ ਚਾਹੀਦਾ ਹੈ। ਸਰਦਾਰ ਜਸਦੇਵ ਸਿੰਘ ਸੰਧੂ ਨੇ ਕਿਹਾ ਹੈ ਕਿ ਲੋਕਾਂ ਨੇ ਪਟਵਾਰੀਆਂ ਨਾਲ ਮਿਲ ਕੇ ਸਰਕਾਰ ਦਾ ਪੈਸਾ ਲਿਆ ਹੈ ਅਤੇ ਜ਼ਮੀਨ ਰੀਕਲੇਮ ਨਹੀਂ ਕੀਤੀ। ਅਗਰ ਇਹ ਚੀਜ਼ ਟੇਕ ਅਪ ਕਰਾਂਗਾ ਤਾਂ 46 ਲੱਖ ਤੋਂ ਜ਼ਿਆਦਾ ਰੁਪਿਆ ਵਸੂਲ ਕਰਨ ਵਾਲਾ ਹੋ ਜਾਵੇਗਾ। ਮੈਂ ਤਾਂ ਇਹ ਰਕਮ ਉਹ ਦਸੀ ਹੈ ਜਿਹੜੀ ਅਸੀਂ ਵਸੂਲ ਕਰਨਾ ਚਾਹੁੰਦੇ ਹਾਂ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਗਰੀਬ ਕਿਸਾਨਾਂ ਦੀ ਤਰਫ ਕੋਈ ਧਿਆਨ ਨਹੀਂ ਦਿੱਤਾ। ਹਲ ਵਾਹੁਣ ਵਾਲਿਆਂ ਨਾਲ ਧੱਕਾ ਹੁੰਦਾ ਰਿਹਾ ਹੈ। ਮੈਨੂੰ ਅਫਸੋਸ ਇਸ ਗਲ ਦਾ ਹੈ ਕਿ ਗਰੀਬ ਕਿਸਾਨ ਕੋਆਪ੍ਰੇਟਿਵ ਬੈਂਕਾਂ ਕੋਲੋਂ $9\frac{1}{2}$ ਫੀ ਸਦੀ ਤੇ ਕਰਜ਼ਾ ਲੈਂਦੇ ਹਨ। ਉਨ੍ਹਾਂ ਨਾਲ ਬਹੁਤ ਅਨਿਆ ਹੋ ਰਿਹਾ ਹੈ। ਕੋਆਪਰੇਟਿਵ ਬੈਂਕਸ ਰਿਜ਼ਰਵ ਬੈਂਕ ਕੋਲੋਂ $2\frac{1}{2}$ ਫੀ ਸਦੀ ਤੇ ਰੁਪਿਆ ਲੈਂਦੇ ਹਨ ਅਤੇ $9\frac{1}{2}$ ਫੀ ਸਦੀ ਤੇ ਕਰਜ਼ਾ ਦਿੰਦੇ ਹਨ। ਇਸ ਤਰ੍ਹਾਂ ਉਹ ਆਪਣੀ ਆਮਦਨੀ ਵਧਾਉਂਦੇ ਹਨ। ਉਹ ਰੁਪਏ ਦਾ ਫਾਇਦਾ ਉਠਾਉਂਦੇ ਹਨ। ਇਸੇ ਲਈ

ਮੈਂ ਇਹ ਮਹਿਕਮਾ ਆਪਣੇ ਹੱਥ ਵਿਚ ਲਿਆ ਹੈ । ਇਸ ਮਹਿਕਮੇ ਨੂੰ ਆਪਣੇ ਹੱਥ ਲੈਣ ਦੀ ਨੀਤੀ ਸੀ ਕਿ ਜਿਹੜੀਆਂ ਕਿਸਾਨਾਂ ਨੂੰ ਰੁਕਾਵਟਾਂ ਪੈਂਦੀਆਂ ਹਨ ਉਨ੍ਹਾਂ ਨੂੰ ਦੂਰ ਕਰਾਂ । ਮੈਂ ਕਿਸਾਨਾਂ ਨੂੰ ਫਾਇਦਾ ਪਹੁੰਚਾਉਣਾ ਚਾਹੁੰਦਾ ਹਾਂ, ਜਿਹੜੇ ਕੋਆਪ੍ਰੇਟਿਵ ਬੈਂਕਸ ਨਾਜਾਇਜ਼ ਕਿਸਾਨਾਂ ਦਾ ਲਹੂ ਚੂਸ ਰਹੇ ਹਨ ਉਸ ਤੋਂ ਕਿਸਾਨਾਂ ਨੂੰ ਬਚਾਉਣਾ ਚਾਹੁੰਦਾ ਹਾਂ । (ਸਰਦਾਰ ਲਛਮਣ ਸਿੰਘ ਗਿੱਲ ਦੁਆਰਾ ਵਿਘਨ) ਜਦੋਂ ਦੇ ਸਰਦਾਰ ਲਛਮਣ ਸਿੰਘ ਗਿੱਲ ਇਸ ਹਾਉਸ ਦੇ ਮੈਂਬਰ ਹੋਏ ਹਨ ਉਸ ਤੋਂ ਪਹਿਲਾਂ ਮੈਨੂੰ ਕਦੀ ਨਹੀਂ ਮਿਲੇ, ਇਸ ਤੋਂ ਪਹਿਲਾਂ ਦਿੱਲੀ ਦੇ ਡੱਡੂ ਸਨ । ਉਥੇ ਪੈਸਾ ਕਮਾ ਰਹੇ ਸਨ ।

**ਸਰਦਾਰ ਲਛਮਣ ਸਿੰਘ ਗਿੱਲ** : ਤੁਸੀਂ ਵੀ ਪਹਿਲਾਂ ਸਰਦਾਰ ਨਿਹਾਲ ਸਿੰਘ ਦੇ ਪੁਤਰ ਸੀ । ਕਾਰਖਾਨੇਦਾਰ ਭੀ ਹੁਣ ਬਣੇ ਹੋ । (ਵਿਘਨ) ।

**ਮੁਖ ਮੰਤਰੀ** : ਮੇਰੀਆਂ ਰਗਾਂ ਵਿਚ ਅਜੇ ਵੀ ਉਹੀ ਆਵਾਜ਼ ਗੂੰਜ ਰਹੀ ਹੈ ਜਿਹੜੀ ਉਨ੍ਹਾਂ ਵਿਚ ਗੂੰਜਦੀ ਸੀ, ਲੇਕਿਨ ਤੁਸੀਂ ਅਜਿਹਾ ਵਾਯੂ ਮੰਡਲ ਬਣਾ ਦਿੱਤਾ ਹੈ ਕਿ ਮੇਰੀ ਪੇਸ਼ ਨਹੀਂ ਜਾਂਦੀ (ਵਿਘਨ) । ਚੇਅਰਮੈਨ ਸਾਹਿਬ, ਸਾਡਾ ਮਕਸਦ ਤਾਂ ਪੈਸਾ ਉਗਰਾਹਣ ਦਾ ਹੈ, ਲੋਕਾਂ ਨੂੰ ਜੇਲ੍ਹਾਂ ਵਿਚ ਕੈਦ ਕਰਨ ਦਾ ਨਹੀਂ ਹੈ। ਅਸੀਂ ਹਦਾਇਤਾਂ ਦੇਵਾਂਗੇ ਕਿ ਰੁਪਿਆ ਜ਼ਮੀਨ ਵਿਚੋਂ ਵਸੂਲ ਕੀਤਾ ਜਾਵੇ, ਮੈਂ ਸਰਟਨ ਆਦਮੀਆਂ ਦੀ ਡਿਗਨਟੀ ਬਨਾਉਣਾ ਚਾਹੁੰਦਾ ਹਾਂ। ਮੈਂ ਫਿਰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਸੀਂ ਹਦਾਇਤਾਂ ਦੇਵਾਂਗੇ ਕਿ ਰੁਪਿਆ ਜ਼ਮੀਨ ਵਿਚੋਂ ਵਸੂਲ ਕੀਤਾ ਜਾਵੇ ਅਤੇ ਗਰੀਬ ਕਿਸਾਨਾਂ ਨੂੰ ਹੈਰਾਨ ਨਾ ਕੀਤਾ ਜਾਵੇ। ਅਗਰ ਕੋਈ ਏਤਰਾਜ਼ ਕਰੇਗਾ ਤਾਂ ਉਸ ਮਾਮਲੇ ਨੂੰ ਐਡਜੂਡੀਕੇਟ ਕਰਾਵਾਂਗੇ, ਉਸ ਨੂੰ ਕਾਨੂੰਨੀ ਤੌਰ ਤੇ ਅਤੇ ਲੀਗਲੀ ਫੈਸਲਾ ਕਰਾਵਾਂਗੇ। ਮੈਂ ਉਥੇ ਅਫਸਰ ਭੇਜਾਂਗਾ, ਉਹ ਉਥੇ ਜਾਂਚ ਕਰੇਗਾ, ਅਗਰ ਕਿਸੀ ਅਫਸਰ ਨੇ ਕਿਸੀ ਨਾਲ ਮਿਲ ਕੇ ਹੇਰਾ ਫੇਰੀ ਨਾਲ ਪੈਸਾ ਦਿਵਾਇਆ ਹੋਵੇਗਾ, ਤਾਂ ਉਸ ਅਫਸਰ ਕੋਲੋਂ ਰੁਪਿਆ ਵਸੂਲ ਕੀਤਾ ਜਾਵੇਗਾ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਲੋਕਾਂ ਦਾ ਖੂਨ ਪਸੀਨੇ ਦਾ ਕਮਾਇਆ ਹੋਇਆ ਰੁਪਿਆ ਫਜ਼ੂਲ ਗਵਾਉਣਾ ਨਹੀਂ ਚਾਹੁੰਦਾ ਉਹ ਰੁਪਿਆ ਐਵੇਂ ਨਹੀਂ ਗਵਾਉਣਾ ਚਾਹੁੰਦਾ । ਉਸ ਨੂੰ ਠੀਕ ਢੰਗ ਨਾਲ ਇਸਤੇਮਾਲ ਕਰਨਾ ਚਾਹੁੰਦਾ ਹਾਂ ਤਾਕਿ ਲੋਕਾਂ ਦਾ ਨੁਕਸਾਨ ਨਾ ਹੋਵੇ।

**ਸਰਦਾਰ ਗੁਰਨਾਮ ਸਿੰਘ** : ਕਾਨੂੰਨ ਆਪਣਾ ਕੋਰਸ ਲਵੇਗਾ।

**ਮੁਖ ਮੰਤਰੀ** : ਇਹ ਠੀਕ ਹੈ ਕਿ ਕਾਨੂੰਨ ਆਪਣਾ ਕੋਰਸ ਲਵੇਗਾ। ਮੈਂ ਜੋ ਕੁਝ ਕਹਿ ਰਿਹਾ ਹਾਂ ਉਹ ਇਸ ਹਾਊਸ ਦੀ ਪ੍ਰੋਸੀਡਿੰਗਜ਼ ਦਾ ਪਾਰਟ ਹੋਵੇਗਾ। ਮੈਂ ਇਸ ਬਾਰੇ ਹਦਾਇਤਾਂ ਦੇਵਾਂਗਾ ਜੋ ਸਾਊਂਡ ਹੋਣਗੀਆਂ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਕਿਸਾਨਾਂ ਦੀ ਮਦਦ ਕਰਾਂਗਾ ਜਿਹੜਾ ਰੁਪਿਆ ਨਹੀਂ ਦੇ ਸਕਦੇ, ਲੇਕਿਨ ਜਿਹੜੇ ਜਾਣ ਬੁਝ ਕੇ ਨਹੀਂ ਦੇ ਰਹੇ ਉਨ੍ਹਾਂ ਕੋਲੋਂ ਵਸੂਲ ਕਰਾਂਗਾ। ਚੌਧਰੀ ਰਾਮ ਸਿੰਘ ਨੇ ਕਿਹਾ ਹੈ ਕਿ ਉਹ ਜ਼ਮੀਨ ਦੂਜਿਆਂ ਕੋਲ ਚਲੀ ਗਈ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਹ ਜ਼ਮੀਨ ਕਿਸੀ ਕੋਲ ਨਹੀਂ ਗਈ ਬਲਕਿ ਆਪਣੇ ਬਚਿਆਂ ਅਤੇ ਬੀਵੀਆਂ ਦੇ ਨਾਮ ਕਰ ਦਿੱਤੀ ਗਈ ਹੈ, ਉਹ ਵਾਹੁਣ ਵਾਲਿਆਂ ਦੇ ਕੋਲ ਨਹੀਂ ਗਈ। ਮੇਰੀ ਅਰਜ਼ ਹੈ ਕਿ ਮੈਂ ਕਿਸੇ ਨਾਲ ਵੀ ਧੱਕਾ ਨਹੀਂ ਹੋਣ ਦਿਆਂਗਾ।

12.00 noon

I will be the last man to say that a man be arrested for taking back money. I will say "get the money some how without arresting him". These will be the instructions that will be issued. ਪਰ ਜਿਥੇ ਤੁਸੀਂ ਕਹੋਗੇ ਉਥੇ ਇੰਡੀਵਿਜੂਅਲ ਕੇਸ ਵੇਖ ਲਵਾਂਗਾ । ਕੌਡੀ ਕੌਡੀ ਕਰ ਕੇ 80 ਲਖ ਰੁਪਏ

[ਮੁਖ ਮੰਤਰੀ]

ਤਕ ਜਮ੍ਹਾਂ ਕਰ ਰਹੇ ਹਾਂ ਜੇ ਕਰ ਇਕ ਰੁਪਿਆ ਵੀ ਛੱਡ ਦੇਵਾਂ ਤਾਂ I will be guilty and your electorates will also hold you guilty. ਮੈਂ ਨਹੀਂ ਚਾਹੁੰਦਾ ਕਿ ਤੁਹਾਡੇ ਤੇ ਕੋਈ ਹਰਫ ਆਵੇ। ਜਿਥੇ ਮੈਂ ਪਹਿਲੇ ਐਨੀਆਂ ਗਾਲੀਆਂ ਖਾਂਦਾ ਹਾਂ ਉਥੇ ਹੋਰ ਵੀ ਖਾ ਲਵਾਂਗਾ। ਮੈਂ ਲਾ ਅਜਿਹਾ ਬਨਾਉਣਾ ਚਾਹੁੰਦਾ ਹਾਂ ਜਿਹੜਾ ਕਿ ਸਮੁਥਲੀ ਚਲੇ। ਇਹ ਪੰਜ ਸੱਤ ਜਾਂ ਦਸ ਸਾਲ ਹੀ ਹਨ ਜਿਨ੍ਹਾਂ ਵਿਚ ਤੁਸੀਂ ਆਪਣੀ ਸਟੇਟ ਨੂੰ ਉਚਾ ਚੁਕ ਸਕਦੇ ਹੋ। ਫੋਕੀ ਮਾਲੀ ਲੈਣ ਨੂੰ ਕਿਸੇ ਦਾ ਦਿਲ ਨਹੀਂ ਕਰਦਾ? ਜਿਹੜੇ ਲੋਕ ਬੇਈਮਾਨੀ ਕਰਦੇ ਹਨ ਉਨ੍ਹਾਂ ਨੂੰ ਹੀ ਸਜ਼ਾ ਮਿਲੇਗੀ। ਦੂਸਰੇ ਨੂੰ ਕੋਈ ਤਕਲੀਫ ਨਹੀਂ ਹੋਣ ਦਿਆਂਗਾ। ਜੇ ਕਰ ਕਿਸੇ ਦੀ ਸ਼ਿਕਾਇਤ ਕਰੋਗੇ ਤਾਂ ਮੈਂ ਜਾ ਕੇ ਵੇਖਣ ਦੀ ਕੋਸ਼ਿਸ਼ ਕਰਾਂਗਾ ਕਿ ਕੀ ਉਹ ਸੱਚੀ ਹੈ। ਯਕੀਨ ਕਰੋ ਕਿਸੇ ਨੂੰ ਔਖਿਆਂ ਕਰਨ ਵਾਲੀ ਗਲ ਨਹੀਂ ਹੈ। ਹਲ ਵਾਹੁਣ ਵਾਲੇ ਮਜ਼ਦੂਰਾਂ ਨੂੰ ਸੁਖੀ ਕਰਨ ਦੀ ਖਾਤਰ ਅਤੇ ਮੌਜਾਂ ਲੈਣ ਵਾਲਿਆਂ ਨੂੰ ਠੀਕ ਕਰਨ ਦੀ ਖਾਤਰ ਇਹ ਕਾਨੂੰਨ ਬਣਾ ਰਹੇ ਹਾਂ। ਇਸ ਨਾਲ 44 ਲਖ ਅਤੇ 80 ਲਖ ਵਾਲੇ ਵੀ ਕਵਰ ਹੁੰਦੇ ਹਨ। ਮੈਂ ਤੁਹਾਡੀ ਸਾਰਿਆਂ ਦੀ ਕੁਆਪ੍ਰੇਸ਼ਨ ਲੈ ਲਵਾਂਗਾ। ਮੈਂਬਰਾਂ ਨੂੰ ਇਲਤਜਾ ਕਰਦਾ ਹਾਂ ਕਿ ਇਸ ਨੂੰ ਪਾਸ ਹੋ ਜਾਣ ਦਿਉ ਤਾਕਿ ਜਿਹੜਾ ਰੁਪਿਆ ਉਧਾਰ ਲੈਣਾ ਹੈ ਉਹ ਘੱਟ ਲੈਣਾ ਪਵੇ ਅਤੇ ਪੈਸਾ ਵੀ ਪੂਰਾ ਹੋ ਜਾਵੇ।

**ਸਰਦਾਰ ਲਛਮਣ ਸਿੰਘ ਗਿਲ**: ਜਨਾਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਜਿਹੜੀਆਂ ਗੱਲਾਂ ਇਥੇ ਐਕਟਿੰਗ ਕਰ ਕੇ ਦਸੀਆਂ ਹਨ, ਅਤੇ ਲੱਛੇਦਾਰ ਗਲਾਂ ਕੀਤੀਆਂ ਹਨ, ਉਨ੍ਹਾਂ ਬਾਰੇ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਵੀ ਕਾਨੂੰਨ ਦਾ ਇਕ ਭਾਗ ਬਨਣਗੀਆਂ? ਜਿਹੜਾ ਕੁਲੈਕਟਰ ਹੋਵੇਗਾ ਕੀ ਉਹ ਇਨ੍ਹਾਂ ਨੂੰ ਪੁੱਛਣ ਆਵੇਗਾ? ਕੀ ਇਹ ਲਾ ਦੇ ਬਾਰੇ ਵਿਚ ਕੁਲੈਕਟਰ ਨੂੰ ਇੰਸਟ੍ਰਕਸ਼ਨਾਂ ਦੇ ਸਕਦੇ ਹਨ; ਜੇ ਕਰ ਦੇ ਸਕਦੇ ਹਨ ਤਾਂ ਲਾ ਦਾ ਕੀ ਮੁਲ ਰਹਿ ਗਿਆ? ਕੀ ਇਨ੍ਹਾਂ ਦੀ ਕੁਮੈਂਟਰੀ ਦੀ ਵੈਲਯੂ ਵੀ ਕਾਨੂੰਨ ਵਿਚ ਹੋਵੇਗੀ?

**Mr. Chairman**: Please take your seat.

**ਮੁੱਖ ਮੰਤਰੀ**: ਕਾਨੂੰਨ ਤੇ ਇਥੇ ਪਾਸ ਹੋ ਜਾਣਾ ਹੈ ਪਰ ਉਸ ਨੂੰ ਇੰਪਲੀਮੈਂਟ ਤਾਂ ਐਡਮਨਿਸਟਰੇਸ਼ਨ ਹੀ ਕਰਵਾਉਂਦੀ ਹੈ। ਅਸੀਂ ਉਨ੍ਹਾਂ ਨੂੰ ਹਦਾਇਤਾਂ ਇਸ਼ੂ ਕਰ ਦੇਵਾਂਗੇ ਕਿ ਸੰਕੋਚ ਕਰ ਕੇ ਚਲਣਾ ਹੈ, ਕਿਸੇ ਨੂੰ ਗਰਿਫਤਾਰ ਨਹੀਂ ਕਰਨਾ। ਜੇ ਕਰ ਗਰਿਫਤਾਰ ਕਰਨਾ ਹੈ ਤਾਂ ਸਾਡੇ ਕੋਲੋਂ ਪੁਛ ਲਉ। ਅਜਿਹੀਆਂ ਗੱਲਾਂ ਹੋ ਜਾਂਦੀਆਂ ਹਨ। **This is the spirit behind it.**

**Sardar Gurnam Singh**: Will you issue written instructions in this behalf ?

**Chief Minister**: Oh yes. Written instructions will be issued in this behalf.

**Mr. Chairman**: The hon. Chief Minister has stated that he will issue written instructions. What more does the hon. Member, Sardar Lachhman Singh Gill, want?

**Mr. Chairman**: Question is :

That Clause 2 stand part of the Bill.

*The motion was carried.*

CLAUSE 1

**Mr. Chairman** : Question is :

That Clause 1 stand part of the Bill.

*The motion was carried.*

TITLE

**Mr. Chairman** : Question is :

That the title be the title of the Bill.

*The motion was carried.*

**Chief Minister** : Sir, I beg to move—

That the Punjab Reclamation of Land (Amendment) Bill, be passed.

**Mr. Chairman** : Motion moved—

That the Punjab Reclamation of Land (Amendment) Bill, be passed.

**ਸਰਦਾਰ ਲਛਮਣ ਸਿੰਘ ਗਿੱਲ** (ਜਗਰਾਉਂ) : ਚੇਅਰਮੈਨ ਸਾਹਿਬ, ਐਕਟ ਬਨਾਉਣ ਤੋਂ ਪਹਿਲਾਂ ਵੀ ਮੈਂ ਆਪਣਾ ਖਦਸ਼ਾ ਦਸ ਚੁਕਾ ਹਾਂ। ਹਾਊਸ ਦੇ ਦੂਸਰੇ ਮੈਂਬਰਾਂ ਨੇ ਇਸ ਤੋਂ ਵੀ ਜ਼ਿਆਦਾ ਖਦਸ਼ਾਤ ਦਸੇ ਹਨ। ਮੁੱਖ ਮੰਤਰੀ ਦੀਆਂ ਗੱਲਾਂ ਨਾਲ ਸਾਡੀ ਕੋਈ ਤਸਲੀ ਨਹੀਂ ਹੋਈ। ਜਦੋਂ ਸ਼ੁਰੂ ਸ਼ੁਰੂ ਵਿਚ ਇਹ ਮਨਿਸਟਰ ਬਣੇ ਸਨ ਉਦੋਂ ਤਾਂ ਇਨ੍ਹਾਂ ਦੀਆਂ ਇਹੋ ਜਿਹੀਆਂ ਗਲਾਂ ਤੇ ਯਕੀਨ ਕੀਤਾ ਜਾ ਸਕਦਾ ਸੀ। ਉਦੋਂ ਸਾਡਾ ਇੰਪ੍ਰੈਸ਼ਨ ਇਹ ਸੀ ਕਿ ਜਿਵੇਂ ਕਸਮ ਖਾ ਕੇ ਗਲ ਕੀਤੀ ਜਾਂਦੀ ਹੈ ਉਵੇਂ ਹੀ ਇਨ੍ਹਾਂ ਦੇ ਵਾਅਦੇ ਨੂੰ ਮੰਨ ਲਉ। ਆਹਿਸਤਾ ਆਹਿਸਤਾ ਇਹ ਆਪਣੇ ਕਿਰਦਾਰ ਤੋਂ ਪਿਛੇ ਖਿਸਕ ਗਏ। ਹੁਣ ਕੋਈ ਅਜਿਹੀ ਗੱਲ ਨਹੀਂ ਹੈ। ਖਾਸ ਤੌਰ ਤੇ ਜਦੋਂ ਜ਼ਮੀਨਾਂ ਉਪਰ ਇਕ ਰੁਪਏ ਪਿਛੇ ਪੈਸਾ ਵੀ ਮਾਲੀਆ ਵਧਦਾ ਸੀ ਤਾਂ ਇਹ ਅੰਮ੍ਰਿਤ-ਸਰ ਵਿਚ ਐਜੀਟੇਸ਼ਨਾਂ ਵੀ ਕਰਵਾਉਂਦੇ ਸਨ ਅਤੇ ਡਾਂਗਾਂ ਵੀ ਖਾਂਦੇ ਸਨ ਅਤੇ ਲੋਕਾਂ ਦੀ ਹਮਦਰਦੀ ਵੀ ਹਾਸਲ ਕਰਦੇ ਸਨ। ਇਨ੍ਹਾਂ ਨੇ ਕਿਹਾ ਹੈ ਕਿ ਮੇਰੇ ਦਿਲ ਵਿਚ ਅਜ ਵੀ ਉਹੋ ਹਮਦਰਦੀ ਹੈ। ਇਹ ਗੱਲਾਂ ਇਨ੍ਹਾਂ ਦੀਆਂ ਕੇਵਲ ਮਗਰ ਮੱਛ ਦੇ ਅਥਰੂ ਹਨ, ਇਨ੍ਹਾਂ ਉਪਰ ਪੰਜਾਬ ਦਾ ਕੋਈ ਆਦਮੀ ਇਤਬਾਰ ਨਹੀਂ ਕਰ ਸਕਦਾ। ਇਕ ਪਾਸੇ ਤਾਂ ਉਨ੍ਹਾਂ ਦੀ ਜ਼ਮੀਨ ਖੋਹ ਲਈ ਜਾਵੇਗੀ ਅਤੇ ਦੂਸਰੇ ਪਾਸੇ ਗਰਿਫਤਾਰ ਕਰਕੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਭੇਜ ਦਿਤਾ ਜਾਵੇਗਾ ਕਿਉਂਕਿ ਉਨ੍ਹਾਂ ਨਤਾਗੇ ਆਦਮੀਆਂ ਨੇ ਪੰਜਾਬ ਵਿਚ ਜਨਮ ਲਿਆ ਜਿਥੋਂ ਦਾ ਚੀਫ ਮਨਿਸਟਰ ਸਰਦਾਰ ਪ੍ਰਤਾਪ ਸਿੰਘ ਕੈਰੋਂ ਹੈ। ਰੋਣਾ ਤਾਂ ਇਸੇ ਗਲ ਦਾ ਹੈ ਕਿ ਇਹ ਡੈਮੋਕ੍ਰੇਸੀ ਦੇ ਖਿਲਾਫ ਗਲਾਂ ਕਰਦੇ ਹਨ। ਕਾਨੂੰਨ ਬਨਾਉਣ ਦੇ ਬਾਅਦ ਕਨੂੰਨ ਚਲਾਉਣ ਵਾਲਿਆਂ ਨੂੰ ਹਿਦਾਇਤਾਂ ਭੇਜਦੇ ਹਨ। ਡੀ. ਸੀ. ਨੂੰ ਇਹ ਕਹਿੰਦੇ ਹਨ ਕਿ ਫਲਾਣੇ ਆਦਮੀ ਨੂੰ ਪਕੜ ਲਉ। ਫਲਾਣੇ ਨੂੰ ਨਾ ਪਕੜੋ। ਪੰਜਾਬ ਦਾ ਇਤਹਾਸ ਇਸ ਗਲ ਦਾ ਗਵਾਹ ਹੈ ਕਿ ਪੋਲੀਟੀਕਲ ਤੌਰ ਤੇ ਹਦਾਇਤਾਂ ਦਿਤੀਆਂ ਗਈਆਂ ਹਨ। ਕੋਈ ਲੋਕਾਂ ਦਾ ਕਿਰਦਾਰ ਇਹ ਹੈ ਕਿ ਜੇਕਰ ਇਹ ਬੋਲਣ ਤਾਂ ਉਹ ਬੋਲਦੇ ਹਨ। ਉਹ ਕੇਵਲ ਹੱਥ ਖੜੇ ਕਰਨ ਵਾਲੇ ਅਤੇ ਹਾਂ ਵਿਚ ਹਾਂ ਮਿਲਾਣ ਵਾਲੇ ਹਨ। ਕਿਵੇਂ ਲੱਛੇਦਾਰ ਸਪੀਚਾਂ ਕੀਤੀਆਂ ਜਾਂਦੀਆਂ ਹਨ। ਜੇਕਰ ਡੀ. ਸੀ. ਨੇ ਇਨ੍ਹਾਂ ਕੋਲੋਂ ਪੁਛ ਕੇ ਹੀ ਕੰਮ ਕਰਨਾ ਹੈ ਤਾਂ ਕਾਨੂੰਨ ਦੀ ਕੀ ਲੋੜ ਹੈ ? ਕੰਸਾਲੀਡੇਟਿਡ ਪਾਵਰ ਹੱਥ ਵਿਚ ਲੈ ਲੈਣਗੇ ਅਤੇ ਉਸ ਨੂੰ ਪੋਲੀਟੀਕਲ ਤੌਰ ਤੇ ਵੀ ਇਸਤੇਮਾਲ ਕਰਨਗੇ ਅਤੇ ਆਪਣਾ ਰਸੂਖ ਵਧਾਉਣ ਲਈ ਵੀ ਵਰਤੋਂ ਵਿਚ ਲਿਆਉਣਗੇ। ਜਿਸ ਆਦਮੀ ਨੇ ਖੜੇ ਹੋ ਕੇ ਖਲਾਫ

[ਸਰਦਾਰ ਲਛਮਣ ਸਿੰਘ ਗਿਲ]

ਆਵਾਜ਼ ਉਠਾਈ ਉਸ ਨੂੰ ਜੇਲ੍ਹ ਵਿਚ ਠੋਕ ਦਿੱਤਾ। ਜਿਸ ਨੇ ਪੈਰੀਂ ਹੱਥ ਲਾ ਦਿੱਤਾ ਉਸ ਨੇ ਭਾਵੇਂ ਸਟੇਟ ਦਾ ਕਿੰਨਾ ਵੀ ਰੁਪਿਆ ਦੇਣਾ ਹੋਵੇ ਉਸ ਨੂੰ ਬਚਾ ਲਿਆ। ਜਿਹੜੀ ਇਨ੍ਹਾਂ ਨੇ ਐਸ਼ੋਰੇਂਸ ਦਿਤੀ ਹੈ ਉਸ ਦਾ ਟਕਾ ਭਰ ਵੀ ਮੁੱਲ ਨਹੀਂ ਹੈ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਚੇਅਰਮੈਨ ਸਾਹਿਬ, ਸਰਦਾਰ ਲਛਮਣ ਸਿੰਘ ਦੀਆਂ ਗੱਲਾਂ ਤੇ ਬਿਲਕੁਲ ਇਤਬਾਰ ਨਾ ਕਰਨਾ। ਇਨ੍ਹਾਂ ਦੀ ਤਾਂ ਉਹ ਗੱਲ ਹੈ—

ਇਕ ਦਏ ਗਾਲ੍ਹ, ਇਕ ਦਏ ਮਿਹਣੇ,
ਇਹ ਨਨਾਣ ਭਾਬੀ ਵਿਚੋਂ ਸਕੀਆਂ ਨੇ।

**ਸਰਦਾਰ ਲਛਮਣ ਸਿੰਘ ਗਿਲ** : ਤੇਰੇ ਵਰਗੇ ਆਦਮੀਆਂ ਜਿਨ੍ਹਾਂ ਨੇ ਆਪਣਾ ਕਮ ਕਰ-ਵਾਉਣਾ ਹੁੰਦਾ ਹੈ ਉਹ ਖੁਸ਼ਾਮਦ ਕਰਦੇ ਹਨ। ਮੈਂ ਉਸ ਦਾ ਸਾਥੀ ਹਾਂ ਜਿਸ ਦੇ ਮਨ ਵਿਚ ਪੰਜਾਬ ਦੇ ਜ਼ਿਮੀਂਦਾਰਾਂ ਲਈ ਦਰਦ ਹੈ। ਜੇ ਕਰ ਪ੍ਰਤਾਪ ਸਿੰਘ ਨੇ ਜ਼ਿਮੀਂਦਾਰ ਦੇ ਘਰ ਜਨਮ ਲਿਆ ਹੈ ਅਤੇ ਇਸ ਦੇ ਮਨ ਵਿਚ ਜ਼ਿਮੀਂਦਾਰਾਂ ਲਈ ਦਰਦ ਹੈ ਤਾਂ ਸਾਡਾ ਇਨ੍ਹਾਂ ਦਾ ਸਾਥ ਹੈ। ਵਰਨਾ ਇਸ ਦੇ ਅਸੀਂ ਸਖਤ ਖਿਲਾਫ ਹਾਂ ਐਤੇ ਕਿਸੇ ਕਿਸਮ ਦਾ ਕਦਮ ਉਠਾਉਣ ਵਿਚ ਗੁਰੇਜ਼ ਨਹੀਂ ਕਰਾਂਗੇ। ਇਕ ਤਰਫ ਤਾਂ ਲੁਧਿਆਣੇ ਵਿਚ ਕਰੋੜਾਂ ਰੁਪਏ ਖਰਚ ਕੇ ਡੀਵੈਲਪਮੈਂਟ ਕਰਾਈ ਹੈ ਅਤੇ ਦੂਸਰੀ ਤਰਫ ਦੇ ਲੋਕਾਂ ਦਾ ਖੂਨ ਨਿਚੋੜ ਲਿਆ ਹੈ। ਇਨ੍ਹਾਂ ਦਾ ਕੋਈ ਇਤਬਾਰ ਨਹੀਂ ਕੀਤਾ ਜਾ ਸਕਦਾ। ਲੋਕ ਇਨ੍ਹਾਂ ਦੀ ਖੁਸ਼ਾਮਦ ਕਰਦੇ ਹਨ......

**Mr. Chairman** : I would request the hon. Member not to cast aspersion on another hon. Member.

**Sardar Lachhman Singh Gill** : I do not want to do that.

**Mr. Chairman** : The hon. Member should kindly withdraw those words. This sort of practice will not be encouraged.

**ਸਰਦਾਰ ਲਛਮਣ ਸਿੰਘ ਗਿੱਲ** : ਠੀਕ ਹੈ ਚੇਅਰਮੈਨ ਸਾਹਿਬ, ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਵਿਦਡਰਾ ਕਰਦਾ ਹਾਂ।

**Mr. Chairman** : The hon. Members should avoid using such expressions.

**Sardar Prem Singh Prem** : I concede that what I said was not a point of order. It was said in a humorous way. ਮੈਂ ਤਾਂ ਇਹੋ ਕਿਹਾ ਹੈ.........।

*(Interruptions and the observations made by the hon. Member were not clearly audible.)*

**ਸਰਦਾਰ ਲਛਮਣ ਸਿੰਘ ਗਿਲ** : ਇਨ੍ਹਾਂ ਦੇ ਵਾਅਦਿਆਂ ਦਾ ਇਤਬਾਰ ਨਹੀਂ ਕੀਤਾ ਜਾ ਸਕਦਾ। ਇਸ ਵਾਸਤੇ ਮੈਂ ਕਹਾਂਗਾ ਕਿ ਇਨ੍ਹਾਂ ਵਾਅਦਿਆਂ ਤੇ ਖੁਸ਼ਾਮਦ ਪਸੰਦ ਲੋਕਾਂ ਤੇ, ਜੋ ਵਾਅਦੇ ਕਰਕੇ ਸਿਰਫ ਜ਼ਬਾਨੀ ਗੱਲਾਂ ਕਰਦੇ ਹਨ, ਉਨ੍ਹਾਂ ਉਤੇ ਕੋਈ ਇਤਬਾਰ ਨਹੀਂ ਕਰਨਾ ਚਾਹੀਦਾ। ਜੋ ਗਲਾਂ ਕੀਤੀਆਂ ਹਨ ਇਹ ਕਾਨੂੰਨ ਦਾ ਪਾਰਟ ਨਹੀਂ। ਮੈਂ ਕਹਾਂਗਾ ਕਿ ਇਨ੍ਹਾਂ ਬਾਰੇ ਐਕਟ ਵਿਚ ਵੀ ਪ੍ਰੋਵੀਜ਼ਨ ਹੋਣਾ ਚਾਹੀਦਾ ਹੈ। ਜਦ ਤਕ ਐਕਟ ਵਿਚ ਪ੍ਰੋਵੀਜ਼ਨ ਨਹੀਂ ਆਉਂਦਾ ਇਹ ਲੋਕਾਂ ਦੀ ਅਨਪੜ੍ਹਤਾ ਦਾ ਨਜ਼ਾਇਜ਼ ਫਾਇਦਾ ਉਠਾਉਣਾ ਚਾਹੁੰਦੇ ਹਨ। ਇਸ ਵਾਸਤੇ ਮੈਂ ਜ਼ੋਰਦਾਰ ਸ਼ਬਦਾਂ ਵਿਚ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ। ਅਗਰ ਚੀਫ ਮਨਿਸਟਰ ਚਾਹੁੰਦਾ ਹੈ ਜਾਂ ਕਿਸੇ ਵੀ ਦੂਜੇ ਦੋਸਤਾਂ ਦੇ ਦਿਲ ਵਿਚ ਉਨ੍ਹਾਂ ਲਈ ਹਮਦਰਦੀ ਹੈ ਤਾਂ ਇਨ੍ਹਾਂ ਗੱਲਾਂ ਵਾਸਤੇ ਬਿਲ ਵਿਚ ਪ੍ਰੋਵੀਜ਼ਨ ਲਿਆਉਣ, ਜੋ ਜੋ ਜ਼ਬਾਨੀ ਤੌਰ ਤੇ ਐਸ਼ੋਰੇਂਸਿਜ਼ ਦਿੱਤੀਆਂ ਹਨ ਉਨ੍ਹਾਂ ਨੂੰ

ਕਾਨੂੰਨ ਦਾ ਹਿੱਸਾ ਬਣਾਇਆ ਜਾਵੇ, ਨਹੀਂ ਤਾਂ ਮੁਲਕ ਵਿਚ ਇਹ ਪ੍ਰੈਕਟਿਸ ਬਣ ਗਈ ਹੈ ਕਿ ਅਸੈਂਬਲੀ ਵਿਚੋਂ ਕਾਨੂੰਨ ਨੂੰ ਪਾਸ ਕਰਵਾਕੇ ਕੋਈ ਇਕੋ ਆਦਮੀ ਡਿਕਟੇਟਰਾਨਾ ਤਰੀਕੇ ਨਾਲ, ਜਿਸ ਤਰ੍ਹਾਂ ਦਿਲ ਵਿਚ ਆਵੇ, ਆਰਡਰ ਜਾਰੀ ਕਰ ਦਿੰਦਾ ਹੈ। ਜੋ ਚੀਜ਼ ਉਸ ਨੂੰ ਸੂਟ ਕਰਦੀ ਹੈ ਲਾਗੂ ਹੋ ਜਾਂਦੀ ਹੈ ਜੋ ਸੂਟ ਨਹੀਂ ਕਰਦੀ ਲਾਗੂ ਨਹੀਂ ਹੁੰਦੀ। ਇਹ ਗਲਤ ਤਰੀਕਾ ਹੈ। ਇਸ ਵਾਸਤੇ ਮੈਂ ਇਸ ਬਿਲ ਦੀ ਸਖਤ ਮੁਖਾਲਫਤ ਕਰਦਾ ਹਾਂ।

**ਕਾਮਰੇਡ ਬਾਬੂ ਸਿੰਘ ਮਾਸਟਰ** : ਆਨ ਏ ਪੁਆਇੰਟ ਆਫ ਆਰਡਰ ਸਰ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਖੁਸ਼ਾਮਦ ਪਸੰਦ ਲਫਜ਼ ਕਿਵੇਂ ਅਨਪਾਰਲੀਮੈਂਟਰੀ ਹੈ।

**Mr. Speaker** : I agree that strictly speaking it may not be unparliamentary but it does not look nice to use such like expressions.

**पंडित मोहन लाल दत्त (अम्ब)** : चेयरमैन साहिब, हमें तो यह गिला रहा है कि यह सरकार बड़े बड़े मालिकों के साथा बड़ी हमदर्दी रखती रही है और बहुत ढिल्ल करती रही है। उन्हीं के मुफाद का ख्याल करती रही है। जो तकावी लोन्ज़ के एरियर्ज़ थे उन की वसूली के बारे भी बहुत ढील करती रही है। यह बिल लाने का मकसद यह है कि जिस से हमारी सरकार का रुपया, ग़रीब का जो रुपया सरकार के खज़ाने में है, वह खर्च हो। जो रीक्लेमेशन हुई है और रुपया लोग देते नहीं इसका कारण भी सरकार की ढील है कि रुपया दबादब दे दिया जाए। उसमें पुलिटीकल प्रैशर चलता है। यही वजह है कि बड़े बड़े लैंड-लार्ड्ज़ के ऊपर पैसे चढ़े हुए हैं। अब वादा दिया गया है कि इस तरफ सख्त कदम उठाए जाएंगे।

मैं समझता हूं कि जो अविश्वास का वातावरण बन गया है यह दूर होना चाहिए। इन का हम पर विश्वास नहीं और हम इन पर विश्वास नहीं करते। मैं समझता हूं कि इस तरह की जो अविश्वास की भावना है और जो राईवेलरी चलती है, यह मेरे ख्याल में अब कम होनी चाहिए। अगर यह भावना चलती रही तो सब कुछ ठप ही पड़ा रहेगा कोई डीवैलपमेंट नहीं होगी और रौलागौला ही पड़ता रहेगा। मैं समझता हूं कि जिस प्रेमभाव के साथ चीफ मनिस्टर साहिब ने अपनी पोज़ीशन वाजेह की है उसमें किसी को कोई जिद नहीं करनी चाहिए। उन्हें भी यही चाहिए कि हमें कान्फीडैंस में लेकर जो बुनियादी असूल हैं उन को सामने रखकर मसले को हल करने को कोशिश करनी चाहिए।

**ਚੌਧਰੀ ਦਰਸ਼ਨ ਸਿੰਘ** : ਮੈਂ ਇਕ ਪ੍ਰਪੋਜ਼ਲ ਦੇਣੀ ਚਾਹੁੰਦਾ ਹਾਂ।

**ਮੁਖ ਮੰਤਰੀ** : ਪ੍ਰਪੋਜ਼ਲ ਤਾਂ ਕਿਸੇ ਨੇ ਮੰਨਣੀ ਨਹੀਂ। (ਵਿਘਨ) ਮੇਰਾ ਦਿਲ ਕਰਦਾ ਸੀ ਕਿ ਜਵਾਬ ਦਿਆਂ। ਪਰ ਨਹੀਂ ਦਿੰਦਾ। ਐਨਾ ਕਹਾਂਗਾ ਕਿ ਜੇ ਮਗਰਮੱਛ ਦੇ ਅਾਂਸੂ ਵੇਖੇ ਜੇ ਤੇ ਭਈ! ਮੱਛੀ ਦੇ ਅਾਂਸੂ ਵੀ ਵੇਖ ਲਿਆ ਜੇ।

**श्री सभापति** : गिल जी का आप के साथ प्रेम है। कुछ ऐसा कह दें तो आप गुस्सा न करें। (Sardar Lachhman Singh Gill has got affection for the Chief Minister. Therefore, he should not mind his words.)

**Mr. Chairman** : Question is—

That the Punjab Reclamation of Land (Amendment) Bill, 1964, be passed.

[Mr. Chairman]

*After ascertaining the votes of the Members present by voices Mr. Chairman gave an opinion. The opinion was challanged. After asking the Members who were for "Ayes" to rise in their places, the question was carried.*

*The motion was declared carried.*

## THE PUNJAB PANCHAYAT SAMITIS AND ZILA PARISHADS (AMENDMENT) BILL, 1964

**Chief Minister** (Sardar Partap Singh Kairon) : Sir I beg to move:

That the Punjab Panchayat Samitis and Zila Parishads (Amendment) Bill, as reported by the Regional Committces, be taked into consideration.

**Mr. Chairman :** Motion moved :

That the Punjab Panchayat Samitis and Zila Parishads (Amendment) Bill, as reported by the Regional Committees be taken into consideration.

**कामरेड राम चन्द्र (नूरपुर):** चेयरमैन साहिब, यह एक अहम बिल है, लेकिन जैसा कि यहां पर दस्तूर है, जो चीज़ किसी के वहम में आ गई उसे यहां लाकर हाऊस में पेश कर दिया और ब्रूट मैजारिटी के ज़ोर से पास करवा लिया। जैसा कि अभी अभी यहां पर चीफ मनिस्टर साहिब ने फ़रमाया था कि आप की प्रपोज़ल नहीं मानी जाएगी, आपोज़ीशन एक माइनारिटी में है, और नारमली ऐसा होना ही चाहिए, इसलिए उन की तरफ से लाई गई किसी अच्छी बात की तरफ भी ध्यान नहीं दिया जाता। नतीजा यह होता है कि चूंकि ड्राफ्टिंग सोच समझ कर नहीं की गई होती इसलिए आप ने देखा कि जो कानून बनते हैं उन में एक के बाद एक कई तरामीम होती रहती हैं। पिछले पांच छ: साल के अरसा में आप देख लीजिए कि टैनैंसी ऐक्ट में किस कदर अमेंडमेंट्स हुईं। पंजाब पंचायत समिति और ज़िला परिषद् ऐक्ट बना, ग्राम पंचायत ऐक्ट बना, उन में भी आप देख लीजिए कि बार बार तरामीम आती है। क्यों ऐसा होता है? जैसा कि मैंने पहिले अर्ज़ किया, बिल बनाते वक्त अच्छी तरह से सोच विचार नहीं की जाती। जल्दबाज़ी में बातें की जाती हैं। उसका नतीजा यह होता है कि हाऊस की बार बार मीटिंग होती है, टाईम वेस्ट होता है और पब्लिक का रुपया इन बातों पर फ़ज़ूल ज़ाया होता है। आप अन्दाज़ा लगाएं कि असेम्बली की एक रोज की मीटिंग पर कोई 15,400 रुपया खर्च आता है।

**चौधरी मुख्तयार सिंह मलिक :** आन ए प्वायंट आफ आर्डर, सर। मेरा पुआयंट आफ अर्डर यह है कि कामरेड राम चन्द्र जी ने फ़रमाया कि ब्रूट मैजारिटी की वजह से बिल पास कर दिए जाते है। बात यह है कि रस्सी तो जल गई लेकिन उसके बल अभी भी नहीं गए। ब्रूट मैजारिटी से तो वह निकल आए लेकिन राए तो वह भी अभी उन के साथ देते हैं। पिछले ही बिल पर उन्होंने क्या किया था?

**Mr. Chairman :** It is no point of order.

**कामरेड राम चन्द्र :** चेयरमैन साहिब, मुझे इस बात का कोई जवाब देने की ज़रूरत नहीं और वह इस वास्ते कि मेरे विचारों का सब को पता है। मैं पब्लिक एकाऊंट्स कमेटी का दो साल चेयरमैन रहा हूं और हम पब्लिक एकाऊंट्स कमेटी में इस बात पर ज़ोर देते रहे हैं कि जो बकायाजात हैं वह वसूल होने चाहिएं।

**श्री सभापति :** चौधरी मुख्तियार सिंह भी आप के साथ उस कमेटी के मेम्बर रहे हैं। (Chaudhri Mukhtiar Singh has also been serving on that Committee along with the hon. Member.)

**कामरेड राम चन्द्र :** ठीक है कि बड़े बड़े ज़मींदार है जिन के पास जमीनें हैं लेकिन क्योंकि यह सही बिल था इसलिए उसको स्पोर्ट किया। इस बात पर मैं बहस में नहीं जाना चाहिता लेकिन my support to that Bill is there. तो मैं ज़िक्र कर रहा था कि .... (विघ्न)

**Mr. Chairman :** I would request the hon. Members not to interrupt please.

**कामरेड राम चन्द्र :** तो मैं यह कह रहा था कि क्योंकि अच्छी तरह से सोच विचार कर बिल्ज़ को नहीं लाया जाता रहा इसी लिए एक के बाद दूसरी अमेंडमैंट्स आती रही हैं। इसी तरह यह बिल भी हमारे सामने पेश किया गया है। इस पर जो दो चार ज़रुरी कहने वाली बातें हैं वही मैं इस मौके पर कहना चाहूंगा।

सब से पहले मैं आप का ध्यान क्लाज 2 की तरफ दिलाना चहता हूं। आप जरा गौर फरमाइए, इसमें लिखा है :

> "2. In clause (b) of Section 6 of the Punjab Panchayat Samitis and Zila Parishads Act, 1961 (........) for the words "is in the employment of" the words "is a whole-time salaried servant of" shall be substituted.

इसके मानी यह हुए कि पंचायत समितियों की जो इलैक्शन होगी उन में कोई आदमी जो पंचायत समितियों के मातहत काम कर रहे होंगे, वह भी हिस्सा ले सकेंगे। मैं समझता हूं कि यह एक बहुत गलत दस्तूर होगा। मिसाल के तौर पर आज एक आदमी पंचायतों में मुंशी वगैरा का काम करता है। वह मुंशी रहते हुए भी इलैक्शन में हिस्सा ले सकेगा। अगर इस पोज़ीशन को मान लिया गया तो मैं समझता हूं कि वहां पर डिसिप्लन नहीं रह सकेगा। तो मैं उन आदमियों को, जो होल टाइम सैलरीड एम्पलाई नहीं होते, इस तरह से इलेक्शन में हिस्सा लेने का अधिकार देना एक गलत दस्तूर समझता हूं।

इस से आगे सेक्शन 4 में लिख है कि अपीलें डिप्टी कमिश्नर के पास जाएंगी और अगर उस के पास टाइम कम होगा तो वह दूसरे गज़िटिड अफसरों के पास उन्हें भेज सकेगा। गवर्नमैंट ने इस बिल की स्टेटमेंट आफ़ आबजेक्टस एण्ड रीज़न्ज़ में कहा है कि अपीलें इतनी ज़्यादा तादाद में होती हैं कि डिप्टी कमिश्नर के पास उन्हें सुनने के लिए वक्त ही नहीं होता। इस लिए मैं यह कहना चाहता हूं कि इस से तो बेहतर है कि यहां इस की बजाए यह कर दिया जाए कि वह अपीलें एस० डी० ओ० सुनेगा ताकि गावं के लोगों को डिप्टी कमिश्नर के पास जाना ही न पड़े और वह सीधे एस० डी० ओ० के पास जा सकेंगे जो उन के नज़दीक होता है और वह ही उन की अपीलें सुन लेगा और उन का फैसला कर सकेगा।

इसी तरह से इस बिल में एक क्लाज़ आती है। मैं इस क्लाज़ के खिलाफ हूं। इस की वजह यह है कि इस में कहा गया है कि पंचायत समिति की मियाद अब तीन साल की बजाए पांच साल हो जाएगी। इस बारे में मेरी राय यह है कि क्योंकि पंचायत समिति के मेम्बर बहुत छोटे एरिया पर तजरुबा करते हैं कोई ऐसा लम्बा काम नहीं होता जो तीन सालसे पूर्ण न हो। यह ठीक है कि पंचायती राज की यह रूट है लेकिन पंचायतें अभी ठीक तरह से काम नहीं

[कामरेड राम चन्द्र]

करने लगीं। जो इन का मुदा है कि लोकल हालात के बारे में सही सोचना और उन के बारे में सही फैसले करना वह मुदा अभी पूरा नहीं हुआ। इस लिए मेरी राए है कि मौजूदा हालात में इन की मियाद पांच साल नहीं करनी चाहिए और जो मौजूदा तरीका है तीन साल के बाद इलेक्शन कराने का वही जारी रहना चाहिए। ऐसे इस बिल में आगे जा कर कहा गया है—

"and different dates may be appointed for different areas or for different Panchayat Samitis or Zila Parishads or groups thereof."

इलेक्शन के लिए, चेयरमैन साहब, आप को याद होगा कि जब हमारे विधान बनने के बाद यहां इलेक्शन हुए तो उस में बहुत ज्यादा तारीखें होती थीं और कई कई दिनों तक इलेक्शन चलते रहते थे जिस से लोगों को तकलीफें हुई। उस के बाद असैम्बली इलेक्शन के लिए यह कोशिश की गई कि सारे सूबे के लिए युनीफार्म तारीख रखी जाए। लेकिन इस बिल में यह जो क्लाज़ है इस के मुताबिक एक ही ज़िले में मुख्तलिफ तारीखें मुकर्रर होंगी जिस से मैं समझता हूं कि कई मुश्किलात आएंगी और झगड़े होंगे। इस लिए मैं समझता हूं कि अगर युनीफार्म डेट वाली प्रोवीजन इस में कर दी जाए तो उस से लोगों को आसानी रहेगी। इलेक्शन का झंझट जो है वह लम्बा होने की बजाए मुख्तसर होना चाहिए।

इसी तरह से क्लाज़ 7 में लिखा है—

The power of holding a general election or making a Co-option under this section may be exercised by the Government from time to time so that a period of not less than five years shall intervene between any two consecutive elections or co-options.

तो इस के मुताल्लिक पहले जो मैं ने कहा है वही दोबारा मैं कहना चाहता हूं कि बजाए पांच साल के तीन साल इस बिल में हर जगह पर कर दिया जाए। क्योंकि पंचायत समितियों में जो नुकायस पैदा होते हैं और कई तरह की खराबियां पैदा होती हैं उन के दूर करने का यही तरीका है कि चुनाव जल्द हों। यह इब्तदाई जम्हूरी अदारे हैं इस लिए इन की मियाद पांच साल की बजाय अभी 3 साल ही रहने देनी चाहिए।

**ਸਰਦਾਰ ਤਾਰਾ ਸਿੰਘ ਲਾਇਲਪੁਰੀ** (ਨਾਗੋਕੇ, ਐਸ. ਸੀ.): ਚੇਅਰਮੈਨ ਸਾਹਿਬ, ਬਲਾਕ ਸਮਿਤੀਆਂ ਦੇ ਬਾਰੇ ਅਜ ਹਾਊਸ ਵਿਚ ਬਿਲ ਪੇਸ਼ ਹੈ ......।

**ਕਾਮਰੇਡ ਮੱਖਣ ਸਿੰਘ ਤਰਸਿੱਕਾ**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਇਸ ਬਿਲ ਤੇ ਡਿਸਕਸ਼ਨ ਤੋਂ ਪਹਿਲਾਂ ਆਪ ਦੀ ਰੂਲਿੰਗ ਇਸ ਬਾਰੇ ਚਾਹੁੰਦਾ ਹਾਂ ਕਿ ਇਸ ਬਿਲ ਬਾਰੇ ਪੰਜਾਬੀ ਰਿਜਨਲ ਕਮੇਟੀ ਵਿਚ ਕਈ ਅਮੈਂਡਮੈਂਟਸ ਸਰਬ-ਸੰਮਤੀ ਨਾਲ ਮਨਜ਼ੂਰ ਕੀਤੀਆਂ ਗਈਆਂ ਸਨ, ਉਨ੍ਹਾਂ ਦੀ ਇਸ ਬਿਲ ਵਿਚ ਕੀ ਪੋਜ਼ੀਸ਼ਨ ਹੈ ?

**ਮੁਖ ਮੰਤਰੀ**: ਤੁਸੀਂ ਦੇਖਿਆ ਹੋਵੇਗਾ ਕਿ ਮੈਂ ਬਿਲ ਵੀ ਇਥੇ ਉਸ ਸ਼ਕਲ ਵਿਚ ਮੂਵ ਕੀਤਾ ਹੈ ਜਿਸ ਸ਼ਕਲ ਵਿਚ ਪੰਜਾਬੀ ਰਿਜਨਲ ਕਮੇਟੀ ਨੇ ਸਿਫਾਰਿਸ਼ ਕੀਤੀ ਸੀ। ਮੈਂ ਇਸ ਲਈ ਇਹ ਹੀ ਕਿਹਾ ਹੈ ਕਿ ਜਿਸ ਸ਼ਕਲ ਵਿਚ ਪੰਜਾਬ ਰਿਜਨਲ ਕਮੇਟੀ ਨੇ ਇਸ ਬਿਲ ਨੂੰ ਭੇਜਿਆ ਹੈ ਉਸ ਨੂੰ ਪਾਸ ਕੀਤਾ ਜਾਵੇ।

**Mr. Chairman**: I have told the House that the Chief Minister has moved that the Punjab Panchayat Samitis and Zila Parishads (Amendment) Bill, as reported by the Regional Committees, be taken into consideration.

I would request the hon. Members to keep in view the reports of the Regional Committees while speaking because they have also been circulated to the Hon. Members.

**ਸਰਦਾਰ ਤਾਰਾ ਸਿੰਘ ਲਾਇਲਪੁਰੀ**: ਚੇਅਰਮੈਨ ਸਾਹਿਬ, ਇਸ ਵੇਲੇ ਜੋ ਬਿਲ ਹਾਊਸ ਦੇ ਸਾਹਮਣੇ ਪੇਸ਼ ਹੈ ਉਸ ਦੇ ਮੁਤੱਲਿਕ ਕਾਮਰੇਡ ਰਾਮ ਚੰਦਰ ਨੇ ਆਪਣੇ ਖਿਆਲਾਤ ਪਰਗਟ ਕੀਤੇ ਹਨ। ਮੈਂ ਵੀ ਸਮਝਦਾ ਹਾਂ ਔਰ ਅਨੁਭਵ ਕਰਦਾ ਹਾਂ ਕਿ ਜਿਤਨੇ ਵੀ ਬਿਲ ਇਸ ਹਾਊਸ ਵਿਚ ਆਉਂਦੇ ਹਨ ਉਹ ਪੁਲਿਟੀਕਲ ਨੁਕਤਾ ਨਿਗਾਹ ਤੋਂ ਬਣਾ ਕੇ, ਡਰਾਫਟ ਕਰ ਕੇ ਪੇਸ਼ ਕੀਤੇ ਜਾਂਦੇ ਹਨ। ਇਸ ਵੇਲੇ ਇਹ ਜੋ ਬਿਲ ਪੇਸ਼ ਹੈ, ਇਸ ਵਿਚ ਦਿੱਤੀਆਂ ਗਈਆਂ ਕਈ ਗੱਲਾਂ ਦੇ ਮੈਂ ਨਾਲ ਹਾਂ, ਜਿਸ ਤਰ੍ਹਾਂ ਪੰਚਾਇਤ ਸੰਮਿਤੀਆਂ ਦੀ ਮਿਆਦ ਤਿੰਨ ਸਾਲ ਤੋਂ ਵਧਾ ਕੇ ਪੰਜ ਸਾਲ ਵਾਸਤੇ ਕਿਹਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਠੀਕ ਹੈ ਕਿਉਂਕਿ ਕੋਈ ਪੰਚਾਇਤ ਸਮਿਤੀ ਜੋ ਕੋਈ ਡੀਵੈਲਪਮੈਂਟ ਦੇ ਕੰਮ ਕਰਨਾ ਚਾਹੇ ਤਾਂ ਉਸ ਨੂੰ ਪੂਰਾ ਕਰਨ ਲਈ ਤਿੰਨ ਸਾਲ ਦਾ ਸਮਾਂ ਥੋੜ੍ਹਾ ਹੈ। ਇਹ ਪੰਜ ਸਾਲ ਹੀ ਹੋਣਾ ਚਾਹੀਦਾ ਹੈ। ਉਹ ਕਿਸੇ ਡੀਵੈਲਪਮੈਂਟ ਦੇ ਕੰਮ ਨੂੰ ਤਿੰਨਾਂ ਸਾਲਾਂ ਵਿਚ ਕੰਪਲੀਟ ਨਹੀਂ ਕਰ ਸਕਦੀ। ਫਿਰ ਇਸ ਬਿਲ ਵਿਚ ਨਾਮਜ਼ਦਗੀਆਂ ਬਾਰੇ ਜੋ ਪਰੋਵੀਜ਼ਨ ਕੀਤੀ ਗਈ ਹੈ, ਉਹ ਮੈਂ ਗਲਤ ਸਮਝਦਾ ਹਾਂ ਕਿਉਂਕਿ ਅਸੀਂ ਮਹਿਸੂਸ ਕਰਦੇ ਹਾਂ ਕਿ ਇਹ ਪੁਲਿਟੀਕਲ ਅਗਰਾਜ਼ ਲਈ ਰਖੀ ਗਈ ਹੈ। ਮੈਂ ਸਮਝਦਾ ਹਾਂ ਕਿ ਜੇ ਕਿਸੇ ਜ਼ਿਲ੍ਹਾ ਪਰੀਸ਼ਦ ਵਿਚ ਜਾਂ ਪੰਚਾਇਤ ਸਮਿਤੀ ਵਿਚ ਇਨ੍ਹਾਂ ਦੀ ਪਾਰਟੀ ਮਾਈਨਾਰਿਟੀ ਵਿਚ ਹੋਵੇਗੀ ਤਾਂ ਇਹ ਕੁਝ ਆਪਣੇ ਆਦਮੀ ਨਾਮਜ਼ਦ ਕਰਕੇ ਮੈਜਾਰਿਟੀ ਬਣਾ ਲੈਣਗੇ। ਇਸ ਲਈ ਮੈਂ ਸਮਝਦਾ ਹਾਂ ਕਿ ਨਾਮਜ਼ਦਗੀ ਕਰਨ ਦੀ ਥਾਂ ਸਿੰਗਲ ਟਰਾਂਸਫਰੇਬਲ ਵੋਟ ਦੇ ਤਰੀਕੇ ਨਾਲ ਮੈਂਬਰ ਚੁਣ ਲਏ ਜਾਣ। ਨਾਮਜ਼ਦਗੀ ਨਾਲ ਪੁਲਿਟੀਕਲ ਕੁਰਪਸ਼ਨ ਪੈਦਾ ਹੁੰਦੀ ਹੈ। ਇਸ ਲਈ ਮੈਂ ਇਸ ਧਾਰਾ ਦੀ ਮੁਖਾਲਫਤ ਕਰਦਾ ਹਾਂ ਔਰ ਕਹਿੰਦਾ ਹਾਂ ਕਿ ਇਸ ਦੀ ਬਜਾਏ ਸਿੰਗਲ ਟਰਾਂਸਫਰੇਬਲ ਵੋਟ ਦਾ ਤਰੀਕਾ ਅਪਣਾਉਣਾ ਚਾਹੀਦਾ ਹੈ। (ਵਿਘਨ)।

**Mr. Chairman** : I would request the hon. Members to maintain decorum in the House and to allow the hon. Member to speak uninterrupted.

**ਸਰਦਾਰ ਤਾਰਾ ਸਿੰਘ ਲਾਇਲਪੁਰੀ**: ਇਸ ਤੋਂ ਬਾਅਦ ਇਸ ਬਿਲ ਰਾਹੀਂ ਇਹ ਲੋਕਲ ਬਾਡੀਜ਼ ਦੇ ਐਂਪਲਾਈਜ਼ ਨੂੰ ਵੋਟ ਦੇਣ ਦਾ ਰਾਈਟ ਦੇਣਾ ਚਾਹੁੰਦੇ ਹਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਇਹ ਰਾਈਟ ਦੇਣਾ ਕੋਈ ਮਾੜੀ ਗੱਲ ਨਹੀਂ ਹੈ ਕਿਉਂਕਿ ਜਨਰਲ ਇਲੈਕਸ਼ਨ ਵਿਚ ਵੀ ਤਾਂ ਉਹ ਹਿੱਸਾ ਲੈਂਦੇ ਹਨ। (ਵਿਘਨ)। ਉਨ੍ਹਾਂ ਨੂੰ ਮੈਂਬਰ ਬਨਣ ਦਾ ਹੱਕ ਨਹੀਂ ਹੋਣਾ ਚਾਹੀਦਾ ਪਰ ਵੋਟ ਦੇਣ ਦਾ ਹੱਕ ਹੋਣਾ ਚਾਹੀਦਾ ਹੈ। (ਵਿਘਨ)।

**ਸਰਦਾਰ ਗੁਰਦਿਆਲ ਸਿੰਘ ਢਿੱਲੋਂ**: ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਅਰਜ਼ ਕਰਦਾ ਹਾਂ ਕਿ ਇੰਟਰਪਸ਼ਨਜ਼ ਇਤਨੀਆਂ ਜ਼ਿਆਦਾ ਹਨ ਕਿ ਅਸੀਂ ਜਿਹੜੇ ਲਾਗੇ ਬੈਠੇ ਹਾਂ, ਸਾਨੂੰ ਵੀ ਕੁਝ ਸੁਣਾਈ ਨਹੀਂ ਦਿੰਦਾ। (ਵਿਘਨ) ਉਹ ਮੈਂਬਰ ਸਾਡੇ ਹਨ, ਜੋ ਉਨ੍ਹਾਂ ਦੀ ਮਰਜ਼ੀ ਆਏ ਕਹਿ ਸਕਦੇ ਹਨ।

**Mr. Chairman** : I have already requested the hon. Members not to interrupt the hon. Member who is speaking.

**ਸਰਦਾਰ ਤਾਰਾ ਸਿੰਘ ਲਾਇਲਪੁਰੀ**: ਫਿਰ ਇਸ ਵਿਚ ਡਿਪਟੀ ਕਮਿਸ਼ਨਰ ਨੂੰ ਅਪੀਲਾਂ ਸੁਣਨ ਦਾ ਰਾਈਟ ਦਿੱਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਹ ਵੀ ਇਕ ਐਸੀ ਚੀਜ਼ ਹੈ ਜਿਸ

[ਸਰਦਾਰ ਤਾਰਾ ਸਿੰਘ ਲਾਇਲਪੁਰੀ]

ਨਾਲ ਪੁਲਿਟੀਕਲ ਇੰਟਰਫ਼ੀਅਰੰਸ ਹੋ ਸਕਦੀ ਹੈ। ਮੈਂ ਸਮਝਦਾ ਹਾਂ ਕਿ ਅਪੀਲਾਂ ਸੁਣਨ ਦਾ ਰਾਈਟ ਕਮਿਸ਼ਨਰ ਪਾਸ ਹੀ ਰਹਿਣਾ ਚਾਹੀਦਾ ਹੈ ਕਿਉਂਕਿ ਇਸ ਤਰ੍ਹਾਂ ਪੁਲਿਟੀਕਲ ਕੁਰਪਸ਼ਨ ਪੈਦਾ ਹੋਣ ਦਾ ਖਤਰਾ ਹੈ। ਇਨ੍ਹਾਂ ਹਾਲਾਤ ਵਿਚ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ।

**ਪੰਡਤ ਮੋਹਨ ਲਾਲ ਦੱਤ** (ਅੰਬ): ਚੇਅਰਮੈਨ ਸਾਹਿਬ, ਮੈਂ ਕਾਂਗਰਸ ਰਾਜ ਦਾ ਬੜਾ ਵਿਰੋਧੀ ਹਾਂ ਮਗਰ ਮੈਂ ਇਹ ਮੰਨਦਾ ਹਾਂ ਕਿ ਕਾਂਗਰਸ ਰਾਜ ਨੇ ਇਕ ਦੋ ਗਲਾਂ ਬੜੀਆਂ ਚੰਗੀਆਂ ਕੀਤੀਆਂ ਹਨ। ਇਨ੍ਹਾਂ ਵਿਚੋਂ ਇਕ ਹੈ ਪੰਚਾਇਤੀ ਰਾਜ ਚਲਾਉਣ ਦਾ ਜੋ ਇਹ ਪ੍ਰਯਤਨ ਕਰ ਰਹੇ ਹਨ ਔਰ ਦੂਜੀ ਖਾਦੀ ਨੂੰ ਪਰੋਤਸਾਹਨ ਦੇਣ ਦੀ ਗੱਲ ਹੈ। ਇਹ ਦੋਵੇਂ ਗੱਲਾਂ ਇਨ੍ਹਾਂ ਨੇ ਮਹਾਤਮਾ ਗਾਂਧੀ ਵਾਲੀਆਂ ਚਲਾਈਆਂ ਹਨ। ਪਰ ਉਸ ਨੂੰ ਸਹੀ ਢੰਗ ਨਾਲ ਚਲਾਉਣ ਵਿਚ ਕੁਝ ਤਰੁਟੀਆਂ ਹਨ। ਉਹ ਮੈਂ ਆਪ ਦੇ ਜ਼ਰੀਏ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ।

ਇਹ ਪੰਚਾਇਤੀ ਰਾਜ ਅਸਲੀ ਮਾਅਨਿਆਂ ਵਿਚ ਰਾਮ ਰਾਜ ਵਲ ਇਕ ਕਦਮ ਹੈ, ਪਹਿਲੀ ਪੌੜੀ ਹੈ ਯਾਨੀ ਸੱਤਾ ਦਾ ਵਿਕੇਂਦਰੀਕਰਨ। ਮਹਾਤਮਾ ਜੀ ਦੇ ਵਿਚਾਰਾਂ ਅਨੁਸਾਰ ਚੰਗੀ ਡੈਮੋ-ਕਰੇਸੀ ਉਹ ਹੈ ਜਿਸ ਵਿਚ ਸਤਾ ਕੇਂਦਰਿਤ ਨਾ ਹੋਵੇ, ਚੰਦ ਆਦਮੀਆਂ ਦੇ ਹੱਥ ਵਿਚ ਨਾ ਹੋਵੇ ਬਲਕਿ ਲੋਕ ਖੁਦ ਆਪਣੀ ਕਿਸਮਤ ਦੇ ਆਪ ਮਾਲਕ ਹੋਣ। ਅਸੀਂ ਜੋ ਮਗਰਬ ਤੋਂ ਇਹ ਢਾਂਚਾ ਲਿਆ ਹੈ ਇਸ ਨੂੰ ਲੋਕ ਤੰਤਰ ਕਿਹਾ ਜਾਂਦਾ ਹੈ ਪਰ ਅਸਲ ਵਿਚ ਇਹ ਹੈ ਖੜਤੰਤਰ। ਕੁਝ ਆਦਮੀਆਂ ਦੇ ਹੱਥ ਵਿਚ ਤਾਕਤ ਆ ਜਾਂਦੀ ਹੈ ਅਤੇ ਉਹ ਖੜਤੰਤਰ ਚਲਾਉਂਦੇ ਰਹਿੰਦੇ ਹਨ। (ਤਾੜੀਆਂ)। ਕਿਸੇ ਨਾ ਕਿਸੇ ਤਰ੍ਹਾਂ ਹੇਰਾ ਫੇਰੀ ਨਾਲ ਗੱਦੀਆਂ ਕਾਇਮ ਰਖਦੇ ਹਨ। ਮੈਂ ਮੰਨਦਾ ਹਾਂ ਕਿ ਜੋ ਮਹਾਤਮਾ ਜੀ ਦੇ ਸੁਝਾਉ ਸਨ ਤੁਸੀਂ ਉਨ੍ਹਾਂ ਨੂੰ ਇਥੇ ਲਿਆਉਣ ਦਾ ਯਤਨ ਕਰਦੇ ਹੋ। ਇਸ ਲਈ ਮੈਂ ਤੁਹਾਨੂੰ ਮੁਬਾਰਕਬਾਦ ਦਿੰਦਾ ਹਾਂ। ਪੰਚਾਇਤੀ ਰਾਜ ਵਿਚ ਪਹਿਲੀ ਜੋ ਬੁਨਿਆਦੀ ਚੀਜ਼ ਹੈ ਉਹ ਹਨ ਲੋਕ। ਪੰਚ ਸਰਪੰਚ ਬਣ ਕੇ ਵੀ ਲੋਕ ਲਾਟ ਸਾਹਬ ਬਣ ਜਾਂਦੇ ਹਨ ਇਸ ਲਈ ਪੰਚਾ-ਇਤਾਂ ਦੀ ਥਾਂ ਵੀ ਗ੍ਰਾਮ ਸਭਾ ਨੂੰ ਹੀ ਸਾਰੇ ਅਧਿਕਾਰ ਹੋਣੇ ਚਾਹੀਦੇ ਹਨ। ਉਹ ਸਭਾ ਫੈਸਲਾ ਕਰੇ ਅਤੇ ਪੰਚਾਇਤ ਉਸ ਤੇ ਅਮਲ ਕਰੇ। ਇਕ ਐਗਜ਼ੈਕਟਿਵ ਕਮੇਟੀ ਜਿਹੀ ਸਮਝੋ। ਇਹ ਜੋ ਰਾਜੇ ਬਣੇ ਹੋਏ ਹਨ ਇਨ੍ਹਾਂ ਨੇ ਗ੍ਰਾਮ ਰਾਜ ਨੂੰ ਥੋੜੇ ਜਿਹੇ ਅਧਿਕਾਰ ਦਿੱਤੇ ਹਨ। ਪਰ ਰੀਸੋਰਸਿਜ਼ ਕੋਈ ਨਹੀਂ ਦਿਤੇ। ਪੰਚਾਇਤਾਂ ਨੂੰ ਕਿਹਾ ਇਹ ਇਖਤਿਆਰ ਤੁਹਾਨੂੰ ਦਿਤੇ ਤੁਸੀਂ ਡਿਵੈਲਪਮੈਂਟ ਕਰੋ ਪਰ ਰੀਸੋਰਸਿਜ਼ ਕੋਈ ਨਹੀਂ। ਪੰਚਾਇਤੀ ਰਾਜ ਵਿਚ ਉਸੇ ਤਰ੍ਹਾਂ ਲੋਕ ਤੰਤਰ ਵਾਲੀ ਇਲੈਕਸ਼ਨਾਂ ਦੀ ਬੀਮਾਰੀ ਵੀ ਲਿਆ ਰਹੇ ਹਨ। ਇਕ ਜੋ ਅੰਮ੍ਰਿਤ ਦਾ ਪਿਆਲਾ ਸੀ ਉਸ ਵਿਚ ਜ਼ਹਿਰ ਦੀ ਇਕ ਬੂੰਦ ਪਾ ਕੇ ਸਾਰੇ ਅੰਮ੍ਰਿਤ ਨੂੰ ਜ਼ਹਿਰ ਬਣਾ ਰਹੇ ਹਨ, ਇਹ ਜੋ ਤਿੰਨ ਸਾਲ ਦੀ ਥਾਂ ਪੰਜ ਸਾਲ ਦਾ ਅਰਸਾ ਰਖਿਆ ਗਿਆ ਹੈ ਇਹ ਠੀਕ ਕੀਤਾ ਹੈ। ਇਤਨੀਆਂ ਜ਼ਿਆਦਾ ਇਲੈਕਸ਼ਨਾਂ ਹਨ, ਅਸੈਂਬਲੀ ਇਲੈਕਸ਼ਨਾਂ, ਪੰਚਾਇਤ ਦੀਆਂ ਇਲੈਕਸ਼ਨਾਂ, ਸੰਮਿਤੀਆਂ ਅਤੇ ਜ਼ਿਲ੍ਹਾ ਬੋਰਡਾਂ ਦੀਆਂ ਇਲੈਕਸ਼ਨਾਂ ਕਿ ਇਹ ਤਾਂ ਇਕ ਇਲੈਕਸ਼ਨ-ਰਾਜ ਬਣ ਕੇ ਰਹਿ ਗਿਆ ਹੈ। ਇਲੈਕਸ਼ਨਾਂ ਵਾਲੀ ਬੀਮਾਰੀ ਤਾਂ ਘਟੋ ਘਟ ਹੋਣੀ ਚਾਹੀਦੀ ਹੈ। ਨਾਲ ਹੀ ਇਹ ਵੀ ਗਲ ਐਨਕਰੇਜ ਕੀਤੀ ਜਾਣੀ ਚਾਹੀਦੀ ਹੈ ਕਿ ਯੁਨਾਨੀਮਸ ਇਲੈਕਸ਼ਨਾਂ ਹੋਣ, ਸਰਵ ਸੰਮਿਤੀ ਨਾਲ ਹੋਣ। ਕਹਿੰਦੇ ਹਨ ਕਿ 'ਪੰਚ ਬੋਲੇ ਪਰਮੇਸ਼ਰ ਬੋਲੇ' ਉਨ੍ਹਾਂ ਦੀ ਰਾਇ ਤਾਂ ਪਰਮੇਸ਼ਰ ਦੀ ਆਵਾਜ਼ ਹੁੰਦੀ ਹੈ। ਇਥੇ ਤਾਂ ਪਹਿਲੇ ਹੀ ਬਹੁਤ ਭੇਦ ਭਾਵ ਹਨ, ਉਚ-ਨੀਚ ਦੇ, ਲੈਂਡਲਾਰਡ-ਟੈਨੈਂਟ ਦੇ, ਅਮੀਰ-ਗਰੀਬ, ਉਸ ਦੇ ਨਾਲ ਹੀ ਹੁਣ ਵਿਚ ਪਾਲਟਿਕਸ ਵੀ ਆ ਗਈ ਹੈ। ਸਰਵ-ਸੰਮਤੀ ਨਾਲ ਚੋਣਾਂ ਤਾਂ ਹੀ ਹੋ ਸਕਦੀਆਂ ਹਨ ਜੇ ਇਹ ਸਾਰੇ ਭੇਦ ਭਾਵ ਦੂਰ ਹੋਣਗੇ, ਇਕਨੌਮਿਕ ਸਟਰਕਚਰ ਠੀਕ ਹੋਵੇਗਾ। ਸੋਸ਼ਲਿਜ਼ਮ ਅਤੇ ਹੋਮੋਜੀਨੀਅਸ ਸੁਸਾਇਟੀ ਵੀ ਤਦ ਹੀ

ਬਣੇਗੀ। ਇਲੈਕਸ਼ਨਾਂ ਕਰਕੇ ਤਾਂ ਝਗੜੇ ਵਧ ਰਹੇ ਹਨ । ਫਿਰ ਇਕ ਪੈਟੀਸ਼ਨਾਂ ਦੀ ਬੀਮਾਰੀ ਵੀ ਨਾਲ ਰਖੀ ਹੋਈ ਹੈ। ਉਹ ਸਾਰਾ ਹੀ ਜ਼ਾਬਤਾ, ਪੀਪਲਜ਼ ਰੀਪਰੈਜ਼ੈਂਟੇਸ਼ਨ ਐਕਟ ਵਾਲਾ ਇਸ ਵਿਚ ਲਿਆਂਦਾ ਗਿਆ ਹੈ ਜਿਸ ਨਾਲ ਲੋਕਾਂ ਨੂੰ ਮੁਕਦਮੇਬਾਜ਼ੀ ਵਿਚ ਪਾ ਦਿੱਤਾ ਹੈ। ਇਹ ਰਾਮ ਰਾਜ ਨਹੀਂ ਇਹ ਤਾਂ ਹਰਾਮਰਾਜ ਹੈ । ਹੋਰ ਕਈ ਤਰੁਟੀਆਂ ਹਨ ਜੋ ਝਗੜੇ ਪੈਦਾ ਕਰਦੀਆਂ ਹਨ। ਸ਼ਾਮਲਾਤ ਵਾਲਾ ਕਾਨੂੰਨ ਵੀ ਲੰਗੜਾ ਅਤੇ ਝਗੜੇ ਪੈਦਾ ਕਰਨ ਵਾਲਾ ਕਾਨੂੰਨ ਹੈ। ਜ਼ਮੀਨ ਪੰਚਾਇਤਾਂ ਪਾਸ ਆਈ ਨਹੀਂ ਪਰ ਸਿਵਲ ਸੂਟ ਜ਼ਰੂਰ ਚਲ ਰਹੇ ਹਨ । ਇਨ੍ਹਾਂ ਦਾ ਕਾਨੂੰਨ ਬਣਾਉਣ ਦਾ ਤਰੀਕਾ ਗ਼ਲਤ ਹੈ। ਝਟ ਪਟ ਬਿਲ ਲਿਆਉਣ ਦੀ ਕਰਦੇ ਹਨ। ਇਹ ਨਹੀਂ ਕਿ ਕੋਈ ਸਟੱਡੀ ਟੀਮ ਬਣਾਉਣ। ਹਰ ਛੋਟੇ ਮੋਟੇ ਮਾਮਲੇ ਤੇ ਲੈਜਿਸਲੇਸ਼ਿਨ ਆ ਜਾਂਦੀ ਹੈ। ਹੋਣਾ ਇਹ ਚਾਹੀਦਾ ਹੈ ਕਿ ਪੂਰੀ ਤਰ੍ਹਾਂ ਸੋਚ ਵਿਚਾਰ ਕਰਕੇ, ਸਟੱਡੀ ਟੀਮਜ਼ ਦੀਆਂ ਰਿਪੋਰਟਾਂ ਦੇਖਕੇ, ਸੈਂਟਰ ਦੇ ਸੁਝਾਵਾਂ ਤੇ ਵਿਚਾਰ ਕਰਕੇ ਕੰਮਪਰੀਹੈਂਸਿਵ ਬਿਲ ਲਿਆਉਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਪੰਜਾਬੀ ਰਿਜਨਲ ਕਮੇਟੀ ਦੀ ਇਕ ਸਬ-ਕਮੇਟੀ ਢਿੱਲੋਂ ਸਾਹਿਬ ਦੀ ਚੇਅਰਮੈਨਸ਼ਿਪ ਹੇਠ ਬਣਾਈ ਗਈ। ਉਸ ਨੇ ਵਿਚਾਰ ਕੀਤਾ, ਕਾਫੀ ਪੈਸਾ ਖਰਚ ਹੋਇਆ ਪਰ ਉਸ ਦੀ ਰਿਪੋਰਟ ਦਾ ਇੰਤਜ਼ਾਰ ਨਹੀਂ ਕੀਤਾ, ਪੁਛਿਆ ਤਕ ਨਹੀਂ ਤੇ ਕਾਨੂੰਨ ਲੈ ਆਏ। ਕਿਸੇ ਨੂੰ ਕੰਨਫੀਡੈਂਸ ਵਿਚ ਨਹੀਂ ਲੈਂਦੇ। ਤੁਸੀਂ ਇਹ ਬਿਲ ਲਿਆਉਣਾ ਸੀ ਤਾਂ ਕੋਈ ਕਮੇਟੀ ਬਣਾਉਂਦੇ ਜੋ ਸਾਰੀ ਹਾਲਤ ਨੂੰ ਸਟੱਡੀ ਕਰਦੀ ਕਿ ਪਿੰਡਾਂ ਵਿਚ ਕੀ ਹਾਲਤ ਹੈ, ਹੋਰ ਸਾਰੀਆਂ ਗੱਲਾਂ ਨੂੰ ਵੇਖਕੇ ਰਿਪੋਰਟ ਦਿੰਦੀ ਤਾਂ ਉਸ ਦੇ ਆਧਾਰ ਤੇ ਬਿਲ ਬਣਾਉਂਦੇ। ਇਤਨਾ ਹੀ ਕਹਿੰਦੇ ਹੋਏ ਮੈਂ ਕਹਾਂਗਾ ਕਿ ਤੁਸੀਂ ਇਥੇ ਬਾਪੂ ਦੇ ਖਿਆਲਾਂ ਵਾਲੀ ਸੱਚੀ ਜਮਹੂਰੀਅਤ ਕਾਇਮ ਕਰਨ ਵਲ ਕਦਮ ਚੁਕੋ। ਇਹ ਤਦ ਤਕ ਕਾਇਮ ਨਹੀਂ ਹੋ ਸਕਦੀ ਜਦ ਤਕ ਸਾਡੀਆਂ ਵੈਲਿਊਜ਼, ਜ਼ਿੰਦਗੀ ਦੀਆਂ ਕਦਰਾਂ ਕੀਮਤਾਂ, ਲਾਲਚ, ਲੋਭ, ਸੱਤਾ ਦਾ, ਪੈਸੇ ਦਾ ਸਾਡੇ ਸਮਾਜ ਵਿਚ ਖਾਤਮਾ ਨਹੀਂ ਹੁੰਦਾ। ਤਦ ਤਕ ਕਾਮਯਾਬ ਪੰਚਾਇਤੀ ਰਾਜ ਨਹੀਂ ਬਣ ਸਕਦਾ। ਫਿਰ ਜੇ ਕੋਈ ਭੈੜਾ, ਗੰਦਾ ਆਦਮੀ ਚੁਣਿਆ ਗਿਆ ਤਾਂ ਉਹ 5 ਸਾਲ ਲਈ ਰਗੜਾ ਲਾਵੇਗਾ ਅਤੇ ਨੁਕਸਾਨ ਕਰੇਗਾ। ਇਸ ਬਾਰੇ ਸੁਝਾਉ ਮੈਂ ਵਿਲੇਜ ਪੰਚਾਇਤ ਬਿਲ ਵਿਚ ਦਿੱਤਾ ਸੀ ਕਿ ਬੇਸ਼ਕ 5 ਸਾਲ ਦਾ ਅਰਸਾ ਰਖੋ, ਇਹ ਠੀਕ ਹੈ, ਪਰ ਗ੍ਰਾਮ ਸਭਾ ਅਗਰ ਕਿਸੇ ਨੂੰ ਚਾਹੇ ਤਾਂ 3 ਸਾਲਾਂ ਬਾਅਦ ਉਸ ਨੂੰ 2/3 ਦੀ ਮੈਜਾਰਿਟੀ ਨਾਲ ਰੀਕਾਲ ਕਰ ਸਕੇ। ਬੁਰੇ ਮੈਂਬਰਾਂ ਨੂੰ ਜੋ ਚੰਗੀ ਤਰ੍ਹਾਂ ਕੰਮ ਨਾ ਕਰਨ, ਸਮਿਤੀ ਦੇ ਜਾਂ ਪੰਚਾਇਤ ਦੇ, ਗ੍ਰਾਮ ਸਭਾ ਰੀਕਾਲ ਕਰ ਲਵੇ। ਇਸ ਲਈ ਮੈਂ ਇਹ ਕਹਾਂਗਾ ਕਿ ਗ੍ਰਾਮ ਸਭਾ ਨੂੰ ਜ਼ਿਆਦਾ ਫੰਡਜ਼ ਤੇ ਅਧਿਕਾਰ ਦੇਣੇ ਚਾਹੀਦੇ ਹਨ।

**श्री रूप लाल मेहता** (पलवल) : आदरणीय चेयरमैन साहिब, यहां पर पंचायत समिति बिल पेश है। मैं समझता हूं कि आज कल के जमाने के हालात के मुताबिक मुख्तलिफ तरमीमें लानी चाहिएं। मैं इस बात से इन्कार नहीं कर सकता कि पंचायत राज चल रहा है। और इसके चलने में कई प्रकार की खामियां और त्रुटियां सामने आ रही हैं। हैरानगी की बात है कि इसके स्टेटमैंट आफ आबजैक्टस एंड रीज़न्ज़ में यह लिखा है कि—

> "At present a part-time employee of the Government or a local authority is not qualified to be elected as a primary Member of the Panchayat Samiti. It is proposed to remove the bar on such part-time employees from being elected as a Primary Member by amending section 6 of the Principal Act."

प्रिंसीपल ऐक्ट के सैक्शन 6 के अन्दर जो पाबंदी थी उसको हटाया जा रहा है। सैक्शन 6 की क्लाज़ 'बी' में जो दबाबी थी उसको इस बिल की क्लाज़ 2 के ज़रिए अमेंड किया जा रहा

[श्री रूप लाल मेहता]

है। यह खिलाफ कानून है। मैं समझता हूं कि कोई आदमी जो कहीं से भी रुपया वसूल करता हो, सरकारी खजाने से रुपया ड्रा करता हो वह इलैक्शन में खड़ा नहीं होना चाहिए चाहे वह होल-टाइम या पार्ट-टाइम हो। यह डैमोक्रेसी का तकाजा है कि कि तनखाह पाने वाले लोगों को चुनाव में खड़े होने का अधिकार नहीं देना चाहिए। यह तरीकाकार ब्यूरोक्रेसी को फायदा पहुंचाने के लिए किया जा रहा है। देश के बदलते हालात के अन्दर आप जैलदारी सिस्टम को जारी कर रहे हैं ताकि कुछ लोगों की खिदमात हासिल की जा सकें। मैं इस में नहीं जाना चाहता। कोई बात नहीं है। इस लिए मैं समझता हूं कि होल-टाइम या पार्ट-टाइम सरवैंटस की जो पाबंदी है वह लगी रहनी चाहिए। उन्हें इस बिल के द्वारा खुली छुट्टी नहीं देनी चाहिए।

पंचायतों के अन्दर बहुत से लोग थोड़ी तनखाह पर काम करते हैं। ग्राम सैक्रेटरी हैं उन पर से पाबन्दी हटा कर और होल-टाईमर्ज़ पर पाबंदी जारी रखकर पुरानी बातों को तोड़ कर ब्यूरोक्रेसी का रास्ता खोला जा रहा है। यह वही सैलरीड क्लास है जिसने आज़ादी की लहर को तोडने और उसमें रुकावट डालने की कोशिशें कीं। डैमोक्रेसी के ज़माने में सरकार के खजाने से अगर कोई रुपया वसूल करता हो तो इलैक्शन में हिस्सा नहीं ले सकता। असेम्बली के मेम्बरों की डिसक्वालिफिकेशन हो जाती है। लेकिन यहां पर सैलरीड़ क्लास को खुली छुटी दी गई है। यह रास्ता जो खोला गया है वह पुरानी ब्यूरोक्रेसी को दाखल करने का ढंग अपनाया है।

मेरी यह मसल्लमा राए है कि ला डिपार्टमैंट में इतने अफसरों की तादाद है, वह निहायत इनऐफीशैंट हैं कि हर साल हर कानून में अमेंडमैंट्स लाई जाती हैं। कोई कम्प्रीहैन्सिव बिल लाएं और कोई सुलझी राए दें। लेकिन इस तरफ कोई ध्यान नहीं दिया जाता। अंग्रेज़ के ज़माने में इतने कानून बने थे और आज तक उन में एक लफ्ज़ तक नहीं बदला गया। यहां पर छोटे छोटे कानून हैं और हर बार इन्हें बदलने की जरूरत महसूस होती है। बार बार बदलने से मामला और ज्यादा कम्पलीकेट होता है। सरकारी खज़ाने से जो रुपया लेता हो उसको यह रियाइत देने से डैमोक्रेसी रसातल की तरफ जाएगी। यह कैसे पनपेगी इस को हटा देना चाहिए, यह क्लाज नहीं होनी चाहिए।

**ਮੁੱਖ ਮੰਤਰੀ:** ਆਨ ਏ ਪੁਆਇੰਟ ਆਫ ਆਰਡਰ, ਸਰ। ਮੈਨੂੰ ਅਫਸੋਸ ਹੈ ਕਿ ਆਨਰੇਬਲ ਮੈਂਬਰ, ਬਿਲ ਨੂੰ ਪੜ੍ਹਦੇ ਨਹੀਂ। ਪੰਜਾਬੀ ਰਿਜਨਲ ਕਮੇਟੀ ਵਿਚ ਜਦ ਇਹ ਬਿਲ ਪੇਸ਼ ਹੋਇਆ ਸੀ ਤਾਂ ਇਸ ਕਲਾਜ਼ ਨੂੰ, ਜਿਸ ਦਾ ਜ਼ਿਕਰ ਇਹ ਆਨਰੇਬਲ ਮੈਂਬਰ ਕਰ ਰਹੇ ਹਨ, ਕੱਟ ਦਿੱਤਾ ਗਿਆ ਸੀ। ਅਤੇ ਕਿਸੇ ਵੀ ਪਾਰਟਟਾਈਮਰ ਨੂੰ ਇਜਾਜ਼ਤ ਨਹੀਂ ਦਿੱਤੀ ਜਾ ਰਹੀ। ਇਸ ਲਈ, ਇਸ ਨੂੰ ਵੇਖ ਲਿਆ ਕਰਨ ਤਾਂ ਚੰਗਾ ਰਹੇਗਾ। ਵੈਸੇ ਆਪ ਜਿਸ ਤਰ੍ਹਾਂ ਇਜਾਜ਼ਤ ਦਿਉ ਬੇਸ਼ਕ ਬੋਲਣ ਮੈਨੂੰ ਕੋਈ ਇਤਰਾਜ਼ ਨਹੀਂ।

**श्री रूप लाल मेहता :** अगर यह बात काट दी गई है तो फिर ठीक है।.

**Mr. Chairman** This Bill was referred to the Regional Committees. The Hindi Regional Committee made no change in the Bill. The Punjabi Regional Committee made some amendments in the Bill.

**Shri Roop Lal Mehta** : We have not received the Report of the Punjabi Regional Committee.

**Mr. Chairman** : I understand that the Report has since been circulated to the Members of the House. (*Interruptions*)

**Mr. Chairman**: Hon. Members, I am informed by the office of the Speaker that the Report of the Punjabi Regional Committee on this Bill has been duly circulated to the Members.

**Voices**: Yes, Yes.

**Comrade Ram Chandra** : We have not got it.

**Shri Roop Lal Mehta** : At least, it is not available in my record. I have not received it.

**ਬਾਬੂ ਬਚਨ ਸਿੰਘ**: ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੋ ਬਿਲ ਸਾਨੂੰ ਦਿੱਤਾ ਗਿਆ ਹੈ ਇਸ ਵਿਚ ਇਹ ਤਰਮੀਮ ਇਨਕਾਰਪੋਰੇਟ ਨਹੀਂ ਕੀਤੀ ਗਈ। ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਜੋ ਸੀ ਉਹ ਸਾਨੂੰ ਸਰਕੂਲੇਟ ਕਰ ਦਿੱਤੀ ਗਈ ਸੀ ਪਰ ਜੋ ਇਹ ਤਰਮੀਮ ਹੈ, ਕੀ ਇਹ ਉਸ ਅਨੁਸਾਰ ਇਸ ਬਿਲ ਵਿਚ ਇਨਕਾਰਪੋਰੇਟ ਕਰਨੀ ਚਾਹੀਦੀ ਸੀ ਕਿ ਨਹੀਂ ਤਾਂ ਜੋ ਸਾਨੂੰ ਪਤਾ ਲਗ ਸਕਦਾ ਕਿ ਕਿਹੜਾ ਬਿਲ ਇਥੇ ਕਨਸਿਡਰ ਕੀਤਾ ਜਾ ਰਿਹਾ ਹੈ ਅਤੇ ਇਸ ਵਿਚ ਕਿਹੜੀ ਕਲਾਜ਼ ਰਖੀ ਗਈ ਹੈ।

**ਮੁੱਖ ਮੰਤਰੀ**: ਮੈਂ ਇਹ ਬੇਨਤੀ ਕਰਾਂਗਾ ਕਿ ਪੰਜਾਬੀ ਰਿਜਨਲ ਕਮੇਟੀ ਦਾ ਬਿਲ ਪੜ੍ਹ ਲਉ ਉਸ ਤੇ ਵਿਚਾਰ ਕਰ ਲਉ, ਉਹੀ ਬਿਲ ਇਥੇ ਹਾਊਸ ਦੇ ਸਾਹਮਣੇ ਪੇਸ਼ ਹੈ ਅਤੇ ਉਸ ਵਿਚ ਇਹ ਸਾਫ ਹੈ ਕਿ ਮਹਿਤਾ ਜੀ ਜਿਸ ਗਲ ਦਾ ਜ਼ਿਕਰ ਕਰਦੇ ਹਨ ਉਹ ਪਹਿਲਾਂ ਹੀ ਕੱਟ ਦਿਤੀ ਗਈ ਹੈ। ਮੈਂ ਤਾਂ ਕੇਵਲ ਇੰਨੀ ਹੀ ਅਰਜ਼ ਕਰਦਾ ਹਾਂ ਕਿ ਭਲਕੇ ਨੂੰ ਕੋਈ ਡੀਬੇਟ ਨੂੰ ਪੜ੍ਹੇਗਾ ਤਾਂ ਸਾਡੇ ਬਾਰੇ ਕੀ ਸੋਚੇਗਾ ਕਿ ਅਸੀਂ ਬਿਲਾਂ ਨੂੰ ਪੜ੍ਹ ਕੇ ਨਹੀਂ ਆਉਂਦੇ। ਮੈਨੂੰ ਤਾਂ ਇਸ ਗਲ ਦੀ ਸ਼ਰਮ ਮਹਿਸੂਸ ਹੁੰਦੀ ਹੈ। ਵੈਸੇ ਟਾਈਮ ਤੁਹਾਡੇ ਪਾਸ ਖੁਲ੍ਹਾ ਹੈ, ਜਿੰਨਾ ਚਿਰ ਚਾਹੋ ਇਸ ਬਿਲ ਤੇ ਬੋਲੋ।

**Mr. Chairman**: The Reports of the Regional Committees were circulated with the Bill and as such these formed part of the Bill.

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ**: ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਜਦੋਂ ਬਿਲ ਰਿਜਨਲ ਕਮੇਟੀਆਂ ਜਾਂ ਬਾਕੀ ਦੀਆਂ ਕਮੇਟੀਆਂ ਪਾਸੋਂ ਹੋ ਕੇ ਆਉਂਦੇ ਸਨ ਤਾਂ ਤਰੀਕਾ ਇਹ ਸੀ ਕਿ ਇਕ ਪਾਸੇ ਉਰਿਜਨਲ ਬਿਲ ਦਿਤਾ ਜਾਂਦਾ ਸੀ ਅਤੇ ਉਸ ਦੇ ਸਾਹਮਣੇ ਤਰਮੀਮਾਂ ਦਿਤੀਆਂ ਜਾਂਦੀਆਂ ਸਨ। ਪਰ ਇਸ ਪੁਰਾਣੀ ਪ੍ਰੈਕਟਿਸ ਨੂੰ ਹੁਣ ਕਿਉਂ ਬਦਲ ਦਿਤਾ ਗਿਆ ਹੈ? ਸਾਨੂੰ ਬਿਲ ਵਖਰਾ ਦੇ ਦਿਤਾ ਗਿਆ ਹੈ ਅਤੇ ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਵਖਰੀ ਦੇ ਦਿਤੀ ਗਈ ਹੈ। ਇਸ ਤਰ੍ਹਾਂ ਮੈਂਬਰਾਂ

[ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ]

ਵਿਚ ਇਕ ਭੁਲੇਖਾ ਜਿਹਾ ਪੈ ਗਿਆ ਹੈ ਕਿ ਕਿਸ ਬਿਲ ਤੇ ਵਿਚਾਰ ਕੀਤੀ ਜਾ ਰਹੀ ਹੈ। ਕੀ ਉਹ ਢੰਗ ਚੰਗਾ ਨਹੀਂ ਸੀ ਜੋ ਪਹਿਲਾਂ ਅਖਤਿਆਰ ਕੀਤਾ ਗਿਆ ਸੀ।

**कामरेड राम चन्द्र :** मैं यह बात दरियाफत करना चाहता हूं कि अगर पंजाबी रिजनल कमेटी की रिपोर्ट इस हाऊस में सरकुलेट हो जाती है तो जब तक आप इसे इस बिल में इनकारपोरेट ही नहीं करेंगे यह कैसे इस बिल में आई हुई मानी जा सकती है ?

**ਮੁਖ ਮੰਤਰੀ :** ਇਹ ਕਾਮਰੇਡ ਜੀ ਬਿਲ ਵਿਚ ਇਨਕਾਰਪੋਰੇਟ ਨਹੀਂ ਹੋ ਸਕਦੀ ਕਿਉਂਕਿ ਹਿੰਦੀ ਰਿਜਨਲ ਕਮੇਟੀ ਦੀ ਰਿਪੋਰਟ ਇਸ ਦੇ ਨਾਲ ਹੈ। ਕਿਸੇ ਗਲਤ ਪਰੋਸੀਜ਼ਰ ਨੂੰ ਐਡਾਪਟ ਕਰਨ ਵਾਸਤੇ ਤੁਸੀਂ ਐਵੇਂ ਇਨਸਿਸਟ ਨਾ ਕਰੋ।

**Mr. Chairman**: I am informed by the Secretary that the Reports of the Hindi Regional Committee and the Punjabi Regional Committee on this Bill were circulated to the hon. Members of the House on the 19th of March, 1964.

Voices : Yes. Yes.

**श्री रूप लाल मेहता :** चेयरमैन साहिब, इन की यह बात दरुस्त है कि यह सरकुलेट नहीं हुई और इसकी कापी मेरे पास भी नहीं आई। इस की अभी तक मुझे कोई वाकफियत नहीं है कि यह कहां है। यह मैं सच कहता हूं। अगर यह ऐकचुअली डिस्ट्रीब्यूट हुई है तो मैं अपने लफज़ वापस लेता हूं। I withdraw the words which were not relevant.

मैं यह कहता हूं, चेयरमैन साहिब, कि पिछले कई साल से पंचायत सिस्टम जारी है। मगर हम देखते हैं कि पंचायतों की वर्किंग में दिन बदिन मुश्किलात बढ़ती ही जा रही हैं। डीवैलपमैंट की सकीमज़ को इम्पलीमैंट करने के लिए इस लिए देरी हो जाती है कि कई-कई महीनों तक उन की मनज़ूरी ही नहीं मिलती। मैं एक मिसाल आप को देनी चाहता हूं कि हमारे हां पलवल में एक पंचायत समिति ने एक डीवैल्पमैंट की सकीम पर 5 लाख रुपया कर्ज़ ले कर खर्च करने का रैज़ोल्यूशन पास किया मगर इस की मनज़ूरी आज तक नहीं आई। आखिर किसी बात का तो अहसास होना चाहिए कि इस में जनता का नुकसान है। अफसरान जो हैं वह पंचायतों की परवाह नहीं करते इस के लिए मैं मुख्य मंत्री जी से कहूंगा कि वह इन अफसरान को जिन का दिहाती लोगों से डायरैक्ट सम्बन्ध है इस बात का अहसास करायें कि वह इन की ज्यादा से ज्यादा इमदाद करें ताकि इनके काम में कोई मुश्किल पेश ना आए। यह मैं जानता हूं कि राम राज्य की स्थापना हो गई है मगर यह तभी कायम रह सकता है अगर हम पंचायत राज को कामयाब बनायें। म्युनिसिपैलिटीज़ के काम को चलायें गे......

**ਸਰਦਾਰ ਲਛਮਣ ਸਿੰਘ ਗਿੱਲ :** ਮੈਂ ਪੁਛਣਾ ਚਾਹੁੰਦਾ ਹਾਂ, ਚੇਅਰਮੈਨ ਸਾਹਿਬ, ਕਿ ਇਕ ਪਾਸੇ ਮਿਉਨਿਸਪਲ ਕਮੇਟੀ ਦਾ ਜ਼ਿਕਰ ਹੈ, ਦੂਸਰੇ ਪਾਸੇ ਪੰਚਾਇਤਰਾਜ ਦੀ ਗਲ ਕਰਦੇ ਹਨ। ਆਖਰ ਇਸ ਬਿਲ ਨਾਲ ਇਨ੍ਹਾਂ ਗਲਾਂ ਦਾ ਕੀ ਸਬੰਧ ਹੈ।

**Mr. Chairman** : I would request the hon. Member to confine himself to the Bill under discussion.

**श्री रूप लाल मेहता** : तो मैं इतनी अर्ज़ करना चाहता हूं कि हमारी सरकार को उन बातों का ध्यान रखना चाहिए जिन की वजह से इस पंचायती राज को चलाने में रुकावटें पैदा होती हैं। यह तभी हो सकता है जब दिहातों के जैलदार, सुफैदपोश और दूसरे लोगों पंचायतों का साथ दें।

**ठाकुर मेहर सिंह** (डेरा गोपीपुर) : चेयरमैन साहिब, यह जो ब्लाक और पंचायत समितियों का बिल इस हाऊस में पेश किया गया वह एक निहायत ही अच्छा कदम है। मगर यह बात हमारे देखने में आई है कि इन की वर्किंग में चन्द एक खराबियां हैं जिन की तरफ इस सरकार को ध्यान देना चाहिए। इस के लिए जो अमैंडमैंट्स आई हैं वह सरकार को मान कर इन खराबियों को दूर करना चाहिए। अगर कोई गबन हो जाए और वह पकड़ा नहीं जाता तो बड़ा झगडा होता है। काफी देर लगती है। इस मुआमला को सुलझाने के लिए अकसर फैसला जल्दी नहीं होता। अगर वह पकड़ा भी जाता है तो इस की अपील वगैरा के लिए भी काफी टाइम लग जाता है। कई दफा तो लोकल अफसरान होते हैं जो रास्ता ही नहीं देते! इस तरह से इस बिल का जो यह मुद्दा है वह हल नहीं होता। इस में यह सैकशन 7 ला कर इस सरकार ने बहुत अच्छा काम किया है। मैं अपने हलके की एक मिसाल दूं कि काडिया पंचायत ने एक हज़ार रुपये का गबन किया। उस पर मुकदमा चला, चारज-शीट लगी और सारी की सारी पंचायत के सस्पैंड करने के आर्डर्ज़ भी हो गये।

**ਸਰਦਾਰ ਲਛਮਣ ਸਿੰਘ ਗਿੱਲ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਸਰਕਾਰ ਪੰਚਾਇਤ ਬਿਲ ਤੇ ਅਜ ਬਹਿਸ ਕਰ ਰਹੀ ਹੈ। ਜੇ ਨਹੀਂ, ਤਾਂ ਫੇਰ ਦਸਿਆ ਜਾਵੇ ਕਿ ਮੇਰੇ ਇਹ ਕਾਬਲ ਦੋਸਤ ਕਿਸ ਚੀਜ਼ ਤੇ ਬੋਲਦੇ ਹਨ।

**Mr. Chairman** : He is speaking on the Bill under discussion.

**ठाकुर मेहर सिंह** : मैं इस पर और ज्यादा कुछ न कहते हुए इतना ही कहूंगा कि जब ब्लाक समितियों के या पंचायत समितियों के इलैक्शन होते हैं तो इन को खुला छोड़ दिया जाता है और चार-चार पांच-पांच मैंबर वही आते हैं जो शुरू से चले आते हैं। उन का हमेशा से कब्जा चला आता है जो पहले से हैं। इस लिए इस बिल की हमायत करते हुए मैं यह अमैंडमैंट लाना चाहता हूं कि कम से कम 5 मैंबरों को ब्लाक समिति में लिया जाए।

**ਸਰਦਾਰ ਜਸਦੇਵ ਸਿੰਘ ਸੰਧੂ** (ਰਾਏਪੁਰ): ਚੇਅਰਮੈਨ ਸਾਹਿਬ, ਮੈਂ ਇਸ ਬਿਲ ਦੀ ਹਮਾਇਤ ਕਰਨ ਵਾਸਤੇ ਖੜਾ ਹੋਇਆ ਹਾਂ। ਇਸ ਵੇਲੇ ਕੋਆਪਟਿਡ ਮੈਂਬਰਾਂ ਬਾਰੇ ਜੋ ਇਤਰਾਜ਼ ਹੁੰਦਾ ਹੈ,

[ਸਰਦਾਰ ਜਸਦੇਵ ਸਿੰਘ ਸੰਧੂ]

ਮੈਂ ਸਮਝਦਾ ਹਾਂ ਕਿ ਜੇ ਪੰਜਾਬੀ ਰਿਜਨਲ ਕਮੇਟੀ ਤੋਂ ਆਇਆ ਸੁਝਾਉ ਮੰਨ ਲਿਆ ਜਾਵੇ ਤਾਂ ਇਸ ਨਾਲ ਇਹ ਇਤਰਾਜ਼ ਵੀ ਦੂਰ ਹੋ ਸਕੇਗਾ। ਇਸ ਤੋਂ ਇਲਾਵਾ ਮੈਂ ਇਹ ਵੀ ਕਹਾਂਗਾ ਕਿ ਇਲੈਕਸ਼ਨ ਦੀ ਜਿਹੜੀ ਟਰਮ ਹੈ ਇਹ ਤਿੰਨ ਸਾਲ ਦੀ ਬਜਾਏ ਪੰਜ ਸਾਲ ਕੀਤੀ ਗਈ ਹੈ ਉਹ ਠੀਕ ਹੈ। ਕਿਉਂਕਿ ਤਿੰਨ ਸਾਲ ਦਾ ਅਰਸਾ ਬੜਾ ਥੋੜਾ ਹੈ। ਇਥੇ ਬਹੁਤ ਸਾਰੇ ਮੈਂਬਰਾਨ ਨੇ ਜਿਨ੍ਹਾਂ ਮਸਲਿਆਂ ਦਾ ਇਸ ਬਿਲ ਨਾਲ ਕੋਈ ਸਬੰਧ ਨਹੀਂ, ਉਨ੍ਹਾਂ ਨੂੰ ਵੀ ਛੇੜਨ ਦਾ ਯਤਨ ਕੀਤਾ ਹੈ। ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਚਾਇਤ ਰਾਜ ਇਸੇ ਗੱਲ ਨੂੰ ਮੁਖ ਰਖ ਕੇ ਬਣਾਇਆ ਗਿਆ ਸੀ ਕਿ ਜ਼ਿਲ੍ਹਾ ਪਰੀਸ਼ਦ ਅਤੇ ਪੰਚਾਇਤ ਸਮਿਤੀਆਂ ਲਗਾਤਾਰ ਕੰਮ ਕਰਨ। ਇਸ ਤੋਂ ਇਲਾਵਾ ਇਕ ਗੱਲ ਹੋਰ ਹੈ ਕਿ ਜ਼ਿਲ੍ਹਾ ਪਰੀਸ਼ਦਾਂ ਅਤੇ ਪੰਚਾਇਤ ਸਮਿਤੀਆਂ ਦੀਆਂ ਇਲੈਕਸ਼ਨਾਂ ਇਸ ਵੇਲੇ ਤਿੰਨ ਸਾਲ ਦੀ ਮਿਆਦ ਖਤਮ ਹੋਣ ਤੋਂ ਤਿੰਨ ਮਹੀਨੇ ਪਹਿਲਾਂ ਹੀ ਕਰਾ ਦਿਤੀਆਂ ਜਾਣੀਆਂ ਹਨ। ਮੈਂ ਸਮਝਦਾ ਹਾਂ ਕਿ ਜਦੋਂ ਤਕ ਇਨ੍ਹਾਂ ਦੀ ਮੌਜੂਦਾ ਟਰਮ ਪੂਰੀ ਨਾ ਹੋਵੇ ਉਸ ਵੇਲੇ ਤਕ ਇਨ੍ਹਾਂ ਦੇ ਚੁਣਾਉ ਨਾ ਕਰਾਏ ਜਾਣ। ਇਸ ਵੇਲੇ ਜੋ ਸਰਕਾਰ ਨੇ ਪੰਚਾਇਤ ਸਮਿਤੀ ਤੇ ਜ਼ਿਲਾ ਪਰੀਸ਼ਦ ਦੇ ਚੁਣਾਉ ਦਾ ਪਰੋਗਰਾਮ ਬਣਾਇਆ ਹੈ ਉਸ ਦੇ ਮੁਤਾਬਿਕ ਇਹ ਚੋਣਾਂ ਅਗਸਤ ਦੇ ਮਹੀਨੇ ਤਕ ਮੁਕੰਮਲ ਹੋਣਗੀਆਂ ਜਦ ਕਿ ਇਨ੍ਹਾਂ ਦੀ ਤਿੰਨ ਸਾਲ ਮਿਆਦ ਸਤੰਬਰ ਦੇ ਅਖੀਰ ਤਕ ਪੂਰੀ ਹੋਣੀ ਹੈ। ਇਸ ਲਈ, ਮੌਜੂਦਾ ਪੰਚਾਇਤ ਸਮਿਤੀਆਂ ਤੇ ਜ਼ਿਲਾ ਪਰੀਸ਼ਦਾਂ ਨੂੰ ਉਸ ਦੀ ਮਿਆਦ ਤੋਂ ਇਕ ਦੋ ਮਹੀਨੇ ਪਹਿਲਾਂ ਤੋੜਨ ਨਾਲ ਬਹੁਤਾ ਫਰਕ ਨਹੀਂ ਪੈਂਦਾ। ਇਸ ਲਈ

1.00 p.m.

ਮੈਂ ਸਮਝਦਾ ਹਾਂ ਕਿ ਮੌਜੂਦਾ ਪੰਚਾਇਤ ਸਮਿਤੀਆਂ ਔਰ ਜ਼ਿਲ੍ਹਾ ਪਰੀਸ਼ਦਾਂ ਦੇ ਤਿਨ ਸਾਲ ਪੂਰੇ ਹੋਣ ਤੇ ਹੀ ਇਨ੍ਹਾਂ ਦੀ ਚੋਣ ਕਰਾਉਣੀ ਚਾਹੀਦੀ ਹੈ।

**ਬਾਬੂ ਬਚਨ ਸਿੰਘ:** ਮੈਂ ਤੁਹਾਡੇ ਕੋਲੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਇਸ ਵੇਲੇ ਜਿਹੜਾ ਬਿਲ ਹੈ, ਉਸ ਤੇ ਕਲਾਜ਼-ਬਾਈ-ਕਲਾਜ਼ ਵੋਟ ਲਉਗੇ ਯਾ ਕਿ ਹੋਰ ਕਿਸੇ ਤੇ ?

**Mr. Chairman :** The hon Chief Minister has moved a motion that the Punjab Panchayat Samitis and Zila Parishads (Amendment) Bill, as reported by the Regional Committees, be taken into consideration. The report of the committees has been circulated to the Members of the Sabha.

**ਬਾਬੂ ਬਚਨ ਸਿੰਘ** (ਲੁਧਿਆਣਾ, ਉੱਤਰ): ਚੇਅਰਮੈਨ ਸਾਹਿਬ, ਇਸ ਬਿਲ ਦਾ ਜਿਹੜਾ ਸਟੇਟਮੈਂਟ ਆਫ ਅਬਜੈਕਟਸ ਐਂਡ ਰੀਜਨਜ਼ ਦਿੱਤਾ ਗਿਆ ਹੈ ਉਸ ਦੇ ਵਿਚ ਇਹ ਕਿਹਾ ਗਿਆ ਕਿ ਪੇਰੈਂਟ ਐਕਟ ਵਿਚ ਨਵੇ ਜ਼ਿਲੇ ਦੀ ਕਾਂਸਟੀਚੂਸ਼ਨ ਜਾਂ ਰੀਕਾਂਸਟੀਚੂਸ਼ਨ ਕਰਨ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ, ਇਸ ਲਈ ਇਸ ਬਿਲ ਵਿਚ ਉਹ ਨਵਾਂ ਪ੍ਰੋਵੀਜ਼ਨ ਕੀਤਾ ਗਿਆ ਹੈ।

ਮੈਨੂੰ ਅਫਸੋਸ ਹੈ ਕਿ ਸਾਡੇ ਪੰਜਾਬ ਵਿਚ ਸਾਡੀ ਸਰਕਾਰ ਕਮੇਟੀਆਂ ਦੀਆਂ ਰਿਪੋਰਟਾਂ ਨੂੰ ਪਿਜਨ-ਹੋਲਜ਼ ਦੇ ਵਿਚ ਫਾਈਲ ਕਰਾ ਦਿੰਦੀ ਹੈ। ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਪੰਜਾਬ ਦੇ ਕਮਿਸ਼ਨਰ ਦੀ ਰਿਪੋਰਟ ਜਿਹੜੀ ਕਿ ਪੰਜਾਬ ਦੇ ਜ਼ਿਲਿਆਂ ਦੀ ਹੱਦ-ਬੰਦੀ ਦੇ ਮੁਤਲਿਕ ਸੀ, 4 ਸਾਲ ਤੋਂ ਪਹਿਲਾਂ ਪਹੁੰਚ ਚੁਕੀ ਹੈ, ਜਿਸ ਵਿਚ ਇਹ ਦਰਜ ਸੀ ਕਿ ਜ਼ਿਲਿਆਂ ਦੀ ਕਾਂਸਟੀਚੂਸ਼ਨ ਇਕ ਦਫਾ ਹੀ ਹੋ ਜਾਣੀ ਚਾਹੀਦੀ ਹੈ, ਲੇਕਿਨ ਉਸ ਤੇ ਗੌਰ ਨਾ ਕਰਕੇ ਕਦੇ ਕੁਲੂ ਦਾ ਡਿਸਟ੍ਰਿਕਟ ਬਣ ਜਾਣ ਦਾ ਜ਼ਿਕਰ ਆਉਂਦਾ ਹੈ ਕਦੇ ਸਰਸਾ ਦਾ ਜ਼ਿਕਰ ਆਉਂਦਾ ਹੈ, ਕਦੇ ਇਹ ਵੀ ਕਹਿ ਦਿੰਦੇ ਹਨ ਕਿ ਇਹ ਨਹੀਂ ਬਣਾਉਣੇ ਚਾਹੀਦੇ ਹਨ। ਕਦੇ ਪਟਿਆਲੇ ਦੀ ਅਮਲੋਹ ਤਹਿਸੀਲ ਨੂੰ ਕੱਟ ਕੇ ਲੁਧਿਆਨੇ ਡਿਸਟ੍ਰਿਕਟ ਵਿਚ ਲਿਆਉਂਦੇ ਹਨ ਕਿ ਸਚਾ ਐਡਮਨਿਸਟਰੇਸ਼ਨ ਲੁਧਿਆਣਾ ਡਿਸਟ੍ਰਿਕਟ ਵਿਚ ਆ ਜਾਂਦਾ ਹੈ ਔਰ ਰੈਵਨਿਊ ਪਟਿਆਲੇ ਵਿਚ ਹੀ ਰਹਿੰਦਾ ਹੈ। ਇਕ

ਹੈਪਹੈਜ਼ਰਡ ਤਰੀਕਾ ਵਰਤਿਆ ਜਾ ਰਿਹਾ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਵਾਸਤੇ ਉਹ ਕਿਹੜੀਆਂ ਰੁਕਾਵਟਾਂ ਹਨ ਜਿਨ੍ਹਾਂ ਕਰਕੇ ਸਰਕਾਰ ਡਿਸਟ੍ਰਿਕਟ ਦੀਆਂ ਰੀਆਰਗੇਨਾਈਜ਼ੇਸ਼ਨ ਜਾਂ ਰੀਡਿਲਿਮੀਟੇਸ਼ਨ ਨਹੀਂ ਕਰ ਸਕਦੀ। ਪੰਜਾਬ ਦੇ ਜ਼ਿਲਿਆਂ ਦੀ ਜਿਹੜੀ ਸਾਇੰਟਿਫਿਕ ਆਰਗੇਨਾਈਜ਼ੇਸ਼ਨ ਹੈ, ਉਹ ਬਹੁਤ ਪਹਿਲੇ ਹੋ ਜਾਣੀ ਚਾਹੀਦੀ ਸੀ।

ਸਰਕਾਰ ਕਹਿੰਦੀ ਹੈ ਕਿ ਬਲਾਕ ਸਮਿਤੀਆਂ ਔਰ ਜ਼ਿਲਾ ਪਰੀਸ਼ਦਾਂ ਦੀ ਮਿਆਦ 5 ਸਾਲ ਕਰਨੀ ਹੈ, ਲੇਕਿਨ ਜਿਹੜੀਆਂ ਸਮਿਤੀਆਂ ਔਰ ਪਰੀਸ਼ਦਾਂ ਪਹਿਲੇ ਹੀ ਬਣੀਆਂ ਹੋਈਆਂ ਹਨ ਉਨ੍ਹਾਂ ਨੂੰ ਤਿੰਨ ਸਾਲ ਤੋਂ ਪਹਿਲਾਂ ਹੀ ਤੋੜ ਦੇਣਾ ਚਾਹੁੰਦੀ ਹੈ। ਇਹ ਤਰੀਕਾ ਜਾਇਜ਼ ਨਹੀਂ ਹੈ।

ਇਕ ਗੱਲ ਇਹ ਹੈ ਕਿ ਜਿਹੜੇ ਹੋਲ ਟਾਈਮ ਸੈਲਰੀਡ ਮੁਲਾਜ਼ਿਮ ਹਨ, ਉਨ੍ਹਾਂ ਨੂੰ ਤਾਂ ਡਿਬਾਰ ਕੀਤਾ ਜਾ ਰਿਹਾ ਹੈ, ਔਰ ਜਿਹੜੇ ਪਾਰਟ ਟਾਈਮ ਮੁਲਾਜ਼ਿਮ ਹਨ, ਉਨ੍ਹਾਂ ਨੂੰ ਇਜਾਜ਼ਤ ਦਿਤੀ ਜਾ ਰਹੀ ਹੈ। ਇਹ ਪਤਾ ਨਹੀਂ ਕਿਸ ਕਮੇਟੀ ਨੇ ਰਿਕਮੈਂਡ ਕੀਤਾ ਹੈ, ਪੰਜਾਬੀ ਰਿਜਨਲ ਕਮੇਟੀ ਨੇ ਜਾਂ ਹਿੰਦੀ ਰਿਜਨਲ ਕਮੇਟੀ ਨੇ ?

**ਚੇਅਰਮੈਨ** : ਹਿੰਦੀ ਰਿਜਨਲ ਕਮੇਟੀ ਨੇ ਕੋਈ ਰਿਕਮੈਂਡੇਸ਼ਨ ਨਹੀਂ ਕੀਤੀ। (The Hindi Regional Committee has not made any recommendation.)

**ਬਾਬੂ ਬਚਨ ਸਿੰਘ** : ਫੇਰ, ਚੇਅਰਮੈਨ ਸਾਹਿਬ, ਇਹ ਗਲ ਸਮਝ ਨਹੀਂ ਆਉਂਦੀ ਕਿ ਜਦ ਦੋਹਾਂ ਕਮੇਟੀਆਂ ਦੀ ਰਿਪੋਰਟ ਵੱਖੋ ਵੱਖ ਹੋਵੇ ਤਾਂ ਇਹ ਕਿਸ ਕਮੇਟੀ ਦੀ ਰਿਪੋਰਟ ਮਨਣ ਲਈ ਤਿਆਰ ਹਨ ?

**Mr. Chairman** : The Bill was referred to both the Regional Committees. While the Punjabi Regional Committee decided to make certain recommendations, the Hindi Regional Committee did not make any. If the Hindi Regional Committee decided not to make any recommendations, it can not be said that they did not consider the Bill. They considered the Bill and sent it back to the Assembly without any recommendations.

**ਬਾਬੂ ਬਚਨ ਸਿੰਘ** : ਇਸ ਤੋਂ ਕੀ ਸਮਝਿਆ ਜਾਏ, ਕਿਸ ਕਮੇਟੀ ਦੀ ਰਿਪੋਰਟ ਠੀਕ ਹੈ ?

**Mr. Chairman** : As already stated by me, the Bill was referred to both the Regional Committees. Whereas the Hindi Regional Committee decided not to make any recommendations, the Punjabi Regional Committee did make certain recommendations. So, it is in view of these recommendations that the Bill has come before the House.

**ਮੁਖ ਮੰਤਰੀ**: ਅਸੀਂ ਪੰਜਾਬੀ ਰਿਜਨਲ ਕਮੇਟੀ ਦੀ ਰਿਕਮੈਂਡੇਸ਼ਨ ਦੇ ਅਧਾਰ ਤੇ ਪਾਸ ਕਰਾਂਗੇ ਪਾਸ ਹੋਣ ਤੋਂ ਬਾਅਦ ਗਵਰਨਰ ਦੇ ਕੋਲ ਜਾਏਗਾ। ਇਹ ਉਨ੍ਹਾਂ ਤੇ ਡੀਪੈਂਡ ਕਰਦਾ ਹੈ ਕਿ ਉਹ ਕੀ ਵਿਊ ਲੈਂਦੇ ਹਨ। ਗਾਲਬਨ, ਮੈਂ ਸਮਝਦਾ ਹਾਂ ਕਿ ਜਿਹੜਾ ਲੈਜਿਸਲੇਚਰ ਨੇ ਪਾਸ ਕੀਤਾ ਹੈ, ਉਹ ਹੀ ਉਹ ਮੰਨ ਜਾਣਗੇ।

**ਬਾਬੂ ਬਚਨ ਸਿੰਘ** : ਚੇਅਰਮੈਨ ਸਾਹਿਬ, ਅਸਲ ਗੱਲ ਇਹ ਹੈ ਕਿ ਬਿਲ ਇੰਟ੍ਰੋਡਿਊਸ ਕਰਨ ਵੇਲੇ ਮਨਿਸਟਰ ਇਨਚਾਰਜ ਨੂੰ ਇਹ ਸਾਰੀ ਗਲ ਹਾਊਸ ਦੇ ਸਾਹਮਣੇ ਰਖਣੀ ਚਾਹੀਦੀ ਸੀ। ਮੈਂ ਤੁਹਾਡੀ ਰਾਹੀਂ ਮਨਿਸਟਰ ਸਾਹਿਬ ਦੇ ਕੋਲੋਂ ਇਹ ਗਲ ਪੁਛਣੀ ਚਾਹੁੰਦਾ ਹਾਂ ਕਿ ਹਿਦੀ ਰਿਜਨਲ ਕਮੇਟੀ ਦੇ ਵਿਚ ਜੋ ਕੁਝ ਹੋਇਆ ਉਹ ਪੰਜਾਬੀ ਰਿਜਨਲ ਕਮੇਟੀ ਵਾਲਿਆਂ ਨੂੰ ਕਿਸ ਤਰ੍ਹਾਂ ਪਤਾ ਹੋ ਸਕਦਾ ਹੈ।

**ਮੁਖ ਮੰਤਰੀ**: ਤੁਹਾਡੇ ਪਾਸ ਰਿਪੋਰਟ ਆਈ ਆਈ ਹੈ। ਪੜ੍ਹਦੇ ਹੋ ਨਹੀਂ, ਤੇ ਲੈਕਚਰ ਦੇਣ ਲਗ ਪੈਂਦੇ ਹਨ।

**ਬਾਬੂ ਬਚਨ ਸਿੰਘ**: ਲੈਕਚਰ ਦੇਣਾ ਵੀ ਤੁਹਾਡੇ ਕੋਲੋਂ ਹੀ ਸਿਖਿਆ ਹੈ। ਚੇਅਰਮੈਨ ਸਾਹਿਬ, ਜਿਥੇ ਪੰਜ ਸਾਲ ਦੀ ਪ੍ਰੋਵੀਜ਼ਨ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਉਥੇ ਜ਼ਿਲਾ ਪਰੀਸ਼ਦ ਅਤੇ ਬਲਾਕ ਸਮਿਤੀਆਂ ਨੂੰ ਤਿੰਨ ਸਾਲਾਂ ਦੇ ਵਿਚ ਤੋੜਨ ਦੀ ਕੋਸ਼ਿਸ਼ ਕੀਤੀ ਗਈ ਹੈ। ਜਿਹੜੀ ਚੀਜ਼ ਜਿਸ ਤਰ੍ਹਾਂ ਇਨ੍ਹਾਂ ਨੂੰ ਮਾਫਕ ਆਉਂਦੀ ਹੈ ਉਸੇ ਤਰ੍ਹਾਂ ਹਮੇਸ਼ਾਂ ਕਰਦੇ ਹਨ। ਹਾਲਤ ਇਹ ਹੈ ਕਿ ਪਿੱਛੇ ਜਦੋਂ ਜ਼ਿਲਾ ਪਰੀਸ਼ਦ ਬਣਨ ਲਗੇ ਤਾਂ ਕਈ ਥਾਵਾਂ ਤੇ ਚੋਣਾਂ ਹੀ ਨਹੀਂ ਹੋਣ ਦਿੱਤੀਆਂ।

**Chief Minister** : No, no, please. It is questionable.

**ਬਾਬੂ ਬਚਨ ਸਿੰਘ**: ਹਾਂ ਜੀ, ਜਿਹੜੇ ਖਰਾਬੀਆਂ ਕਰਿਆ ਕਰਦੇ ਹਨ ਉਹ ਇਸੇ ਤਰ੍ਹਾਂ ਹੀ ਕਹਿੰਦੇ ਹੁੰਦੇ ਹਨ। ਪਿਛਲੇ ਅਰਸੇ ਵਿਚ ਜੋ ਕੁਝ ਹੋਇਆ ਹੈ ਉਹ ਕਿਸੇ ਦੇ ਕੋਲੋਂ ਲੁਕਿਆ ਹੋਇਆ ਨਹੀਂ। ਜਿਸ ਤਰੀਕੇ ਨਾਲ ਪੰਚਾਇਤ ਸਮਿਤੀਆਂ ਔਰ ਜ਼ਿਲਾ ਪਰੀਸ਼ਦਾਂ ਦੀਆਂ ਇਲੈਕਸ਼ਨਾਂ ਨੂੰ ਮੈਨੋਵਰ ਕੀਤਾ ਗਿਆ ਔਰ ਸੰਗਰੂਰ ਅਤੇ ਬਠਿੰਡੇ ਵਿਚ ਜਿਸ ਤਰ੍ਹਾਂ ਇਨ੍ਹਾਂ ਨੇ ਇਲੈਕਸ਼ਨਾਂ ਨੂੰ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਇਹ ਕੋਈ ਲੁਕੀ ਹੋਈ ਗਲ ਨਹੀਂ। ਲੇਕਿਨ ਇਸ ਦੇ ਬਾਵਜੂਦ ਅਜ ਇਸ ਗਲ ਦੀ ਕੋਸ਼ਿਸ਼ ਕੀਤੀ ਗਈ ਹੈ ਕਿ 5 ਸਾਲ ਦੇ ਬਾਅਦ ਚੋਣਾਂ ਹੋਣ। ਮੈਂ, ਚੇਅਰਮੈਨ ਸਾਹਿਬ, ਉਨ੍ਹਾਂ ਆਦਮੀਆਂ ਵਿਚੋਂ ਹਾਂ ਜਿਹੜੇ ਇਸ ਗਲ ਦੇ ਹਾਮੀ ਹਨ ਕਿ ਜਿਥੇ ਛੋਟਾ ਸਰਕਲ ਹੋਵੇ ਉਥੇ ਲਾਜ਼ਮੀ ਤੌਰ ਤੇ ਇਲੈਕਸ਼ਨ ਛੇਤੀ ਤੋਂ ਛੇਤੀ ਹੋਣੇ ਚਾਹੀਦੇ ਹਨ ਔਰ ਤੁਸੀਂ ਦੇਖਿਆ ਹੈ ਕਿ ਜਿਹੜੀਆਂ ਮਿਉਨਿਸਪਲ ਕਮੇਟੀਆਂ ਹਨ ਉਨ੍ਹਾਂ ਦੇ ਚੁਨਾਉ ਜੇ ਕਿਸੇ ਵਜ੍ਹਾ ਕਰਕੇ ਤਿੰਨ ਸਾਲ ਤੋਂ ਬਾਅਦ ਨਾ ਹੋ ਸਕਣ ਉਨ੍ਹਾਂ ਦੇ ਚੇਅਰਮੈਨ ਜਾਂ ਪਰੈਜ਼ੀਡੈਂਟ ਦਾ ਲਾਜ਼ਮੀ ਤੌਰ ਤੇ ਤਿਨ ਸਾਲ ਤੋਂ ਬਾਦ ਚੁਣਾਉ ਹੁੰਦਾ ਹੈ। ਇਸ ਤਰ੍ਹਾਂ ਸੀਨੀਅਰ ਵਾਈਸ ਪਰੈਜ਼ੀਡੈਂਟ ਅਤੇ ਜੂਨੀਅਰ ਵਾਈਸ ਪਰੈਜ਼ੀਡੈਂਟ ਦਾ ਚੁਨਾਉ ਹਰ ਸਾਲ ਹੁੰਦਾ ਹੈ। ਬਾਕੀ ਏਥੇ ਸਾਡੀ ਹਾਉਸ ਦੀਆਂ ਜਿਹੜੀਆਂ ਕਮੇਟੀਆਂ ਹਨ ਉਨ੍ਹਾਂ ਦਾ ਵੀ ਹਰ ਸਾਲ ਚੁਣਾਉ ਕੀਤਾ ਜਾਂਦਾ ਹੈ। ਲੇਕਿਨ ਪਿੰਡਾਂ ਦੇ ਵਿਚ ਜਿਸ ਤਰ੍ਹਾਂ ਅਜ ਲੋਕਾਂ ਨੂੰ ਦਬਾਇਆ ਹੋਇਆ ਹੈ ਉਹ ਲੰਬੀ ਦੇਰ ਤਕ ਨਹੀਂ ਦਬੇ ਰਹਿ ਸਕਦੇ ਕਿਉਂਕਿ ਉਨ੍ਹਾਂ ਦੇ ਵਿਚ ਹੁਣ ਜਾਗ੍ਰਿਤੀ ਆ ਗਈ ਹੈ। ਹੁਣ ਹਰ ਪਿੰਡ ਦਾ ਰਹਿਣ ਵਾਲਾ ਆਦਮੀ ਆਪਣੇ ਹਕੂਕ ਨੂੰ ਸਮਝਣ ਦੀ ਕੋਸ਼ਿਸ਼ ਕਰਦਾ ਹੈ। ਜਦੋਂ ਉਸ ਨੂੰ ਪਤਾ ਲਗਦਾ ਹੈ ਕਿ ਸ਼ਹਿਰ ਦੇ ਆਦਮੀ ਨੂੰ ਇਕ ਕਿਲੋ ਫੀ ਜੀਅ ਦੇ ਹਿਸਾਬ ਨਾਲ ਖੰਡ ਮਿਲਦੀ ਹੈ ਔਰ ਪਿੰਡ ਵਾਲਿਆਂ ਨੂੰ ਦੋ ਜਾਂ ਢਾਈ ਸੌ ਗਰਾਮ ਵੀ ਨਹੀਂ ਮਿਲਦੀ ਤਾਂ ਉਹ ਆਪਣੇ ਹਕੂਕ ਲੈਣ ਲਈ ਜੱਦੋ ਜਹਿਦ ਕਰਦਾ ਔਰ ਆਪਣੇ ਨੁਮਾਇੰਦਿਆਂ ਨੂੰ ਕਹਿੰਦਾ ਹੈ ਕਿ ਸਮਿਤੀਆਂ ਦੇ ਵਿਚ ਰੈਜ਼ੋਲਿਊਸ਼ਨ ਪਾਸ ਕਰਨ ਕਿ ਪਿੰਡਾਂ ਵਾਲਿਆਂ ਨਾਲ ਉਹੋ ਸਲੂਕ ਹੋਣਾ ਚਾਹੀਦਾ ਹੈ ਜਿਹੜਾ ਕਿ ਸ਼ਹਿਰ ਦੇ ਵਿਚ ਰਹਿਣ ਵਾਲਿਆਂ ਦੇ ਨਾਲ ਹੁੰਦਾ ਹੈ। ਲੇਕਿਨ ਸਰਕਾਰ ਇਸ ਗਲ ਦੀ ਕੋਸ਼ਿਸ਼ ਕਰਦੀ ਹੈ ਕਿ ਪਿੰਡਾਂ ਦੇ ਲੋਕਾਂ ਨੂੰ ਦਬਾ ਕੇ ਰਖਿਆ ਜਾਵੇ, ਉਨ੍ਹਾਂ ਨੂੰ ਜਾਇਜ਼ ਹੱਕ ਨਾ ਦਿੱਤੇ ਜਾਣ। ਮੈਂ ਸਰਕਾਰ ਦੀ ਨੀਅਤ ਨੂੰ ਤਦ ਠੀਕ ਸਮਝਦਾ, ਜੇ ਇਹ ਇਸ ਬਿਲ ਨੂੰ ਸ਼ਹਿਰਾਂ ਲਈ ਪਹਿਲਾਂ ਲਿਆਉਂਦੀ ਕਿ ਸ਼ਹਿਰਾਂ ਦੀਆਂ ਮਿਉਨਿਸਪਲ ਕਮੇਟੀਆਂ ਦੀਆਂ ਚੋਣਾਂ ਪੰਜ ਸਾਲਾਂ ਬਾਅਦ ਹੋਇਆ ਕਰਨਗੀਆਂ। ਹੁਣ ਸ਼ਹਿਰਾਂ ਦੇ ਵਿਚ ਇਲੈਕਸ਼ਨ ਤਿੰਨ ਸਾਲ ਬਾਅਦ ਹੋ ਰਹ ਹਨ। ਮੈਂ ਕਹਿੰਦਾ ਹਾਂ ਕਿ ਗੌਰਮੈਂਟ ਨੇ, ਕਿਸ ਮਿਉਨਿਸਪਲ ਕਮੇਟੀ ਨੇ, ਕਿਸੇ ਜ਼ਿਲ੍ਹਾ ਪਰੀਸ਼ਦ ਜਾਂ ਬਲਾਕ ਸਮਿਤੀ ਨੇ ਕੋਈ ਤਨਖਾਹ ਨਹੀਂ

ਦੇਣੀ ਔਰ ਇਲੈਕਸ਼ਨ ਕਰਵਾਉਣ ਤੇ ਸਰਕਾਰ ਦਾ ਬਹੁਤਾ ਖਰਚ ਨਹੀਂ ਹੁੰਦਾ ਤਾਂ ਫੇਰ ਲਾਜ਼ਮੀ ਤੌਰ ਤੇ ਜਲਦੀ ਇਲੈਕਸ਼ਨਾਂ ਹੋਣੇ ਚਾਹੀਦੇ ਹਨ ਤਾਕਿ ਜਿਹੜੇ ਆਫਸਹੋਲਡਰ ਹਨ ਉਹ ਲੋਕਾਂ ਦੀ ਮਰਜ਼ੀ ਦੇ ਮੁਤਾਬਿਕ ਚਲਣ ਔਰ ਡਿਕਟੇਟਰਾਨਾ ਤਰੀਕੇ ਨਾਲ ਨਾ ਚਲਣ। ਲੇਕਿਨ ਸਰਕਾਰ ਨੇ ਸ਼ਹਿਰਾਂ ਲਈ ਇਕ ਕਿਸਮ ਦੇ ਹਾਲਾਤ ਪੈਦਾ ਕੀਤੇ ਹੋਏ ਹਨ ਔਰ ਪਿੰਡਾਂ ਲਈ ਦੂਸਰੇ ਕਿਸਮ ਦੇ ਹਾਲਾਤ ਪੈਦਾ ਕੀਤੇ ਹੋਏ ਹਨ। ਇਹ ਸ਼ਹਿਰਾਂ ਦੇ ਵਿਚ ਅਮਰੀਕਨ ਸਿਸਟਮ ਪੈਦਾ ਕਰ ਰਹੇ ਹਨ ਔਰ ਪਿੰਡਾਂ ਦੇ ਵਿਚ ਰਸ਼ੀਅਨ ਸਿਸਟਮ ਪੈਦਾ ਕਰ ਰਹੇ ਹਨ। ਅਸੀਂ ਕਹਿੰਦੇ ਹਾਂ ਕਿ ਦੋਨੋਂ ਦੇ ਨਾਲ ਬਰਾਬਰ ਦਾ ਸਲੂਕ ਹੋਣਾ ਚਾਹੀਦਾ ਹੈ। ਹੁਣ ਭੁਲੇਖੇ ਦੀਆਂ ਚੀਜ਼ਾਂ ਬਹੁਤਾ ਚਿਰ ਨਹੀਂ ਚਲ ਸਕਦੀਆਂ। ਇਸ ਲਈ ਮੈਂ ਕਹਿੰਦਾ ਹਾਂ ਕਿ ਪਹਿਲੇ ਸਰਕਾਰ ਨੂੰ ਜ਼ਿਲ੍ਹਿਆਂ ਦੀ ਰੀਡਿਸਟਰੀਬਿਊਸ਼ਨ ਜਲਦੀ ਕਰਨੀ ਚਾਹੀਦੀ ਹੈ ਔਰ ਸੰਨ 1959 ਦੇ ਵਿਚ ਜਿਹੜੀ ਕਮੇਟੀ ਨੇ ਰਿਪੋਰਟ ਕੀਤੀ ਸੀ ਉਸ ਤੇ ਅਮਲ ਹੋਣਾ ਚਾਹੀਦਾ ਹੈ। ਲੇਕਿਨ ਅਗਰ ਸਰਕਾਰ ਪੰਜ ਸਾਲ ਕਰਨਾ ਚਾਹੁੰਦੀ ਹੈ ਤਾਂ ਉਸ ਨੂੰ ਪਿਛਲੀਆਂ ਪੰਚਾਇਤਾਂ ਅਤੇ ਕਮੇਟੀਆਂ ਨੂੰ ਵੀ ਮੌਕਾ ਦੇਣਾ ਚਾਹੀਦਾ ਹੈ ਕਿ ਉਹ ਪੰਜ ਸਾਲ ਤਕ ਫੰਕਸ਼ਨ ਕਰਨ ਔਰ ਅਗਰ ਉਨ੍ਹਾਂ ਨੂੰ ਫੰਕਸ਼ਨ ਨਹੀਂ ਕਰਨ ਦੇਣਾ ਤਾਂ ਸਭ ਨੂੰ ਤਿੰਨ ਸਾਲ ਲਈ ਰਖਿਆ ਜਾਵੇ। ਚਅਰਮੈਨ ਸਾਹਿਬ, ਪੰਜਾਬੀ ਰਿਜਨਲ ਕਮਟੀ ਦੇ ਅਸੀਂ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਪਾਰਟ ਟਾਈਮ ਐਂਪਲਾਇਮੈਂਟ ਵਾਲੀ ਸ਼ਰਤ ਨੂੰ ਡੀਲੀਟ ਕਰ ਦਿੱਤਾ ਹੈ ਔਰ ਉਸ ਦੇ ਵਿਚ ਅਸਲੀ ਡੈਮੋਕਰੈਟਿਕ ਸਪਿਰਿਟ ਨੂੰ ਕਾਇਮ ਰਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਦੇ ਨਾਲ ਪਰੋਪੋਰਸ਼ਨੇਟ ਰਿਪਰੀਜ਼ੈਂਟਸ਼ਨ ਦੀ ਵੀ ਸਿਫਾਰਸ਼ ਕੀਤੀ ਹੈ। ਇਹ ਦੋਵੇਂ ਸਿਫਾਰਸ਼ਾਂ ਮੁਨਾਸਬ ਹਨ। ਇਨ੍ਹਾਂ ਤੇ ਅਮਲ ਹੋਣਾ ਚਾਹੀਦਾ ਹੈ। ਅਖੀਰ ਵਿਚ ਮੈਂ ਇਕ ਵਾਰੀ ਫੇਰ ਕਹਿੰਦਾ ਹਾਂ ਕਿ ਜ਼ਿਲੇ ਰੀਆਰਗੇਨਾਈਜ਼ ਕਰਨੇ ਚਾਹੀਦੇ ਹਨ ਤਾਕਿ ਅਨਸਰਟਨਟੀ ਜਿਹੜੀ ਹੈ ਉਹ ਹਮੇਸ਼ਾਂ ਲਈ ਖਤਮ ਹੋ ਜਾਵੇ।

**Mr. Chairman** : Now, the Chief Minister will please speak.

(*At this stage, the Chief Minister rose in his seat*)

**Comrade Shamsher Singh Josh** : Sir, I want to speak at this stage of the Bill.

**Mr. Chairman** : I am sorry, I have called the Chief Minister to speak. The hon. Member will have an opportunity to speak. on the Bill later.

**Comrade Shamsher Singh Josh** : On a point of order, Sir. I have the right to speak at the first reading of the Bill. I cannot be deprived of my right.

**Mr. Chairman** : I am not contesting your right to speak. The point is that I have already called upon the Chief Minister to speak.

**Comrade Shamsher Singh Josh** : I object to this attitude of the Chair.

**ਬਾਬੂ ਬਚਨ ਸਿੰਘ** : ਚੇਅਰਮੈਨ ਸਾਹਿਬ, ਜਦੋਂ ਕੋਈ ਬਿਲ ਕਨਸਿਡਰੇਸ਼ਨ ਲਈ ਪੇਸ਼ ਹੋਵੇ ਤਾਂ ਉਸ ਦੇ ਵਿਚ ਹਰ ਸੈਕਸ਼ਨ ਨੂੰ ਆਪਣੀ ਰਾਏ ਦੇਣ ਦਾ ਮੌਕਾ ਮਿਲਣਾ ਚਾਹੀਦਾ ਹੈ।

**Mr. Chairman** : I say that the Members have unfettered rights to speak. But, now when the Chief Minister has been called upon to speak, please listen to him.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਇਹ ਬੜਾ ਅਹਿਮ ਇਸ਼ੂ ਹੈ ਜੋ ਅਜ ਹਾਊਸ ਦੇ ਸਾਹਮਣੇ ਹੈ। ਇਸ ਤੇ ਬੋਲਣ ਲਈ ਸਾਨੂੰ ਪੂਰਾ ਮੌਕਾ ਮਿਲਣਾ ਚਾਹੀਦਾ ਹੈ ....(ਸ਼ੋਰ)....

**चौधरी नेत राम :** हम मैम्बारान को लोगों ने चुन कर इस लिए भेजा है कि हम उनके विचार हाऊस के सामने रखें। हम अंगूठा लगाने तो नहीं आए हैं कि जो बात सरकार यहां रखे ................

**Mr. Chairman :** The hon. member will get time to speak.

(*Interruptions*)

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ :** ਈਦ ਤੋਂ ਬਾਅਦ ਤੰਬਾ ਫੂਕਣਾ ਹੈ, ਅਸੀਂ ਤਾਂ ਇਸ ਬਿਲ ਦੀ ਪਹਿਲੀ ਰੀਡਿੰਗ ਤੇ ਹੀ ਬੋਲਣਾ ਚਾਹੁੰਦੇ ਹਾਂ ਅਤੇ ਸਾਨੂੰ ਬੋਲਣ ਦਾ ਮੌਕਾ ਮਿਲਣਾ ਚਾਹੀਦਾ ਹੈ ........ ।

**Mr. Chairman :** I would request the hon. Members to please co-operate. Now I have called upon the Chief Minister, let him speak. (*Interruptions*)

**Chief Minister :** Sir, I move—

That the question be now put.

**चौधरी नेत राम :** क्या आप यह चाहते हैं कि जो बिल रूलिंग पार्टी हाऊस में रखे उसे हम बगैर बहस के ही पास कर दें? हमारा यह हक है और फर्ज़ है ......

**Mr. Chairman :** Question is—

That the Punjab Panchayat Samitis and Zila Parishads (Amendment) Bill, as reported by the Regional Committees be taken into consideration.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਇਹ ਰੂਲਜ਼ ਵਿਚ ਵੀ ਹੈ ਤੇ ਬਿਜ਼ਨੇਸ ਐਡਵਾਇਜ਼ਰੀ ਕਮੇਟੀ ਦਾ ਵੀ ਫੈਸਲਾ ਹੈ ਕਿ ਮੈਂਬਰਾਂ ਨੂੰ ਬੋਲਣ ਤੋਂ ਰੋਕਿਆ ਨਾ ਜਾਏ ਅਤੇ ਉਨ੍ਹਾਂ ਨੂੰ ਆਪਣੇ ਵਿਚਾਰ ਰਖਣ ਦਾ ਪੂਰਾ ਮੌਕਾ ਦਿਤਾ ਜਾਵੇ ਲੇਕਿਨ ਇਹ ਚੀਜ਼ ਬਿਜ਼ਨੇਸ ਐਡਵਾਇਜ਼ਰੀ ਕਮੇਟੀ ਦੇ ਫੈਸਲੇ ਦੀ ਸਪਿਰਿਟ ਦੇ ਖਿਲਾਫ ਜਾ ਰਹੀ ਹੈ। ਮੈਨੂੰ ਹੈਰਾਨੀ ਹੈ ਕਿ ਤੁਸੀਂ ਐਨੀ ਜਲਦੀ ਚੇਅਰ ਤੇ ਜਾ ਕੇ ਬਦਲ ਗਏ ਹੋ। (ਸ਼ੋਰ)।

**Mr. Chairman :** Since the motion 'that the question be now put has been moved by the Chief Minister, I have to put the question to the House.

Those in favour may please say "Ayes".

**ਸਰਦਾਰ ਗੁਰਦਿਆਲ ਸਿੰਘ ਢਿੱਲੋਂ :** ਆਨ ਏ ਪੁਆਇੰਟ ਆਫ ਆਰਡਰ, ਸਰ। ਪੁਆਇੰਟ ਇਹ ਹੈ ਕਿ ਬਹੁਤ ਸਾਰੇ ਮੈਂਬਰਾਨ ਬੋਲਣਾ ਚਾਹੁੰਦੇ ਹਨ ਲੇਕਿਨ ਚੀਫ ਮਨਿਸਟਰ ਸਾਹਿਬ ਜਵਾਬ ਦੇਣ ਲਈ ਖੜੇ ਹੋ ਗਏ। ਇਹ ਵੀ ਠੀਕ ਸੀ। ਪਰ ਹੁਣ ਜੋ ਕਲੋਜ਼ਰ ਮੋਸ਼ਨ ਆ ਗਈ ਹੈ ਇਸ ਦਾ ਮਤਲਬ ਹੈ ਕਿ ਹੁਣ ਚੀਫ ਮਨਿਸਟਰ ਸਾਹਬ ਵੀ ਨਹੀਂ ਬੋਲਣਗੇ। ਮੇਰੀ ਅਰਜ਼ ਹੈ ਕਿ ਘਟੋ ਘਟ ਚੀਫ ਮਨਿਸਟਰ ਸਾਹਬ ਨੂੰ ਤਾਂ ਸੁਣ ਲਉ ਤਾਕਿ ਜੋ ਪੁਆਇੰਟਸ ਉਠਾਏ ਗਏ ਹਨ ਉਨ੍ਹਾਂ ਦਾ ਜਵਾਬ ਆ ਜਾਵੇ ਅਤੇ ਅਗਲਾ ਡੀਬੇਟ ਸਾਫ ਹੋ ਜਾਵੇ। ਕਲੋਜ਼ਰ ਮੋਸ਼ਨ ਨਾਲ ਤਾਂ ਉਨ੍ਹਾਂ ਦਾ ਜਵਾਬ ਵੀ ਨਹੀਂ ਆਵੇਗਾ।

**Mr. Chairman :** Question is—

That the question be now put.

**ਸਰਦਾਰ ਲਛਮਣ ਸਿੰਘ ਗਿੱਲ :** ਇਹ ਬਿਲਕੁਲ ਗਲਤ ਗਲ ਹੈ। ਇਸਦਾ ਮਤਲਬ ਇਹ ਹੈ ਕਿ ਲੋਕ ਆਪਣੇ ਵਿਚਾਰ ਇਸ ਬਿਲ ਬਾਰੇ ਹਾਊਸ ਵਿਚ ਨਹੀਂ ਰਖ ਸਕਦੇ । ਆਪੋਜ਼ੀਸ਼ਨ ਦਾ ਮੈਂਬਰ ਚੇਅਰ ਤੇ ਬੈਠਾ ਹੈ ਇਸ ਲਈ ਅਸੀਂ ਅਪਣੇ ਜਜ਼ਬਾਤ ਨੂੰ ਹੁਣ ਤਕ ਦਬਾਈ ਰਖਿਆ। ਇਸਦਾ ਮਤਲਬ ਇਹ ਨਹੀ- ਕਿ ਅਸੀਂ ਅਪਣਾ ਵਿਉ ਪੁਆਇਟ ਹਾਊਸ ਵਿਚ ਨਹੀਂ ਰਖ ਸਕਦੇ ।

**चौधरी नेत राम :** जब जनता की मांग का सवाल आता है तो आगे रूल अड़ जाते हैं ? चालीस आदमियों की भूख हड़ताल की बात आती है तो रूल अड़ जाते हैं। लेकिन अब जब रूलज़ की बात आई है कि जो मैम्बर बोलना चाहता है उसे पूरा वक्त दिया जाए उस वक्त आप कहते हैं कि कोई रूल की बात नहीं है। आप एक फैसला करें कि रूलज़ मानने हैं या नहीं। मैं कहता हूं हर मैम्बर को हर बिल पर अपने विचार रखने का हक है । (शोर)

**Mr. Chairman :** I may refer the hon. Members to Rule 89 of the Rules of Procedure and conduct of Business in the punjab Legislative Assembly, which lays down—

> "89 (1) At any time after a question has been proposed any member may move, 'That the question be now put' and unless it appears to the Speaker that the motion is an abuse of these Rules or an infringment of the right of reasonable debate, the Speaker shall put the question :—
>
> 'That the question be now put'

and I think more than eight hon. Members have participated....

* * * * * * * *

* * * * * * * *

*(At this stage the Members of the Communist Group staged a walk-out)*

**Chief Minister :** I think that is not fair.

**Mr. Chairman :** I am not used to hear such words. The hon. Members should maintain the dignity of the Chair.

Whatever has been said by Comrade Shamsher Singh Josh will be expunged from the proceedings of the House.

**ਬਾਬੂ ਬਚਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇਟ ਇਹ ਹੈ ਕਿ ਇਸ ਹਾਊਸ ਵਿਚ ਕੋਈ ਸਿੱਧੀ ਕਾਂਗਰਸ ਤੇ ਅਪੋਜ਼ੀਸ਼ਨ ਦੋ ਪਾਰਟੀਆਂ ਨਹੀਂ ਹਨ ਅਤੇ ਇਸ ਹਾਊਸ ਵਿਚ ਬਹੁਤ ਸਾਰੀਆਂ ਪਾਰਟੀਆਂ ਹਨ ਅਤੇ ਹਰ ਪਾਰਟੀ ਦਾ ਆਪਣਾ ਆਪਣਾ ਪੁਆਇਟ ਆਫ਼ ਵਿਊ ਹੈ। ਇਸ ਪੰਚਾਇਤੀ ਰਾਜ ਦੇ ਮੁਤੱਲਿਕ ਅਤੇ ਜਦੋਂ ਤਕ ਹਰ ਪਾਰਟੀ ਨੂੰ ਬੋਲਣ ਦਾ ਰੀਜ਼ਨੇਬਲ ਮੌਕਾ ਨਾ ਮਿਲੇ ਉਸ ਵਕਤ ਤਕ ਇਹ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਇਸ ਤੇ ਬੋਲਣ ਦੀ ਰੀਜ਼ਨੇਬਲ ਅਪਰਚੁਨਿਟੀ ਮਿਲ ਚੁਕੀ ਹੈ ? ਜੇਕਰ ਇਕ ਪਾਰਟੀ ਦੇ ਮੈਂਬਰ ਬੋਲ ਲੈਣ ਅਤੇ ਦੂਜੀ ਪਾਰਟੀ ਦੇ ਨਾ ਬੋਲਣ ਤਾਂ ਉਸ ਨੂੰ ਪੂਰੀ ਅਪਰਚੁਨਿਟੀ ਕਿਸ ਤਰ੍ਹਾਂ ਮਿਲ ਗਈ ?

*Note—Expunged as Ordered by tne Chair.

**Mr. Chairman** : It is for the Chair to see whether reasonable opportunity has been given to the hon. Members of the House or not and if the Chair comes to the conclusion that a lot of discussion has taken place and whatever was being said was a repetition, then he can allow the closure motion to be moved.

**चौधरी नेत राम** : आन ए प्वाएंट आफ आडर, सर । चेयरमैन साहिब, आप जो कुछ फरमा रहे हैं वह पंजाब की भाषा में फरमाएं ताकि हमारी समझ में भी बात आए कि आप क्या कहते हैं और उस के मुताबिक हम अपने विचार हाउस में रखें। कहीं ऐसा न हो कि विदेशी भाषा में आप कुछ कह रहे हों और हम कुछ और समझ रहे हों और अपनी बात कर दें। फिर आप कहेंगे कि हम ने आपकी बात नहीं समझी है। मैं पूछता हूं कि जब आप अपने हलके में वोट मांगते थे तो इसी भाषा में मांगते थे? अगर नहीं मांगते थे तो आपको वही पंजाब की भाषा बोलनी चाहिए। यह बिल पंचायती राज के नाम पर पेश किया गया है और पंचायती राज की बातें यहां हो रही हैं लेकिन जो कुछ यह हो रहा है यह पंचायती राज के खिलाफ जा रहा है और प्रजातंत्र के खिलाफ जा रहा है। हर मैम्बर की विचारधारा का न सुनना प्रजातन्त्र के साथ अन्याय है......(शोर)

**Mr. Chairman** : Is it the point of Order of the hon. Members ? This is no point of Order.

**पंडित मोहन लाल दत्त** : आन ए प्वायंट आफ आडर, सर,। जो कुछ बाबू जी ने और दूसरे मैम्बर साहिबान ने यहां विचार रखा है कि इस स्टेज पर हर पार्टी को अपने विचार रखने का मौका मिलना चाहिए........

**Mr. Chairman** : The House stands adjourned till 9-00 A. M. tomorrow.

*(The Sabha then adjourned till 9 A.M. on Tuesday, the 9th April, 1964)*

614PVS —386—1-12-64 C.,P.&.S., Pb., Chandigarh.

# PUNJAB VIDHAN SABHA

## DEBATES

*9th April, 1964*

Vol. I—No. 35

## OFFICIAL REPORT

CONTENTS

**Thursday, the 9th April, 1964**



**Punjab Vidhan Sabha, Secretariat, Chandigarh.**

**Price Rs :** 3.90

*ERRATA*
*to*
*Punjab Vidhan Sabha Debates Vol. I—No. 35, dated the 9th April, 1964.*

| *Read* | *For* | *Page* | *Line* |
| --- | --- | --- | --- |
| ਸਿੰਘ | ਸਿਘ | (35)24 | 9 |
| authorities | uthorities | (35)31 | 22 |
| समझते हैं | समझत ह | (35)36 | 13 |
| Chand Bhan | Chand Bhant | (35)41 | 9 |
| कुछ | कछ | (35)42 | 15 |
| HOUSE | AHOUSE | (35)46 | 18 |
| स्वीकृति | स्वीकृत | (35)46 | 27 |
| ਮੈਂ | ਮ: | (35)57 | 23 |
| ਜੇ | ਜ | (35)57 | 24 |
| ਮੈਂ | ਮ: | (35)61 | 6 from below |
| ਪੇਸ਼ | ਪਸ਼ | (35)63 | 2 from below |

# PUNJAB VIDHAN SABHA

*Thursday, the 9th April, 1964*

*The Vidhan Sabha met in the Assembly Chamber Sector 1, Chandigarh, at 9.00 a. m. of the Clock. Mr. Speaker (Shri Harbans Lal in the Chair.*

## STARRED QUESTIONS AND ANSWERS

### Supplementaries to starred Question No. 4985

**Chaudhri Hardwari Lal** : When exactly were the original scales of relief originally sanctioned and what was the scale of relief distributed during the period from the date of original sanction to 9th December, 1963, the date of sanction of final scales?

**Minister for Revenue** : Sir, I will not be able to give the exact date. But of course the subsistence grants were distributed only after the modifications were made. Only those grants were given before modification which were needed for immediate relief to people, which is mentioned in the said note.

**Chaudhri Hardwari Lal** : When exactly did the distribution of subsistence allowance start?

**Minister** : I think, Sir, it started in the month of February.

**Chaudhri Hardwari Lal** : Did this subsistence allowance cover the period between the date of sanction of original scale and their modification ?

**Minister** : Yes, I may submit, Sir, that we increased the rate from the date of original sanction but the payment started from the month of February, *i. e.* for the previous period also we gave an increased scale.

**Chaudhri Hardwari Lal** : The hon. Minister has been pleased to state that the Accountant General raised certain objection and the Government explained the position. May I know what explanation was given to the Accountant General ?

**Minister** : Sir, the objection was that no. more money was available in the Contingent Fund and again the Budget grant too had been exhausted, whereas we wanted more money. He said that this cannot be done unless either there was an ordinance or the budget was voted by the House. We said that we should be allowed to make the payment in anticipation. Well Sir, after discussion it was found that there was a Rule under which such a procedure could be adopted and the money could be paid on the basis of that Rule viz., Rule 27. Instructions were issued by the Government accordingly.

**Chaudhri Darshan Singh** : May I know from the hon. Minister the actual/original estimate which was modified later on to rupees two crores ?

---

*Starred Question No. 4985 and reply thereto appears in the P. V. S. Debates Vol. I, No. 34 dated the 8th April, 1964.

ਕਿ ਇਨ੍ਹਾਂ ਅਦਾਰਿਆਂ ਨੂੰ ਜੋ ਪੈਸਾ ਡਿਵੈਲਪਮੈਂਟ ਲਈ ਦਿਤਾ ਜਾਵੇ ਉਸ ਵਿਚੋਂ ਇਕ ਆਨਾ ਵੀ ਕਿਸੇ ਫੰਡ ਲਈ ਨਹੀਂ ਲਿਆ ਜਾ ਸਕਦਾ । ਹਾਂ, ਇਹ ਠੀਕ ਹੈ ਕਿ ਇਹ ਬਾਡੀਜ਼ ਲੋਕਾਂ ਨੂੰ ਜ਼ਰੂਰ ਪਰੇਰਨਾ ਕਰਨ ਕਿ ਉਹ ਇਨ੍ਹਾਂ ਫੰਡਜ਼ ਲਈ ਚੰਦੇ ਦੇਣ ਅਤੇ ਕੌਮੀ ਫੰਡਾਂ ਵਿਚ ਵਧ ਤੋਂ ਵਧ ਪੈਸਾ ਦੇਣ ਤੇ ਸਰਟੀਫਿਕੇਟ ਖਰੀਦਣ ਲੇਕਿਨ ਜੋ ਪੈਸਾ ਡਿਵੈਲਪਮੈਂਟ ਲਈ ਰਖਿਆ ਗਿਆ ਹੈ ਉਸ ਵਿਚੋਂ ਪੈਸਾ ਕਢ ਲੈਣਾ ਠੀਕ ਨਹੀਂ । ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਹੋਰ ਬੜੀ ਰੋਕ ਪੰਚਾਇਤੀ ਰਾਜ ਦੀ ਕਾਮਯਾਬੀ ਵਿਚ ਹੈ ਅਤੇ ਉਹ ਇਹ ਹੈ ਕਿ ਪੰਜਾਬ ਸਰਕਾਰ ਪੰਚਾਇਤਾਂ, ਸਮਿਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਦੇ ਮੈਂਬਰਾਂ ਨੂੰ ਜਦੋਂ ਚਾਹੇ ਹਟਾ ਸਕਦੀ ਹੈ । ਉਨ੍ਹਾਂ ਦੀ ਚੋਣ ਦਾ ਅਖਤਿਆਰ ਤਾਂ ਲੋਕਾਂ ਨੂੰ ਹੈ ਲੇਕਿਨ ਉਨ੍ਹਾਂ ਨੂੰ ਚੋਣ ਤੋਂ ਬਾਅਦ ਹਟਾਉਣ ਦਾ ਅਖਤਿਆਰ ਸਰਕਾਰ ਲੈ ਰਹੀ ਹੈ। ਮੈਂ ਕਹਿੰਦਾ ਹਾਂ ਕਿ ਇਹ ਇਕ ਬੜਾ ਭਾਰੀ ਡਿਸਕਰਿਮੀਨੇਸ਼ਨ ਹੈ ਜੋ ਇਨ੍ਹਾਂ ਅਦਾਰਿਆਂ ਨਾਲ ਕੀਤਾ ਜਾ ਰਿਹਾ ਹੈ । ਅਸੈਂਬਲੀ ਤੇ ਪਾਰਲੀਮੈਂਟ ਦੇ ਮੈਂਬਰਾਂ ਨੂੰ ਹਟਾਉਣ ਦਾ ਜਦੋਂ ਅਖਤਿਆਰ ਸਰਕਾਰ ਨੂੰ ਨਹੀਂ ਹੈ.................

**ਸਥਾਨਕ ਸਾਸ਼ਨ ਅਤੇ ਭਲਾਈ ਮੰਤਰੀ** : ਇਹ ਗੱਲਾਂ ਇਸ ਬਿਲ ਨਾਲ ਤਅੱਲੁਕ ਨਹੀਂ ਰਖਦੀਆਂ ਹਨ । ਤੁਸੀਂ ਇਸ ਬਿਲ ਤੇ ਹੀ ਬਹਿਸ ਕਰੋ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਇਹ ਅਰਜ਼ ਕਰ ਰਿਹਾ ਹਾਂ ਕਿ ਇਸ ਬਿਲ ਰਾਹੀਂ ਜੋ ਸੋਧਾਂ ਲਿਆਂਦੀਆਂ ਗਈਆਂ ਹਨ ਉਹ ਨਾਕਾਫੀ ਹਨ ਅਤੇ ਜੋ ਕਮੀਆਂ ਇਸ ਵਿਚ ਰਹਿ ਗਈਆਂ ਹਨ ਉਨ੍ਹਾਂ ਨੂੰ ਨੋਟ ਕਰਾਣ· ਮੈਂ ਆਪਣਾ ਫਰਜ਼ ਸਮਝਦਾ ਹਾਂ ਕਿ ਇਹ ਚੀਜ਼ਾਂ ਹੋਣੀਆਂ ਚਾਹੀਦੀਆਂ ਹਨ ਅਤੇ ਇਹ ਚੀਜ਼ਾਂ ਨਹੀਂ ਹੋਣੀਆਂ ਚਾਹੀਦੀਆਂ ......... ..

**ਸ੍ਰੀ ਸਪੀਕਰ** : ਇਸ ਬਿਲ ਵਿਚ ਜੋ ਅਮੈਂਡਿੰਗ ਕਲਾਜ਼ਾਂ ਹਨ, ਤੁਸੀਂ ਉਨ੍ਹਾਂ ਦੇ ਫਾਰ ਐਂਡ ਅਗੇਂਸਟ ਬੋਲੋ । **(The hon. Member should speak in favour or against the amending clauses of the Bill.)**

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਇਸ ਬਿਲ ਨੂੰ ਕੰਡੀਸ਼ਨਲ ਸਪੋਰਟ ਦੇ ਰਿਹਾ ਹਾਂ ਅਤੇ ਅਰਜ਼ ਕਰ ਰਿਹਾ ਹਾਂ If the Government is prepared to introduce other progressive elements in this Bill, then we stand for it and if the Government is bringing this amendment just to solve some of their constitutional difficulties, then this also must come on the record of the Sabha.

**ਬਾਬੂ ਅਜੀਤ ਕੁਮਾਰ** : ਆਨ ਏ ਪੁਆਇੰਟ ਆਫ ਆਰਡਰ, ਸਰ । ਆਪ ਨੇ ਫਰਮਾਇਆ ਹੈ ਕਿ ਇਹ ਅਮੈਂਡਿੰਗ ਬਿਲ ਹੈ ਇਸ ਲਈ ਇਸ ਦੀ ਹੱਦ ਵਿਚ ਰਹਿਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬ ਬਿਲਕੁਲ ਹੱਦ ਵਿਚ ਹਨ । ਆਪ ਵੇਖਦੇ ਹੋ ਕਿ ਇਸ ਬਿਲ ਵਿਚ ਇਲੈਕਸ਼ਨ ਕਰਾਉਣ ਦੀ ਪਾਵਰ ਲੈ ਰਹੇ ਹਨ ਪਰ ਨਾਲ ਹੀ ਇਲੈਕਸ਼ਨ ਤੋਂ ਬਾਅਦ ਮੈਂਬਰਾਂ ਨੂੰ ਰੀਮੂਵ ਕਰਨ ਦੀ ਪਾਵਰ ਲੈ ਰਹੇ ਹਨ । ਇਸ ਲਈ ਮੈਂਬਰ ਸਾਹਿਬ ਜੋ ਗਲ ਕਹਿ ਰਹੇ ਹਨ ਉਹ ਇਸ ਬਿਲ ਦੇ ਸਕੋਪ ਵਿਚ ਆਉਂਦੀ ਹੈ। ਮਨਿਸਟਰ ਸਾਹਿਬ ਨੇ ਜੋ ਅਬਜੈਕਸ਼ਨ ਕੀਤਾ ਹੈ ਉਹ ਗਲਤ ਹੈ ।

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਠੀਕ ਕਹਿੰਦੇ ਹਨ । ਉਹ ਸਕੋਪ ਵਿਚ ਨਹੀਂ ਹਨ । **(The hon. Minister is right. The hon. Member's remarks do not fall within the scope of the Bill.)**

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਤੇ ਮੈਂ ਅਰਜ਼ ਕਰ ਰਿਹਾ ਸੀ ਕਿ ਅਸੈਂਬਲੀ ਤੇ ਪਾਰਲੀਮੈਂਟ ਦੇ ਮੈਂਬਰਾਂ ਨੂੰ ਵਿਧਾਨ ਅਨੁਸਾਰ ਚੋਣਾਂ ਤੋਂ ਬਾਅਦ, ਸਿਵਾਏ ਇਲੈਕਸ਼ਨ ਪੈਟੀਸ਼ਨ ਦੇ ਹਟਾਇਆ ਨਹੀਂ ਜਾ ਸਕਦਾ ਅਤੇ ਸਰਕਾਰ ਆਪਣੇ ਕਿਸੇ ਐਗਜ਼ੈਕਟਿਵ ਆਰਡਰ ਨਾਲ ਉਨ੍ਹਾਂ ਨੂੰ ਹਟਾ ਨਹੀਂ ਸਕਦੀ ਹੈ ਲੇਕਿਨ ਇਸ ਬਿਲ ਵਿਚ ਸਰਕਾਰ ਇਨ੍ਹਾਂ ਜਮਹੂਰੀ ਅਸੂਲਾਂ ਦੇ ਵਿਰੁਧ ਜਾ ਰਹੀ ਹੈ ਅਤੇ ਚੋਣਾਂ ਤੋਂ ਬਾਅਦ ਉਨ੍ਹਾਂ ਨੂੰ ਹਟਾਉਣ ਦਾ ਹੱਕ ਲੈ ਰਹੀ ਹੈ। ਜੇਕਰ ਇਹ ਸਰਕਾਰ ਜਮਹੂਰੀਅਤ ਦੀ ਹਾਮੀ ਹੈ ਤਾਂ ਮੈਂ ਪੁਛਦਾ ਹਾਂ ਕਿ ਕੀ ਉਹ ਇਸ ਹੱਕ ਨੂੰ ਵਾਪਸ ਲੈਣ ਲਈ ਤਿਆਰ ਹੈ ? This will be the touchstone of the democratic principles. ਇਨ੍ਹਾਂ ਜਮਹੂਰੀ ਅਦਾਰਿਆਂ ਤੇ ਦੂਜੇ ਜਮਹੂਰੀ ਅਦਾਰਿਆਂ, ਅਸੈਂਬਲੀ ਤੇ ਪਾਰਲੀਮੈਂਟ ਦੇ ਮੈਂਬਰਾਂ ਦੇ ਵਿਚਕਾਰ ਇਹ ਜੋ ਡਿਸਕਰਿਮੀਨੇਸ਼ਨ ਹੈ ਇਸ ਨੂੰ ਹਟਾਉਣਾ ਚਾਹੀਦਾ ਹੈ। ਮੈਨੂੰ ਅਫਸੋਸ ਹੈ ਕਿ ਸਰਕਾਰ ਤਾਂ ਇਕ ਕਦਮ ਹੋਰ ਅਗੇ ਜਾ ਰਹੀ ਹੈ। ਅਗੇ ਤਾਂ ਡਾਇਰੈਕਟਰ ਨੂੰ ਇਹ ਅਖਤਿਆਰ ਸੀ ਲੇਕਿਨ ਹੁਣ ਇਹ ਅਖਤਿਆਰ ਡੀ. ਸੀ. ਨੂੰ ਦਿਤਾ ਜਾ ਰਿਹਾ ਹੈ ਕਿ ਉਹ ਇਨ੍ਹਾਂ ਮੈਂਬਰਾਂ ਨੂੰ ਹਟਾ ਸਕਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਡੀ. ਸੀਜ਼. ਤਾਂ ਹੁਣ ਇਸ ਰਾਜ ਵਿਚ ਸਰਕਾਰ ਦੇ ਏਜੈਂਟ ਬਣ ਚੁਕੇ ਹਨ। ਡਾਇਰੈਕਟਰ ਕੋਲ ਜਾਂਦਿਆਂ ਤਾਂ ਕਿਸੇ ਗਲ ਨੂੰ ਵਕਤ ਲਗਦਾ ਸੀ ਅਤੇ ਕੋਈ ਚਾਰਾਜੋਈ ਹੋ ਸਕਦੀ ਸੀ .........

**ਸ੍ਰੀ ਸਪੀਕਰ** : ਇਹ ਸਾਰੀਆਂ ਚੀਜ਼ਾਂ ਤੁਸੀਂ ਇਸ ਬਿਲ ਤੇ ਹੀ ਡਿਸਕਸ ਨਾ ਕਰੋ ਇਸ ਬਾਰੇ ਅਗੇ ਹੋਰ ਬਿਲ ਆ ਰਿਹਾ ਹੈ। (All these things should not be discussed while speaking on this Bill as another Bill in this connection is being sponsored.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਤੇ ਮੈਂ ਇਤਨੀ ਹੀ ਅਰਜ਼ ਕਰਦਾ ਹਾਂ ਕਿ ਸਰਕਾਰ ਨੂੰ ਪੰਚਾਂ, ਸਰਪੰਚਾਂ, ਸਮਿਤੀਆਂ ਤੇ ਜ਼ਿਲ੍ਹਾ ਪਰੀਸ਼ਦਾਂ ਦੇ ਮੈਂਬਰਾਂ ਦੇ ਰਾਈਟਸ ਨੂੰ ਕਰਟੇਲ ਕਰਨ ਦੀ ਆਦਤ ਛਡਣੀ ਚਾਹੀਦੀ ਹੈ। ਇਸ ਬਿਲ ਵਿਚ ਜੋ ਚੰਗੀਆਂ ਗਲਾਂ ਹਨ ਮੈਂ ਉਨ੍ਹਾਂ ਦੀ ਤਾਈਦ ਕਰਦਾ ਹਾਂ ਲੇਕਿਨ ਇਸ ਦੇ ਨਾਲ ਹੀ ਆਸ ਕਰਦਾ ਹਾਂ ਕਿ ਜੋ ਊਣਤਾਈਆਂ ਮੈਂ ਦਸੀਆਂ ਹਨ ਉਨ੍ਹਾਂ ਤੇ ਸਰਕਾਰ ਹਮਦਰਦੀ ਨਾਲ ਗੌਰ ਕਰੇਗੀ ਅਤੇ ਇਕ ਸਮੁਚਿਤ ਬਿਲ ਅਜ ਦੇ ਹਾਲਾਤ ਦੇ ਤਕਾਜ਼ਿਆਂ ਮੁਤਾਬਕ ਇਸ ਹਾਊਸ ਦੇ ਸਾਹਮਣੇ ਲਿਆਵੇਗੀ।

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** (ਤਰਨ ਤਾਰਨ) : ਸਪੀਕਰ ਸਾਹਿਬ, ਇਸ ਬਿਲ ਦੇ ਬਾਰੇ ਜੋਸ਼ ਸਾਹਿਬ ਨੇ ਬਹੁਤ ਗਲਾਂ ਕੀਤੀਆਂ ਹਨ ਅਤੇ ਇਕ ਚੀਜ਼ ਨਾਲ ਤਾਂ ਮੈਂ ਉਨ੍ਹਾਂ ਨਾਲ ਸਹਿਮਤ ਹਾਂ ਕਿ ਬਜਾਏ ਬਾਰ ਬਾਰ ਹਾਊਸ ਵਿਚ ਤਰਮੀਮਾਂ ਲਿਆਉਣ ਦੇ ਅਤੇ ਹਰ ਸੈਸ਼ਨ ਵਿਚ ਇਕ ਨਵੀਂ ਚੀਜ਼ ਲਿਆਉਣ ਦੇ ਇਕ ਦਫਾ ਹੀ ਬੈਠਕੇ ਇਸ ਦੇ ਜੋ ਮੁਖਤਲਿਫ ਪਹਿਲੂ ਹਨ, ਕਮੀਆਂ ਹਨ, ਉਨ੍ਹਾਂ ਤੇ ਵਿਚਾਰ ਕਰਕੇ ਇਕ ਉਵਰਆਲ ਨਵਾਂ ਬਿਲ ਲੈ ਆਉ। ਖੈਰ, ਇਸ ਬਿਲ ਵਿਚ ਕਈ ਗੱਲਾਂ ਆਈਆਂ ਹਨ ਜਿਨ੍ਹਾਂ ਵਿਚੋਂ ਕਈਆਂ ਦਾ ਤਾਂ ਮੈਂ ਸਵਾਗਤ ਕਰਦਾ ਹਾਂ ਕਿ ਉਹ ਦੂਰ-ਅੰਦੇਸ਼ੀ ਦੀਆਂ ਹਨ ਅਤੇ ਉਨ੍ਹਾਂ ਦੀ ਬੜੀ ਲੋੜ ਸੀ ਲੇਕਿਨ ਇਸ ਦੇ ਨਾਲ ਕਈ ਐਸੀਆਂ ਗੱਲਾਂ ਵੀ ਰਖ ਦਿਤੀਆਂ ਗਈਆਂ ਹਨ ਜਿਨ੍ਹਾਂ ਨੂੰ ਵੇਖ ਕੇ ਮੈਨੂੰ ਸਰਕਾਰ ਦੀ ਨੀਅਤ ਤੇ ਸ਼ੱਕ ਪੈਂਦਾ ਹੈ ਕਿ ਆਇਆ ਇਸ ਦੀ ਪੰਚਾਇਤੀ ਰਾਜ ਚਲਾਉਣ ਦੀ ਨੀਅਤ ਹੈ ਵੀ ਜਾਂ ਨਹੀਂ। (ਵਿਘਨ) ਸਪੀਕਰ ਸਾਹਿਬ, ਮੈਂ ਇਸ ਸਟੇਜ ਤੇ ਥੋੜਾ ਜਿਹਾ ਅਗੇ ਜਾਣ ਲਗਾ ਹਾਂ ਅਤੇ ਤੁਸੀਂ ਕਲੋਜ਼ਰ ਮੋਸ਼ਨ ਆਉਣ ਤੋਂ ਬਾਅਦ ਇਸ ਸਟੇਜ ਤੇ ਜਨਰਲ ਡਿਸਕਸ਼ਨ ਅਲਾਊ ਕਰ ਦਿਤੀ ਹੈ .........

**ਸ੍ਰੀ ਸਪੀਕਰ** : ਜੋਸ਼ ਸਾਹਿਬ ਬੋਲਣਾ ਚਾਹੁੰਦੇ ਸੀ ਇਸ ਲਈ ਉਨ੍ਹਾਂ ਨੂੰ ਇਜਾਜ਼ਤ ਦੇ ਦਿਤੀ, ਤੁਸੀਂ ਥਰਡ ਰੀਡਿੰਗ ਤੇ ਬੋਲ ਲੈਣਾ। (Comrade Josh wanted to speak,

therefore he was allowed. The hon. Member may speak at the third reading stage.)

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਥਰਡ ਰੀਡਿੰਗ ਤੇ ਬੋਲਣ ਦਾ ਤਾਂ ਕੋਈ ਫਾਇਦਾ ਹੀ ਨਹੀਂ ਹੋਵੇਗਾ । ਆਪ ਨੇ ਇਜਾਜ਼ਤ ਦਿਤੀ ਸੀ ਕਿ ਇਸ ਕਲਾਜ਼ ਤੇ ਜਨਰਲ ਡਿਸਕਸ਼ਨ ਕਰ ਸਕਦੇ ਹੋ ।

**ਸ਼੍ਰੀ ਸਪੀਕਰ** : ਚਲੋ ਕਰ ਲਉ । Very well. Let the hon. Member proceed.)

**ਸਰਦਾਰ ਗੁਰਦਿਆਲ ਸਿੰਘ ਢਿਲੋਂ** : ਅਰਜ਼ ਇਹ ਹੈ ਕਿ ਇਸ ਕਲਾਜ਼ ਦੇ ਵਿਚ ਇਕ ਗਲ ਤਾਂ ਚੰਗੀ ਕੀਤੀ ਹੈ ਕਿ 3 ਸਾਲ ਦੀ ਥਾਂ 5 ਸਾਲ ਕਰ ਦਿਤਾ ਹੈ ਅਤੇ ਇਹ ਕਰਦੇ ਵਕਤ ਇਕ ਆਖਰੀ ਤਾਰੀਖ ਮੁਕਰਰ ਕਰ ਦਿਤੀ ਜਿਸ ਤੋਂ ਪਹਿਲਾਂ ਪਹਿਲਾਂ ਸਾਰੀਆਂ ਚੋਣਾਂ ਹੋ ਜਾਣ ਅਤੇ ਮੈਂਬਰਾਂ ਦੀ ਕੁਆਪਸ਼ਨ ਹੋ ਜਾਵੇ । ਲੇਕਿਨ ਜਿਥੇ ਤੁਸੀਂ ਇਹ ਚੰਗੀ ਗਲ ਕੀਤੀ ਹੈ ਉਥੇ ਨਾਲ ਹੀ ਤੁਸੀਂ ਇਕ ਇਤਰਾਜ਼ ਵਾਲੀ ਗਲ ਰਖ ਦਿਤੀ ਹੈ that 'whole time salaried servants' shall be substituted.

ਇਕ ਪਾਸੇ ਪੰਚਾਇਤੀ ਰਾਜ ਮੁਕੱਰਰ ਕਰਦੇ ਹਨ............

**ਯੋਜਨਾ ਅਤੇ ਲੋਕਕਾਰਜ ਮੰਤਰੀ** ਕਲਾਜ਼ ਦੋ ਵਾਪਸ ਲੈ ਲਈ ਹੈ।

**ਸਰਦਾਰ ਗੁਰਦਿਆਲ ਸਿੰਘ ਢਿਲੋਂ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਮੈਨੂੰ ਇਹ ਗਲ ਕਹਿ ਕੇ ਧੋਖਾ ਦੇ ਰਹੇ ਹਨ । ਇਹ ਦੋਨੋਂ ਸ਼ਰੀਫ ਆਦਮੀ ਹਨ, ਇਹ ਬਹੁਤ ਚੰਗੇ ਆਦਮੀ ਹਨ, ਫਿਰ ਵੀ ਗੁਮਰਾਹ ਕਰ ਰਹੇ ਹਨ । ਇਹ ਗਲ ਕਹਿ ਕੇ ਬਹੁਤ ਖੁਸ਼ ਹੋ ਰਹੇ ਹਨ ਅਤੇ ਕਹਿੰਦੇ ਹਨ ਕਿ ਇਹ ਕਲਾਜ਼ ਡਿਲੀਟ ਕਰ ਦਿਤੀ ਹੈ । ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਸ ਬਾਰੇ ਕੀ ਸਬਸਟੀਚੂਟ ਕੀਤਾ ਹੈ । ਵਜ਼ੀਰ ਸਾਹਿਬ ਕਹਿੰਦੇ ਹਨ ਕਿ ਕਲਾਜ਼ ਕਢ ਦਿਤੀ ਹੈ ਪਰ ਇਸ ਬਿਲ ਵਿਚ ਮੌਜੂਦ ਹੈ।

**ਸਥਾਨਕ ਸਾਸ਼ਨ ਅਤੇ ਭਲਾਈ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਕਲਾਜ਼ ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਵਿਚ ਕੱਢ ਦਿਤੀ ਹੈ, ਕਿਉਂਕਿ ਉਨ੍ਹਾਂ ਨੇ ਡਿਲੀਟ ਕਰਨ ਲਈ ਰਿਕਮੈਂਡ ਕੀਤਾ ਸੀ । ਲੇਕਿਨ ਬਿਲ ਵਿਚ ਮੌਜੂਦ ਹੈ । ਅਸੀਂ ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਮੰਨਣੀ ਹੈ।

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਸਾਡੇ ਕੋਲ ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਨਹੀਂ ਹੈ।

**ਸ਼੍ਰੀ ਸਪੀਕਰ** : ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਸਰਕੂਲੇਟ ਕਰ ਦਿਤੀ ਹੈ। (The Report of the Punjabi Regional Committee has been circulated.) After this we are adopting an other procedure as decided in the meeting of the business advisory Committee.

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕਲਾਜ਼ ਡਿਲੀਟ ਕਰ ਦਿਤੀ ਹੈ।

**ਸ਼੍ਰੀ ਸਪੀਕਰ** : ਸਰਕਾਰ ਨੇ ਡਿਸਕਸ਼ਨ ਕੀਤੇ ਬਗ਼ੈਰ ਤੁਹਾਡੀ ਗਲ ਮੰਨ ਲਈ ਹੈ (ਹਾਸਾ) (The Government have accepted the proposal of the hon. Member without entering into discussion.) (*Laughter*)

**ਸਰਦਾਰ ਗੁਰਦਿਆਲ ਸਿੰਘ ਢਿਲੋਂ** : ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਇਹ ਕਿਸ ਤਰ੍ਹਾਂ ਮੰਨੇ ਹਨ, ਇਸ ਬਿਲ ਵਿਚ ਕਲਾਜ਼ ਡਿਲੀਟ ਕਰਨ ਬਾਰੇ ਕੋਈ ਇੰਡੀਕੇਸ਼ਨ ਨਹੀਂ ਹੈ। ਜਦੋਂ ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਆਵੇਗੀ ਤਾਂ ਵੇਖ ਲਵਾਂਗੇ।

ਸਰਦਾਰ ਗੁਰਬੰਤਾ ਸਿੰਘ ਜੀ, ਕੀ ਠੀਕ ਹੈ ਕਿ ਕਲਾਜ਼ ਕੱਢ ਦਿਤੀ ਹੈ। ਅਜੇ ਭੀ ਕੋਈ ਸ਼ੱਕ ਹੈ।

**ਸਥਾਨਕ ਸ਼ਾਸਨ ਤੇ ਭਲਾਈ ਮੰਤਰੀ** : ਸਪੀਕਰ ਸਾਹਿਬ, ਇਸ ਬਿਲ ਵਿਚ ਕਲਾਜ਼ ਦੋ ਮੌਜੂਦ ਹੈ। ਹਿੰਦੀ ਰਿਜਨਲ ਕਮੇਟੀ ਨੇ ਉਸੀ ਤਰ੍ਹਾਂ ਬਿਲ ਪਾਸ ਕਰ ਦਿਤਾ ਸੀ। ਲੇਕਿਨ ਜਦੋਂ ਇਹ ਪੰਜਾਬੀ ਰਿਜਨਲ ਕਮੇਟੀ ਵਿਚ ਬਿਲ ਆਇਆ ਸੀ ਉਸ ਕਮੇਟੀ ਨੇ ਕਲਾਜ਼ 2 ਨੂੰ ਡੀਲੀਟ ਕਰਨ ਲਈ ਰਿਕਮੈਂਡ ਕੀਤਾ ਸੀ। ਉਸ ਰਿਪੋਰਟ ਵਿਚ ਕਲਾਜ਼ ਦੋ ਡੀਲੀਟ ਕਰ ਦਿਤੀ ਹੈ। ਪੰਜਾਬੀ ਰਿਜਨਲ ਕਮੇਟੀ ਨੇ ਇਕ ਨਈ ਅਮੈਂਡਮੈਂਟ ਦਿਤੀ ਸੀ ਕਿ ਹਰੀਜਨਾਂ ਤੇ ਲੇਡੀਜ਼ ਨੂੰ ਕੋਆਪਟ ਕੀਤਾ ਜਾਵੇ। ਅਸੀਂ ਇਸ ਬਾਰੇ ਕੋਆਪਸ਼ਨ ਬਾਰੇ ਜਿਹੜੀ ਅਮੈਂਡਮੈਂਟ ਦਿਤੀ ਸੀ ਮੰਨ ਲਈ ਹੈ ਤਾਕਿ ਮੈਂਬਰਾਂ ਦਾ ਖਦਸਾ ਦੂਰ ਹੋ ਜਾਵੇ।

**ਸਰਦਾਰ ਗੁਰਦਿਆਲ ਸਿੰਘ ਢਿਲੋਂ** : ਸਪੀਕਰ ਸਾਹਿਬ, ਮੈਨੂੰ ਹੁਣੇ ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਮਿਲੀ ਹੈ। ਸਰਕਾਰ ਨੇ ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਵਿਚ ਕਲਾਜ਼ 2 ਡੀਲੀਟ ਕਰ ਦਿਤੀ ਹੈ ਪਰ ਹਿੰਦੀ ਰਿਜਨਲ ਕਮੇਟੀ ਦੀ ਰਿਪੋਰਟ ਵਿਚ ਇਹ ਮੌਜੂਦ ਹੈ। ਅਗਰ ਇਨ੍ਹਾਂ ਨੇ ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਮੰਨਣੀ ਹੈ ਤਾਂ ਕੋਈ ਝਗੜਾ ਨਹੀਂ ਰਹਿ ਜਾਂਦਾ, ਇਸ ਲਈ ਮੈਂ ਬੈਠ ਜਾਂਦਾ ਹਾਂ।

**ਸਰਦਾਰ ਅਜਾਇਬ ਸਿੰਘ ਸੰਧੂ** (ਮੋਰਿੰਡਾ, ਐਸ. ਸੀ.) : ਸਪੀਕਰ ਸਾਹਿਬ, ਇਸ ਬਿਲ ਵਿਚ ਜੋ ਅਮੈਂਡਮੈਂਟਾਂ ਲਿਆਂਦੀਆਂ ਗਈਆਂ ਹਨ, ਉਹ ਬਹੁਤ ਚੰਗੀਆਂ ਹਨ। ਹਰੀਜਨਾਂ ਦੇ ਬਾਰੇ ਜਿਹੜੀ ਅਮੈਂਡਮੈਂਟ ਪੰਜਾਬੀ ਰਿਜਨਲ ਕਮੇਟੀ ਵਿਚ ਮੰਨੀ ਹੈ ਉਹ ਪੂਰੀ ਨਹੀਂ ਹੈ। ਮੈਂ ਵਜ਼ੀਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਜਾਬੀ ਰਿਜਨਲ ਕਮੇਟੀ ਵਿਚ ਅਸੀਂ ਮੰਗ ਕੀਤੀ ਸੀ ਕਿ ਕੋਆਪਸ਼ਨ ਕੇਵਲ ਪੰਚਾਇਤ ਸਮਿਤੀਆਂ ਵਿਚ ਹੀ ਨਹੀਂ ਬਲਕਿ ਜ਼ਿਲ੍ਹਾ ਪਰੀਸ਼ਦ ਵਿਚ ਉਸੀ ਤਰ੍ਹਾਂ ਹੋਣੀ ਚਾਹੀਦੀ ਸੀ। ਕੋਆਪਸ਼ਨ ਭੀ ਇਲੈਕਸ਼ਨਾਂ ਦੇ ਬੇਸਿਜ਼ ਤੇ ਹੋਣੀ ਚਾਹੀਦੀ ਹੈ। ਇਸ ਬਿਲ ਵਿਚ ਇਸ ਬਾਰੇ ਲਿਖਿਆ ਹੋਇਆ ਹੈ ਕਿ :—

> "Provided that after the first general election of primary Members of Panchayat Samitis is held...."

ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਇਲੈਕਸ਼ਨਜ਼ ਲੜਨਗੇ ਉਨ੍ਹਾਂ ਨੂੰ ਕੋਆਪਟ ਕੀਤਾ ਜਾਵੇਗਾ। ਮੈਂ ਵਜ਼ੀਰ ਸਾਹਿਬ ਨੂੰ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਪਰੀਸ਼ਦਾਂ ਵਿਚ ਵੀ ਇਹ ਸਿਸਟਮ ਲਾਗੂ ਕਰ ਦਿਤਾ ਜਾਵੇ। ਜਿਸ ਤਰ੍ਹਾਂ ਹਰ ਪੰਚਾਇਤ ਸਮਿਤੀ ਵਿਚ 4 ਮੈਂਬਰ ਹੋਣਗੇ, ਜ਼ਿਲ੍ਹੇ ਵਿਚ 4, 5 ਬਲਾਕ ਸਮਿਤੀਆਂ ਹੁੰਦੀਆਂ ਹਨ, 20, 30 ਮੈਂਬਰ ਬਲਾਕ ਸਮਿਤੀਆਂ ਵਿਚ ਹੋਣਗੇ। ਉਨ੍ਹਾਂ ਵਿਚ ਇਲੈਕਸ਼ਨ ਕਰਾ ਦਿਤੀ ਜਾਵੇ। ਜਿਸ ਨੂੰ ਜ਼ਿਆਦਾ ਵੋਟਾਂ ਮਿਲਣ ਉਸ ਨੂੰ ਕੋਆਪਟ ਕਰ ਦਿਤਾ ਜਾਵੇ ਤਾ ਕਿ ਕੋਈ ਹੇਰਾ ਫੇਰੀ ਨਾ ਹੋਵੇ, ਜਿਥੇ ਮਨਿਸਟਰ ਸਾਹਿਬ ਨੇ ਪੰਚਾਇਤ ਸਮਿਤੀਆਂ ਲਈ ਇੰਨੀ ਖੇਚਲ ਕੀਤੀ ਹੈ ਉਥੇ ਜ਼ਿਲ੍ਹਾ ਪਰੀਸ਼ਦਾਂ ਵਿਚ ਭੀ ਇਹ ਸਿਸਟਮ ਲਾਗੂ ਕਰ ਦਿਤਾ ਜਾਵੇ। ਉਨ੍ਹਾਂ ਮੈਂਬਰਾਂ ਵਿਚੋਂ ਮੈਂਬਰ ਲਏ ਜਾਣ ਤਾ ਕਿ ਕਿਸੇ ਨੂੰ ਮੰਦਾ ਨਾ ਲਗੇ। ਮੈਂ ਆਸ ਕਰਦਾ ਹਾਂ ਕਿ ਸਰਕਾਰ ਮੇਰੇ ਸੁਝਾਉ ਉਤੇ ਗੌਰ ਕਰੇਗੀ।

*(At this Stage Chaudhri Darshan Singh rose to speak.)*

**Mr. Speaker :** The hon. Member should not make a long speech on it.

**Chaudhri Darshan Singh :** Mr. Speaker, I will take only 5 minutes for expressing my ideas.

**Mr. Speaker :** I thought that the hon. Member would take only one minute.

**Chaudhri Darshan Singh** (Nakodar) **:** Then, I should sit down.

ਸਪੀਕਰ ਸਾਹਿਬ, ਸਰਕਾਰ ਨੇ ਇਸ ਬਿਲ ਵਿਚ 7 ਅਮੈਂਡਮੈਂਟਸ ਲਿਆਂਦੀਆਂ ਹਨ । ਉਨ੍ਹਾਂ ਵਿਚ ਇਕ ਤਰਮੀਮ ਇਹ ਹੈ ਕਿ ਪੰਚਾਇਤ ਸਮਿਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਦੀ ਲਾਈਫ 5 ਸਾਲ ਕੀਤੀ ਜਾਵੇ । ਉਸ ਨੂੰ ਮੈਂ ਵੈਲਕਮ ਕਰਦਾ ਹਾਂ ਕਿਉਂਕਿ ਇਸ ਵਕਤ ਜੋ ਪ੍ਰੋਵੀਯਨ ਹੈ ਉਸ ਦਾ ਮਤਲਬ ਤਕਸੀਮ ਹੈ ਤਕਸੀਮ ਦਾ ਮਤਲਬ ਝਗੜਾ, ਪਾਰਟੀ ਬਾਜ਼ੀ ਜਿੰਨੀ ਦੇਰ ਤਕ ਐਵਾਇਡ ਕੀਤੀ ਜਾਵੇ ਉਨਾਂ ਚੰਗਾ ਹੈ।

ਪਹਿਲੀ ਅਮੈਂਡਮੈਂਟ ਨੰਬਰ 4 ਹੈ, ਇਸ ਬਿਲ ਵਿਚ ਜ਼ਿਲ੍ਹਾ ਪਰੀਸ਼ਦ ਦਿਆਂ ਅਪੀਲਾਂ ਡਿਪਟੀ ਕਮਿਸ਼ਨਰ ਸੁਣਿਆ ਕਨਰਗੇ ਲੇਕਿਨ ਹੁਣ ਉਹ ਇਖਤਿਆਰ ਉਸ ਦੇ ਥੱਲੇ ਦੇ ਅਫਸਰਾਂ ਨੂੰ ਦਿਤਾ ਜਾ ਰਿਹਾ ਹੈ। ਥੱਲੇ ਦੇ ਅਫਸਰ ਪੋਲੀਟੀਕਲ ਪ੍ਰੈਸ਼ਰ ਹੇਠ ਜਲਦੀ ਆ ਜਾਂਦੇ ਹਨ, ਇਸ ਲਈ ਇਹ ਇਖਤਿਆਰ ਇਨ੍ਹਾਂ ਥੱਲੇ ਦੇ ਅਫਸਰਾਂ ਦੀ ਬਜਾਏ ਡਿਪਟੀ ਕਮਿਸ਼ਨਰ ਦੇ ਕੋਲ ਹੀ ਰਹਿਣੇ ਚਾਹੀਦੇ ਹਨ ਤਾਕਿ ਉਹ ਚੰਗੀ ਤਰ੍ਹਾਂ ਨਾਲ ਅਤੇ ਦਿਆਨਤਦਾਰੀ ਨਾਲ ਕੰਮ ਕਰ ਸਕੇ ।

ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਬਲਾਕ ਸਮਿਤੀਆਂ ਦੀ ਭੀ ਹਲਕਾ ਬੰਦੀ ਕਰ ਦਿਤੀ ਜਾਵੇ। ਪੰਚਾਇਤ ਸਮਿਤੀਆਂ ਦਾ ਸਟੇਟਸ ਭੀ ਲੋਕਲ ਬਾਡੀਜ਼ ਦੇ ਬਰਾਬਰ ਦਾ ਹੈ। ਲੋਕਲ ਬਾਡੀਜ਼ ਜਾਂ ਮਿਉਨਿਸਪੈਲਟੀਜ਼ ਦੇ ਵਾਰਡ ਬਣੇ ਹੋਏ ਹਨ ਇਸ ਲਈ ਇਨ੍ਹਾਂ ਦੇ ਭੀ ਵਾਰਡ ਬਣਾ ਦਿਤੇ ਜਾਣੇ ਚਾਹੀਦੇ ਹਨ । ਮੈਨੂੰ ਯਕੀਨ ਹੈ ਕਿ ਅਗਲੇ ਸੈਸ਼ਨ ਵਿਚ ਇਹ ਤਰਮੀਮ ਆਵੇਗੀ। ਹਰ ਇਕ ਬਿਲ ਦੀਆਂ 10, 12 ਅਮੈਂਡਮੈਂਟਸ ਹੋ ਚੁਕੀਆਂ ਹਨ । ਇਸ ਲਈ ਮੈਂ ਚਾਹੁੰਦਾ ਹਾਂ ਕਿ ਬਿਲ ਪਹਿਲਾਂ ਸੋਚ ਸਮਝ ਕੇ ਲਿਆਉਣਾ ਚਾਹੀਦਾ ਹੈ।

**ਸਰਦਾਰ ਗੁਰਨਾਮ ਸਿੰਘ :** ਬਿਲਾਂ ਲਈ ਇਕ ਅਲਹਿਦਾ ਸੈਸ਼ਨ ਕਾਲ ਕਰ ਲਉ ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਸਰਦਾਰ ਗੁਰਨਾਮ ਸਿੰਘ ਨੇ ਠੀਕ ਕਿਹਾ ਹੈ ਕਿਉਂਕਿ ਸਰਕਾਰ ਬਿਲਾਂ ਦੀਆਂ ਅਮੈਂਡਮੈਂਟਸ ਕਰਨ ਲਈ ਹਾਊਸ ਵਿਚ ਬਿਲ ਪੇਸ਼ ਕਰਦੀ ਰਹਿੰਦੀ ਹੈ । ਸਾਡੀ ਸਰਕਾਰ ਡੀਵੈਲਪਮੈਂਟ ਲਈ ਕਾਫੀ ਰੁਪਿਆ ਖਰਚ ਕਰਦੀ ਹੈ । ਲੇਕਿਨ ਉਸ ਵਿਚੋਂ 5 ਫੀਸਦੀ ਪੈਸਾ ਪਰਾਪਰਲੀ ਯੂਟੀਲਾਈਜ਼ ਨਹੀਂ ਹੋ ਰਿਹਾ ਹੈ । ਇਹ ਪੈਸਾ ਬੀ. ਡੀ. ਉਜ਼. ਜਾਂ ਦੂਜੇ ਅਫਸਰਾਂ ਦੇ ਰਾਹੀਂ ਕਿਸੇ ਨੂੰ ਸੀਡਜ਼ ਲਈ ਅਤੇ ਕਿਸੇ ਨੂੰ ਦੂਜੇ ਕੰਮਾਂ ਲਈ ਦਿਤਾ ਜਾਂਦਾ ਹੈ। ਪਰ ਇਹ ਠੀਕ ਤਰ੍ਹਾਂ ਨਾਲ ਯੂਟੀਲਾਈਜ਼ ਨਹੀਂ ਹੋ ਰਿਹਾ ਹੈ । ਇਸ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਇਕ ਕਮੇਟੀ ਮੁਕੱਰਰ ਕੀਤੀ ਜਾਵੇ ਤਾਕਿ ਰੁਪਿਆ ਵੇਸਟ ਨਾ ਹੋਵੇ । ਉਹ ਕਮੇਟੀ ਆਪਣੀ ਰਿਪੋਰਟ ਦੇਵੇ ਜਿਸ ਤਰ੍ਹਾਂ ਕਿ ਸੰਥਾਨਮ ਕਮੇਟੀ ਨੇ ਕੁਰਪਸ਼ਨ ਦੇ ਸਿਲਸਿਲੇ ਵਿਚ ਰਿਪੋਰਟ ਦਿਤੀ ਹੈ । ਤੀਸਰੀ ਪ੍ਰੋਪੋਜ਼ਲ ਮੈਂ ਮਾਸਟਰ ਜੀ ਦੇ ਅਗੇ ਰਖਣੀ ਚਾਹੁੰਦਾ ਹਾਂ । 1962 ਵਿਚ ਜਿਸ ਵੇਲੇ ਕਿ ਸਰਦਾਰ ਦਰਬਾਰਾ ਸਿੰਘ ਹੋਰੀਂ ਡੀਵੈਲਪਮੈਂਟ ਮਨਿਸਟਰ ਸਨ ਉਸ ਵੇਲੇ ਪੰਜਾਬ ਨੂੰ ਬਜਟ ਵਿਚ 228 ਬਲਾਕਾਂ ਵਿਚ ਵੰਡਿਆ ਗਿਆ ਸੀ । ਪਰ ਜਦੋਂ ਬਜਟ ਦਾ ਮੈਮੋਰੈਂਡਮ ਪੜ੍ਹਿਆ ਤਾਂ ਉਸ ਵਿਚ 224 ਬਲਾਕ ਲਿਖੇ ਹੋਏ ਸਨ ।

**Mr. Speaker** : The hon. Member should not go beyond the scope of the Bill.

**ਚੌਧਰੀ ਦਰਸ਼ਨ ਸਿੰਘ** : ਮੇਰੀ ਤਹਿਸੀਲ ਵਿਚ 225 ਪੰਚਾਇਤਾਂ ਹਨ ਅਤੇ ਮਾਸਟਰ ਹੋਰਾਂ ਦੀ ਤਹਿਸੀਲ ਵਿਚ 175 ਪੰਚਾਇਤਾਂ ਹਨ ।

**Planning and Public Works Minister** (Sardar Darbara Singh) : At that time, this was corrected during the discussion on the Bill.

**Chaudhri Darshan Singh** : Yes, it was corrected; the Chief Minister apologised; the hon. Minister apologised. ਸੂਬੇ ਨੂੰ ਡਿਸੈਪਰੀਟੀ ਅਤੇ ਡਿਸਕ੍ਰਿਮੀਨੇਸ਼ਨ ਨਾਲ ਬਲਾਕਾਂ ਵਿਚ ਵੰਡਿਆ ਗਿਆ ਹੈ ......

**Mr. Speaker** : That has nothing to do with this Bill. The hon. Member should not go beyond the scope of the Bill.

**Chaudhri Darshan Singh** : I am quite relevant, Sir. I am not going beyond the scope of the Bill.

**Mr. Speaker** : It does not behove the hon. Member. He is a lawyer.

**ਚੌਧਰੀ ਦਰਸ਼ਨ ਸਿੰਘ** : ਮੇਰੀ ਤਹਿਸੀਲ ਵਿਚ ਦੋ ਬਲਾਕ ਖੋਲ੍ਹੇ ਜਾਣ । 110 ਪਿੰਡ ਮੇਰੇ ਹਲਕੇ ਦੇ ਹਨ ਅਤੇ 130 ਮਾਸਟਰ ਜੀ ਦੇ ਹਨ । ਜੇਕਰ ਮੇਰੀ ਖਾਤਰ ਨਹੀਂ ਤਾਂ ਇਕ ਨਵਾਂ ਮੁਸਲਮਾਨ ਹੋਇਆ ਹੈ ਜਿਹੜਾ ਕਿ ਅਕਾਲੀ ਟਿਕਟ ਤੇ ਆਇਆ ਸੀ , ਮੇਰਾ ਨਹੀਂ ਤਾਂ ਉਸ ਦਾ ਕਹਿਣਾ ਮੰਨ ਲਉ । ਮੇਰੀ ਬੇਨਤੀ ਹੈ ਕਿ ਸਾਰੇ ਪੰਜਾਬ ਦੀ ਡੀਲਿਮੀਟੇਸ਼ਨ ਕੀਤੀ ਜਾਣੀ ਚਾਹੀਦੀ ਹੈ । 50 ਪੰਚਾਇਤਾਂ ਦੇ ਪਿਛੇ ਇਕ ਬਲਾਕ ਕੀਤਾ ਜਾਣਾ ਚਾਹੀਦਾ ਹੈ ।

(ਕਾਮਰੇਡ ਬਾਬੂ ਸਿੰਘ ਮਾਸਟਰ ਬੋਲਣ ਲਈ ਉਠੇ ।)

**Mr. Speaker** : Comrade Josh has already spoken on this Bill.

**ਕਾਮਰੇਡ ਬਾਬੂ ਸਿੰਘ ਮਾਸਟਰ** : ਸਪੀਕਰ ਸਾਹਿਬ, ਮੇਰੇ ਆਪਣੇ ਖਿਆਲਾਤ ਹਨ ਅਤੇ ਉਨ੍ਹਾਂ ਦੇ ਆਪਣੇ ਖਿਆਲਾਤ ਹਨ ।

**Mr. Speaker** : I will not allow discussion beyond the scope of the Bill.

**ਕਾਮਰੇਡ ਬਾਬੂ ਸਿੰਘ ਮਾਸਟਰ (ਫੂਲ)** : ਸਪੀਕਰ ਸਾਹਿਬ, ਕਲਾਜ਼ ਨੰਬਰ 3 ਵਿਚ ਦਸਿਆ ਗਿਆ ਹੈ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਦੇ ਬਾਅਦ ਸਾਇਮਲਟੇਨੀਅਸਲੀ ਬਲਾਕ ਸਮਿਤੀਆਂ ਦੀਆਂ ਚੋਣਾਂ ਅਤੇ ਨਾਲ ਹੀ ਜ਼ਿਲ੍ਹਾ ਪਰੀਸ਼ਦਾਂ ਦੀਆਂ ਚੋਣਾਂ ਹੋ ਜਾਇਆ ਕਰਨਗੀਆਂ । ਮੈਂ ਤੁਹਾਡੇ ਰਾਹੀਂ ਕੁਝ ਗੱਲਾਂ ਮਾਸਟਰ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਸਾਡੇ ਜ਼ਿਲ੍ਹਿਆਂ ਵਿਚ ਇਹ ਗਲਾਂ ਹੋਈਆਂ ਅਤੇ ਸੰਗਰੂਰ ਅਤੇ ਬਠਿੰਡੇ ਦੀਆਂ ਜ਼ਿਲ੍ਹਾ ਪਰੀਸ਼ਦਾਂ ਦੀਆਂ ਚੋਣਾਂ ਮੁਲਤਵੀ ਕੀਤੀਆਂ ਗਈਆਂ । ਚਾਰ ਪੰਜ ਮਨਿਸਟਰ ਬੈਠੇ ਰਹੇ । ਤੁਸੀਂ ਤਾਂ ਜਾਣਦੇ ਹੀ ਹੋ ਕਿ ਦੋ ਸਾਲਾਂ ਤਕ ਚੋਣਾਂ ਨਹੀਂ ਹੋਈਆਂ । ਫੀਰੋਜ਼ਪੁਰ ਜ਼ਿਲ੍ਹਾ ਪਰੀਸ਼ਦ ਦੀਆਂ ਚੋਣਾਂ ਅਜੇ ਤਕ ਨਹੀਂ ਹੋਣ ਵਿਚ ਆਈਆਂ । ਉਥੇ ਇਕ ਦੋ ਪਚਾਇਤਾਂ ਨੇ ਰਿਟ ਕਰ ਦਿਤੀ ਉਹ ਸੁਪਰੀਮ ਕੋਰਟ ਵਿਚ ਚਲ ਰਹੀ ਹੈ । ਸਾਰੇ ਬਲਾਕਸ ਦੀ ਇਹ ਖਾਹਿਸ਼ ਹੈ ਕਿ ਜ਼ਿਲ੍ਹਾ ਪਰੀਸ਼ਦ ਬਣਨੀ ਚਾਹੀਦੀ ਹੈ । ਪਰ ਇਕ ਦੋ ਪੰਚਾਇਤਾਂ ਦੀ ਰਿਟ ਦੇ ਕਾਰਨ ਸਾਰੇ ਜ਼ਿਲ੍ਹੇ ਨੂੰ ਸਫਰ ਕਰਨਾ ਪੈਂਦਾ ਹੈ । ਮੈਂ ਮਾਸਟਰ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਸ ਲੈਕੂਨੇ ਨੂੰ ਰੀਮੂਵ ਕਰਨ ਲਈ ਕੀ ਕਦਮ ਉਨ੍ਹਾਂ ਨੇ ਉਠਾਇਆ ਹੈ । ਬਿਲ ਦੇ ਏਮਜ਼ ਅਤੇ ਔਬਜੈਕਟਸ ਵਿਚ ਕੁਝ ਨਹੀਂ ਦਸਿਆ ਗਿਆ । ਇਕ

ਪਚਾਇਤ ਰਿਟ ਕਰਦੀ ਹੈ ਤਾਂ ਸਾਰੀ ਜ਼ਿਲ੍ਹਾ ਪਰੀਸ਼ਦ ਸਫਰ ਕਰਦੀ ਹੈ । ਉਹ ਲੋਕ 2, 2 ਅਤੇ 3, 3 ਸਾਲ ਤਕ ਲੋਕਾਂ ਦੀ ਨੁਮਾਇੰਦਗੀ ਕਰਨ ਤੋਂ ਮਹਿਰੂਮ ਰਹਿ ਗਏ ਹਨ । ਮੈਂ ਬੇਨਤੀ ਕਦਰਾ ਹਾਂ ਕਿ ਮਾਸਟਰ ਜੀ ਨੂੰ ਚੀਫ ਮਨਿਸਟਰ ਦੀ ਸਲਾਹ ਨਾਲ ਇਸ ਲੈਕੂਨੇ ਨੂੰ ਦੂਰ ਕਰਨਾ ਚਾਹੀਦਾ ਹੈ ।

ਜ਼ਿਲ੍ਹਾ ਹਦਬੰਦੀ ਦੇ ਬਾਰੇ ਮੇਰੀ ਅਰਜ਼ ਹੈ ਕਿ ਕੈਬੀਨਿਟ ਅਤੇ ਵਜ਼ੀਰ ਸਾਹਿਬ ਮਨ ਭਾਉਂਦੀ ਜ਼ਿਲ੍ਹਾ ਪਰੀਸ਼ਦ ਬਨਾਉਣ ਲਈ ਜ਼ਿਲ੍ਹਾ ਹਦਬੰਦੀਆਂ ਕਰਨ ਨਾ ਤੁਰ ਪੈਣ । ਉਨ੍ਹਾਂ ਨੂੰ ਕੁਝ ਨਾ ਕੁਝ ਉਪਾਉ ਕਰਨਾ ਚਾਹੀਦਾ ਹੈ ਕਿ ਜਿਸ ਨਾਲ ਜ਼ਿਲਾ ਫੀਰੋਜ਼ਪੁਰ ਦੀ ਜ਼ਿਲ੍ਹਾ ਪਰੀਸ਼ਦ ਜਲਦੀ ਤੋਂ ਜਲਦੀ ਬਣ ਜਾਵੇ । ਦੂਸਰੀਆਂ ਪਰੀਸ਼ਦਾਂ ਦੀਆਂ 2, 2, ਅਤੇ 3, 3 ਸਾਲ ਦੀ ਟਰਮ ਵੀ ਹੋ ਚੁਕੀ ਹੈ । ਇਹ ਠੀਕ ਹੈ ਕਿ ਯੂਨੀਫਾਰਮਿਟੀ ਹੋਣੀ ਚਾਹੀਦੀ ਹੈ ਅਤੇ ਚੋਣਾਂ ਇਕ ਪਧੱਰ ਤੇ ਹੋਣੀਆਂ ਚਾਹੀਦੀਆਂ ਹਨ । ਪਰ ਇਸ ਲੈਕੂਨਾ ਨੂੰ ਦੂਰ ਕਰਨ ਲਈ ਕੋਈ ਕਦਮ ਨਹੀਂ ਪੁਟਿਆ ਗਿਆ । ਅਸੈਂਬਲ ਵਿਚ ਇਹ ਰਿਵਾਜ ਹੈ ਕਿ ਦੂਸਰੇ ਮਹੀਨੇ ਹੀ ਅਤੇ ਅਗਲੇ ਸੈਸ਼ਨ ਹੀ ਅਮੈਂਡਮੈਂਟ ਲ ਆਉਂਦੇ ਹਨ ਪਰ ਬਿਲਾਂ ਨੂੰ ਰਸ਼ ਥਰੂ ਕੀਤਾ ਜਾਂਦਾ ਹੈ । ਇਹ ਗਲ ਸ਼ੋਭਾ ਨਹੀਂ ਦਿੰਦੀ । ਬਿਲਾਂ ਦੇ ਬਾਰੇ ਪੂਰੀ ਰੀਸਰਚ ਕਰਨੀ ਚਾਹੀਦੀ ਹੈ ਅਤੇ ਸਪਸ਼ਟ ਤੌਰ ਤੇ ਸਾਰੇ ਡੀਫੈਕਟਸ ਦੂਰ ਕਰਨੇ ਚਾਹੀਦੇ ਹਨ । ਇਸ ਤਰ੍ਹਾਂ ਨਾਲ ਲੋਕਾਂ ਦੇ ਕਰੋੜਾਂ ਰੁਪਏ ਸਰਕਾਰ ਅਮੈਂਡਿੰਗ ਬਿਲ ਲਿਆਉਣ ਵਿਚ ਖਰਚ ਕਰ ਦਿੰਦੀ ਹੈ । ਜੇ ਕਰ ਬਿਲਾਂ ਨੂੰ ਪਹਿਲੇ ਹੀ ਚੰਗੀ ਤਰ੍ਹਾਂ ਸੋਧ ਲਿਆ ਜਾਵੇ ਤਾਂ ਇਹ ਰੁਪਿਆ ਬਚ ਸਕਦਾ ਹੈ ।

**ਚੌਧਰੀ ਰਾਮ ਰਤਨ (ਜਹਾਨ ਖੇਲਾਂ, ਐਸ. ਸੀ.)** ਸਪੀਕਰ ਸਾਹਿਬ, ਹੁਣ ਪੰਚਾਇਤਾਂ ਦੀ ਮਿਆਦ ਤਿੰਨ ਸਾਲ ਦੀ ਥਾਂ ਤੇ 5 ਸਾਲ ਕਰ ਦਿਤੀ ਗਈ ਹੈ, ਇਹ ਬੜੀ ਚੰਗੀ ਗੱਲ ਹੈ ਕਿਉਂਕਿ ਡੀਵੈਲਪਮੈਂਟ ਦੇ ਕੰਮਾਂ ਲਈ ਸਮਾਂ ਚਾਹੀਦਾ ਹੈ । ਇਹ ਬੜੀ ਜ਼ਰੂਰੀ ਗੱਲ ਸੀ ਕਿਉਂਕਿ ਇਸ ਨਾਲ ਉਨ੍ਹਾਂ ਨੂੰ ਦਿਹਾਤ ਦੀ ਤਰੱਕੀ ਲਈ ਸੋਚਣ ਸਮਝਣ ਦਾ ਮੌਕਾ ਮਿਲ ਜਾਵੇਗਾ । ਹੁਣ ਚੂੰਕਿ ਸਮਾਂ ਪੰਜ ਸਾਲ ਦਾ ਹੋ ਗਿਆ ਹੈ ਇਸ ਲਈ ਇਲੈਕਸ਼ਨਾਂ ਵੀ ਚੰਗੇ ਤਰੀਕੇ ਨਾਲ ਹੋਣੀਆਂ ਚਾਹੀਦੀਆਂ ਹਨ । ਚੇਅਰਮੈਨ ਦੀ ਜਿਹੜੀ ਇਲੈਕਸ਼ਨ ਹੁਣ ਹੁੰਦੀ ਹੈ ਮੈਂ ਉਸ ਨਾਲ ਸੈਟਿਸਫਾਈਡ ਨਹੀਂ ਹਾਂ । ਚੇਅਰਮੈਨ ਦੀ ਇਲੈਕਸ਼ਨ ਡਾਇਰੈਕਟ ਹੋਣੀ ਚਾਹੀਦੀ ਹੈ ਜਿਸ ਤਰ੍ਹਾਂ ਨਾਲ ਸਰਪੰਚਾਂ ਦੀ ਹੁੰਦੀ ਹੈ ਤਾਂ ਜੋ ਜਿਹੜਾ ਚੇਅਰਮੈਨ ਬਣੇ ਉਹ ਸਾਰੀਆਂ ਪੰਚਾਇਤਾਂ ਦਾ ਨੁਮਾਇੰਦਾ ਹੋਵੇ । ਚੇਅਰਮੈਨ ਪੰਚਾਂ ਅਤੇ ਸਰਪੰਚਾਂ ਦੀ ਮਰਜ਼ੀ ਨਾਲ ਬਣਨਾ ਚਾਹੀਦਾ ਹੈ । ਜਦੋਂ ਅਸੀਂ ਵੇਖਦੇ ਹਾਂ ਕਿ ਦਿਹਾਤ ਦੀ ਤਰੱਕੀ ਬਲਾਕ ਸਮਿਤੀਆਂ ਦੇ ਹੱਥ ਵਿਚ ਹੈ ਤਾਂ ਹੋ ਸਕਦਾ ਹੈ ਕਿ ਗਲਤ ਆਦਮੀ ਚੁਣਿਆ ਜਾਵੇ । ਸਰਮਾਏਦਾਰ ਨੂੰ ਵੀ ਮੌਕਾ ਮਿਲ ਸਕਦਾ ਹੈ । 16, 17 ਮੈਂਬਰਾਂ ਨੂੰ ਮੌਕਾ ਮਿਲ ਸਕਦਾ ਹੈ । ਹੋਰ ਵੀ ਜਿਹੜੀ ਤਾਕਤ ਦਿਤੀ ਗਈ ਹੈ ਉਸ ਦੇ ਮਾਤਹਿਤ ਚੇਅਰਮੈਨ ਦੇ ਖਿਲਾਫ ਅਦਮ ਇਤਮਾਦ ਦਾ ਮਤਾ ਬੜਾ ਮੁਸ਼ਕਿਲ ਹੈ । ਜੇ ਕਰ ਪਹਿਲੀ ਵਾਰ ਰੀਜੈਕਟ ਹੋ ਜਾਵੇ ਤਾਂ ਦੋ ਸਾਲ ਤਕ ਦੋਬਾਰਾ ਨਹੀਂ ਆ ਸਕਦਾ । ਜੇਕਰ ਕੋਈ ਹੋਸ਼ਿਆਰ ਚੇਅਰਮੈਨ ਹੋਵੇ ਤਾਂ ਆਪਣੇ ਖਿਲਾਫ ਅਦਮ ਇਤਮਾਦ ਦਾ ਮਤਾ ਲਿਆ ਕੇ ਰੀਜੈਕਟ ਕਰਵਾ ਲਵੇ ਅਤੇ ਫਿਰ ਦੋ ਸਾਲ ਲਈ ਪਕਾ ਬਣਿਆਂ ਬੈਠਾ ਰਹੇਗਾ । ਮੈਂ ਪਹਿਲੇ ਵੀ ਇਹ ਅਰਜ਼ ਕੀਤੀ ਸੀ ਕਿ ਜੇ ਕਰ ਅਸੀਂ ਅਮੈਂਡਮੈਂਟ ਕਰਨ ਲਗੇ ਹਾਂ ਤਾਂ ਐਕਟ ਦੀਆਂ ਸਾਰੀਆਂ ਕਮਜ਼ੋਰੀਆਂ ਨੂੰ ਦੂਰ ਕਰਨਾ ਚਾਹੀਦਾ ਹੈ । ਚੇਅਰਮੈਨ ਦੀ ਚੋਣ ਡਾਇਰੈਕਟ ਤਰੀਕੇ ਨਾਲ ਹੋਣੀ ਚਾਹੀਦੀ ਹੈ ਮੈਂ ਇਹੋ ਕਹਿਣਾ ਚਾਹੁੰਦਾ ਹਾਂ ।

**चौधरी राम सरूप** ( साम्पला) : स्पीकर साहिब, जो अमैंडमैंट पंजाबी रिजिनल कमेटी ने हरिजनों के बारे में की है मैं उसे ठीक नहीं समझता। उस के बारे में मैं मास्टर जी से अर्ज़ करना चाहता हूं कि उन को गौर करना चाहिये कि अब जो अमैंडमैंट होगी उस की रू से यह होगा कि जो हरिजन मेम्बर पंचायत समितियों के इलैक्शन के वास्ते दरखास्तें देगा, इलैक्शन लड़ेगा और हार जाएगा तो उस की कोआपशन हो सकती है, यह तरीका गल्त है। इस तरह नहीं होना चाहिए। अच्छे आदमी आम तौर पर इलैक्शन लड़ना पसंद नहीं करते क्योंकि इस में बड़े झगड़े होते हैं। इस लिये यह बड़ी भारी गलती होगी अगर इस अमैंड-मैंट को मंजूर कर लिया गया। (विघ्न)। हमारी तो कोआपशन होती ही नहीं है, औरतों की होती है लेकिन जो डीफीट हो जाएं उन की कोआपशन नहीं होनी चाहिए। यह उन के साथ ज्यादती है। समितियों में भले आदमियों को लाने की जरूरत है, इस लिए इस तरह से उन को नहीं ला सकेंगे। जो इलैक्शन लड़ना चाहते हैं, दरखास्त दे दी। बाहिर गए ही नहीं। सौ सौ आदमियों की पंचायत होगी। हर एक आदमी को फिरना पड़ेगा। आप जानते हैं कि उस का कितना खर्च होगा। इस खर्च को बचाने के लिए हरिजनों को वहां पर रियायत दी गई थी कि जो आदमी उन में से अच्छा हो उसको कोआप्ट कर लिया जाए। इस अमैंड-मैंट के बाद उसकी कोई गुंजायश नहीं रहती। इसलिए यह असूलन एक गलत काइदा है कि जो आदमी डिफीट हो चुका हो फिर उसको मैम्बरशिप के लिए चुना जाए। मैं मास्टर जी से दरखास्त करता हूं कि यह एक गौर-तलब मामला है इसे इधर या उधर के पक्ष को देख कर न करें। अगर आप ने आज ऐसा किया तो फिर आप को इस के लिए बाद में अमैंडमैंट लानी पड़ेगी। बल्कि, जैसा कि मैंने पहिले कहा, औरतों के सिलसिले में भी कोआप्शन का सिलसिला है उन के साथ भी यही सलूक होना चाहिए कि जिस को बेहतर समझा जाए उसको कोआप्ट कर लिया जाए।

**श्री बाबू दयाल शर्मा** ( पटौदी ) : अध्यक्ष महोदय, यह जो तीन साल की बजाय पांच साल के लिए कर दिया गया है और इस सम्बन्ध में जो अमैंडमैंट की गई है उसका मैं स्वागत करता हूं। दूसरी बात हल्काबन्दी की है। मैं समझता हूं कि हल्काबन्दी होनी ही चाहिए। इस सम्बन्ध में आपोजीशन की तरफ से जो तज़वीज की गई है उसकी मैं मुखालफित करता हूं क्योंकि एक बलाक का जो चुनाव हल्का है वह हर हालत में वाईड ही होना चाहिए। वाईड सर्क्ल में से अच्छे आदमी का ढूंढना आसान हो जाता है बिलमुकाबिल एक काम्पैक्ट सर्कल के जहां पर कि सिर्फ चन्द एक आदमियों में से ही सीलैक्शन होती है। आज भी ऐसी मिसालें मौजूद हैं जहां पर कि छोटे एरिया में लोग नैशनल ख्यालात को नज़रअन्दाज़ करते हैं, नैशनल कायदे के बरखलाफ बात करते हैं। जहां पर उन्होंने एक कम्युनिटी के बेसिज़ पर आरगैनाई-ज़ेशन की हुई है। कम्युनल बिना का काम करते हैं। ऐसी फोरसिज़ को दबाने के लिए सब से बढ़िया तरीका यह है कि सर्कल को ज्यादा से ज्यादा बड़ा किया जाए ताकि वोटरों को इस बात का मौका मिले कि वह बढ़िया से बढ़िया आदमी को सीलैक्ट करके भेजें। इसलिए, आपो-जीशन की तरफ से जो आर्गुमैंट दिया गया है वह कतई गलत है और ऐक्स्पीरिएंस तथा मौजूदा हालात के खिलाफ है। इसके अलावा उन्होंने एक और बात कोआप्शन के बारे में कही। उन का कहना है कि कोआप्शन उसी आदमी की नहीं होनी चाहिए जिस ने कि इलैक्शन

में हिस्सा लिया हो और वह जीत न सका हो। मतलब यह है कि जो आदमी सेवा भाव रखता हो, जो चाहता हो उसे तो न लिया जाए और दूसरों को ले लिया जाए। अध्यक्ष महोदय, आज भी मेरे जिला में ऐसी मिसालें हैं कि इस आधार पर सरपंच अपने मन मर्ज़ी के आदमियों को लाना चाहते हैं। मेरे पास इस सम्बन्ध में लैटर और तार की कापियां मौजूद हैं कि एक आदमी जो कि बहुत होशियार था इलैक्शन में खड़ा हुआ। वहां से लैंडलार्ड ने डिफीट किया और डिफीट करने के बाद वह चाहते हैं कि किसी आदमी को बना लें। महकमा के कहने के बावजूद आज तक सरपंच मुखालिफत करता रहा है ताकि वह अपनी मर्ज़ी के मुताबिक ला सके। यह चीज़ चल रही है। मैं तो बल्कि यह दरखास्त करूंगा कि सरकार ऐसे सरपंचों को सस्पैंड करे जो ऐसे आदमियों को नहीं लाना चाहते। अगर मेरी गुस्ताखी मुआफ की जाए तो मैं कहूंगा कि जो आनरेबल मेम्बर बोले हैं वह एक कम्युनिटी में, एक कम्मुनल चीज़ में विश्वास रखते हैं और इसलिए......

**Mr. Speaker :** No reflection on other Members of the House please.

**श्री बाबू दयाल शर्मा :** अध्यक्ष महोदय, मैं किसी का नाम नहीं ले रहा। मैं यह कह रहा हूं कि जो मेम्बर साहिब बोले हैं उन का एक कम्युनल ग्रोह है, एक कम्युनिटी है। वह इसी बात पर डिपैंड करते हैं और चाहते हैं कि हल्के छोटे हों ताकि वह इस तरह के कम्यु-निटि और कम्युनल फर्क को बनाए रखें।

**ਕਾਮਰੇਡ ਬਾਬੂ ਸਿੰਘ ਮਾਸਟਰ :** ਆਨ ਏ ਪੁਆਇੰਟ ਆਫ ਆਰਡਰ, ਸਰ। ਜਿਹੜੇ ਮੈਂਬਰ ਸਾਹਿਬ ਬੋਲ ਰਹੇ ਹਨ ਇਨ੍ਹਾਂ ਨੂੰ ਪਤਾ ਹੈ ਕਿ ਅਸੈਂਬਲੀ ਦੀਆਂ ਕਾਂਸਟੀਚੂਏਂਸੀਜ਼ ਹਨ, ਪਾਰਲੀਮੈਂਟ ਦੀਆਂ ਕਾਂਸਟੀਚੂਏਂਸੀਜ਼ ਹਨ। ਕੀ ਉਹ ਚਾਹੁੰਦੇ ਹਨ ਕਿ ਉਨ੍ਹਾਂ ਕਾਂਸਟੀਚੂਏਂਸੀਜ਼ ਨੂੰ ਵੀ ਉਡਾ ਦਿਤਾ ਜਾਵੇ ?

**ਸ੍ਰੀ ਸਪੀਕਰ :** ਤੁਸੀਂ ਇਹ ਅਪਣਾ ਪੁਆਇੰਟ ਆਫ ਵੀਊ ਦੇ ਰਹੇ ਹੋ। ਬਾਬੂ ਦਿਆਲ ਜੀ, ਤੁਸੀਂ ਵਾਈਂਡ ਅਪ ਕਰੋ। (The hon. Member is giving his own point of view. Shri Babu Dayal should now please wind up.)

**श्री बाबू दयाल शर्मा :** एक मिनट में वाईंड अप करता हूं। एक बात उन्होंने कही कि असेम्बली और लैजिस्लेचर के अन्दर तो रीकाल न किया जाए, और उन को क्यों रीकाल किया जाए। अध्यक्ष महोदय, मैं आप के सामने एक मिसाल पेश करता हूं। बढ़ौनी पंचायत का सरपंच बड़ा शरारती और निकम्मा है। [illegible] 50 एकड़ ज़मीन तीन सौ रुपए में फरोखत कर दी। वहां के बी. डी. ओ., ऐस. डी. ओ. वगैरा ने उसको डिसएप्रूव किया रूल 25 के तहत। लेकिन उसने कम्युनिटि के बेसिज पर उसे एप्रूव कर दिया। इसलिए मैं यह कहूंगा कि जो यह काम करने का तरीका है यह गलत है।

तो मैं अर्ज करूंगा कि जो अमैंडमैंट पेश की गई है वह मौजूदा मुश्किलात की बिना पर पेश की गई हैं ताकि सिस्टम को ठीक और दुरुस्त किया जाए। यह जो हमारे क्रिटिक्स हैं इन को पता नहीं कि ऐक्सपीरीएंस क्या है, मुश्किलात क्या हैं। इसलिए उन की बात को नहीं माना जाना चाहिए। मैं भी खुद जहां पर ठीक समझता हूं गवर्नमैंट की पालेसीज़

[श्री बाबू दयाल शर्मा]

की मुखालफत करता हूं लेकिन ग्रापोजीशन के लोग ऐसी बातें पेश करते हैं जो कि बदले हुए हालात के खिलाफ हैं। इसलिए मैं उन का विरोध करते हुए इस बिल की हिमायत करता हूं।

**चौधरी नेत राम** (हिसार सदर) : स्पीकर साहिब, यह जो पंचायत समिति ग्रौर ज़िला परिषद संशोधन बिल हाउस में ग्राया है इस सम्बन्ध में मैं ग्राप के द्वारा ग्रपने विचार हाउस के सामने रखना चाहता हूं। जहां तक पंचायती ग्राधार को सरकार ने माना है यह एक सराहनीय कदम है लेकिन इसकी तरतीब जो सरकार ने की है वह, मैं समझता हूं कि ग्रच्छे ढंग से नहीं की। मिसाल के तौर पर कोग्राप्शन की बात है। ग्राम तौर पर देखा गया है कि कोग्राप्शन होते वक्त वहां भ्रष्टाचार चलता है। लोग वहां से दूर हट जाते हैं क्योंकि वह समझते हैं कि कोग्राप्शन में तो ग्रा ही जाएंगे ग्रौर किसी तरह से ग्रपने वोट किसी गलत ग्रौर शक्तिशाली व्यक्ति को दे देते हैं चाहे वह किसी ढंग से हो, चोरी से हो या किसी ग्रौर तरह से हो। इसलिए, कोग्राप्शन को उड़ा देना चाहिए। जम्हूरियत के लिए भी यह कदम कोई ग्रच्छा कदम नहीं है। हरिजन भाइयों को यह फैसिलिटी दी गई, हक दिया गया तो ग्रच्छी बात है लेकिन चुनाव में तो ग्रच्छा यही है कि वह चुनाव में ग्राए। यह जो 4 हरिजन ग्रौर एक स्त्री को कोग्राप्शन का हक दिया गया है वह चुनाव से ही ग्राए तो बेहतर है। हां उनकी सीटें रीज़र्व हो जाएं। इस से उन का मनशा पूरा हो सकता है।

इसी तरह से पंचायतों को मजबूत करने के लिए मैं ग्रर्ज़ करूं कि गांव में जो लोकल रेट लिया जाता है वह इसी मक्सद से लिया जाता है ताकि वहां पर तालीमी ग्रदारों को मजबूत किया जाए। प्राईमरी स्कूलों को मज़बूत किया जाए। इसलिए यह रुपया वहां पर ही रहना चाहिए।

इसके ग्रलावा पंचायती राज को मज़बूत करने के लिए मैं ग्राप के द्वारा एक ग्रौर सुझाव देना चाहता हूं कि यह जो बी. डी. ग्रोज़ की बला बीच में डाल दी गई है इस को दूर करना चाहिए। यह बीच में इन्द्रपुरी ग्रौर रास रचाने वाला महकमा पंचायतों के लिए लानत है ग्रौर पंचायतों के हकूक पर छापा है। उन के सामने पंचायत समितियां कोई वजूद नहीं रखतीं। वह वहां पर ग्रफसरों की तरह हुकम करते फिरते हैं।

**श्री ग्रध्यक्ष** : ग्राप रैलेवेंट रहें। यह बिल के स्कोप के बाहर की बातें हैं। (The hon. Member should be relevant. These things are beyond the scope of the Bill.)

**चौधरी नेत राम** : स्पीकर साहिब, यह भी एक बड़ा ग्रहम मामला है। बी. डी. ग्रोज़ पंचायतों ग्रौर ब्लाक समितियों को हसब करते हैं। उनके हकूक को मारते हैं। उन की हाज़री में पंचायती राज बेमायनी हो जाता है। इसलिए मैं प्रार्थना करूंगा कि पंचायतों को शक्ति देने के लिए जरूरी है कि बी.डी.ग्रोज़ का महकमा बीच में से उड़ा दिया जाय।

इसी तरह मैं कहना चाहता हूं कि पंचायत एक किस्म की जनता की उसी तरह से बाडी है जैसे कि ग्रसेम्बली है। वह एक छोटे हल्के की सरकार है। इसी तरह से पंचायत समितियां ग्रपने हल्के की सरकार हैं। तो ग्रगर पंचायत समिति किसी हल्के में यह महसूस करती

है कि वहां पर शराब का ठेका न उठाया जाए और इस सम्बन्ध में वह रैज़ेल्युशन पास करती है तो सरकार को उस रैज़ोल्यूशन को मानना चाहिए। इसी भावना के तहत अगर वह यह पास करती है कि फलां इलाका कहत ज़दा है तो गवर्नमैंट को उन की बात को पूरा वज़न देना चाहिए। लोहारू और तोशाम की पंचायत समितियों ने रैज़ोल्यूशन भेजा है लेकिन सरकार वहां पर कहत को मानने के लिए तैयार नहीं हालांकि लोग वहां पर भूकों मर रहे हैं। इस तरह से पंचायतों को इगनोर किया जाता है। इसी तरह से मैं कहूंगा कि जो ज़िला परिषद् के चेयरमैन का चुनाव है वह पंचायतों से, सरपंचों से होना चाहिए (घंटी) (शोर)।

**श्री बाबू दयाल शर्मा** : आन ए प्वायंट आफ आर्डर, सर। यह जो आनरेबल मैम्बर बोल रहे हैं क्या यह बिल पर बोल रहे हैं और रेलेवेंट हैं ?

**Mr Speaker** : This is no point of order.

**चौधरी नेत राम** : स्पीकर साहिब, जो मैं ने कहना था वह मैं ने कह दिया है अब मैं चाहता हूं कि सरदार गुरबन्ता सिंह इन बातों का जवाब दें।

**ਸਰਦਾਰ ਗੁਰਦਰਸ਼ਨ ਸਿੰਘ (ਨਾਭਾ)**: ਸਪੀਕਰ ਸਾਹਿਬ, ਇਸ ਐਕਟ ਵਿਚ ਜਿਹੜੀਆਂ ਅਮੈਂਡਮੈਂਟਸ ਲਿਆਂਦੀਆਂ ਜਾ ਰਹੀਆਂ ਨੇ, ਇਹ ਚੰਗੀਆਂ ਨੇ। ਮੈਂ ਇਨ੍ਹਾਂ ਦੀ ਸਰਾਹਣਾ ਕਰਦਾ ਹਾਂ ਕਿਉਂਕਿ ਦੇਖਣ ਵਿਚ ਆਇਆ ਹੈ ਕਿ ਪਹਿਲੇ ਜੋ ਪੰਚਾਇਤਾਂ ਦੀ ਤਿੰਨ ਸਾਲ ਦੀ ਲਾਈਫ ਸੀ ਉਹ ਥੋੜਾ ਪੀਰੀਅਡ ਸੀ ਕਿਉਂਕਿ ਪੰਚਾਇਤਾਂ ਜਿਹੜੇ ਕੰਮ ਸ਼ੁਰੂ ਕਰਦੀਆਂ ਸਨ ਉਹ ਅਗਲੀ ਇਲੈਕਸ਼ਨ ਤਕ ਪੂਰਾਂ ਨਹੀਂ ਕਰ ਸਕਦੀਆਂ ਸਨ। ਕੁਝ ਮੈਂਬਰਾਂ ਨੇ ਕਿਹਾ ਹੈ ਕਿ ਜਿਹੜੀਆਂ ਪੰਚਾਇਤ ਸਮਿਤੀਆਂ ਇਸ ਵੇਲੇ ਬਣੀਆਂ ਹੋਈਆਂ ਹਨ, ਉਨ੍ਹਾਂ ਨੂੰ ਤਿੰਨ ਸਾਲ ਪੂਰੇ ਹੋ ਜਾਣ ਤੋਂ ਬਾਅਦ ਹਟਾਣਾ ਚਾਹੀਦਾ ਹੈ। ਮੈਂ ਉਨ੍ਹਾਂ ਨਾਲ ਸਹਿਮਤ ਨਹੀਂ ਹਾਂ। ਮੈਂ ਸਮਝਦਾ ਹਾਂ ਕਿ ਜਿਹੜੇ ਪੰਚ ਔਰ ਸਰਪੰਚ ਨਵੀਆਂ ਇਲੈਕਸ਼ਨਜ਼ ਵਿਚ ਹਾਰ ਗਏ ਹੋਣ ਉਨ੍ਹਾਂ ਨੂੰ ਪੰਚਾਇਤ ਸਮਿਤੀਆਂ ਦਾ ਮੈਂਬਰ ਰਹਿਣ ਨਹੀਂ ਦੇਣਾ ਚਾਹੀਦਾ ਇਹ ਚੰਗਾ ਸਿਸਟਮ ਨਹੀਂ ਹੈ।

ਤੀਜੀ ਚੀਜ਼ ਜਿਹੜੀ ਇਸ ਬਿਲ ਵਿਚ ਜ਼ਰੂਰ ਲਿਆਂਦੀ ਜਾਣੀ ਚਾਹੀਦੀ ਸੀ ਪਰ ਲਿਆਂਦੀ ਨਹੀਂ ਗਈ ਮੈਂ ਉਸ ਬਾਰੇ ਵੀ ਅਰਜ਼ ਕਰਨਾ ਚਾਹੁੰਦਾ ਹਾਂ। ਹਲਕੇਬੰਦੀ ਜ਼ਰੂਰ ਚਾਹੀਦੀ ਸੀ। ਕਈ ਮੈਂਬਰਾਂ ਨੇ ਕਿਹਾ ਕਿ ਹਲਕੇਬੰਦੀ ਦੀ ਲੋੜ ਨਹੀਂ ਪਰ ਮੈਂ ਸਮਝਦਾ ਹਾਂ ਕਿ ਹਲਕੇਬੰਦੀ ਜ਼ਰੂਰ ਹੋਣੀ ਚਾਹੀਦੀ ਹੈ ਕਿਉਂਕਿ ਉਸ ਤੋਂ ਬਗੈਰ ਕੋਈ ਆਦਮੀ ਵੀ ਆਪਣੀ ਪੂਰੀ ਜ਼ਿੰਮੇਵਾਰੀ ਨਹੀਂ ਸਮਝਦਾ। ਜਿਹੜਾ ਆਦਮੀ ਇਕ ਹਲਕੇ ਦਾ ਰੀਪਰੀਜ਼ੈਂਟੇਟਿਵ ਹੋਵੇਗਾ ਉਹ ਆਪਣੇ ਹਲਕੇ ਦੇ ਲੋਕਾਂ ਅਗੇ ਜ਼ਿੰਮੇਵਾਰ ਸਮਝਿਆ ਜਾਵੇਗਾ ਔਰ ਇਸ ਤਰ੍ਹਾਂ ਉਨ੍ਹਾਂ ਦੀ ਨੁਮਾਇੰਦਗੀ ਠੀਕ ਤਰ੍ਹਾਂ ਨਾਲ ਕਰੇਗਾ। ਪਰ ਜੇ ਹਲਕੇ ਨਾ ਹੋਣ ਤਾਂ ਕੋਈ ਵੀ ਜ਼ਿੰਮੇਵਾਰ ਨਹੀਂ ਹੋਵੇਗਾ। ਫਿਰ ਜੇ ਕੋਈ ਮੈਂਬਰ ਰੀਮੂਵ ਹੋ ਜਾਂਦਾ ਹੈ, ਜਾਂ ਮਰ ਜਾਂਦਾ ਹੈ ਔਰ ਜੇ ਹਲਕੇ ਨਾ ਬਣੇ ਹੋਏ ਹੋਣ ਤਾਂ ਉਸ ਦੀ ਥਾਂ ਕਿਸੇ ਹੋਰ ਆਦਮੀ ਦੀ ਈਲੈਕਸ਼ਨ ਨਹੀਂ ਹੋ ਸਕਦੀ ਜਦੋਂ ਤਕ ਸਾਰੀ ਪੰਚਾਇਤ ਸਮਿਤੀ ਦੀ ਈਲੈਕਸ਼ਨ ਨਹੀਂ ਹੁੰਦੀ। ਇਸ ਕਰਕੇ ਵੀ ਹਲਕੇਬੰਦੀ ਜ਼ਰੂਰ ਹੋਣੀ ਚਾਹੀਦੀ ਹੈ।

ਇਸ ਤੋਂ ਅਗਲੀ ਗੱਲ ਇਹ ਹੈ ਕਿ ਜਿਹੜਾ ਡਿਪਟੀ ਕਮਿਸ਼ਨਰ ਨੂੰ ਅਪੀਲਾਂ ਸੁਣਨ ਦਾ ਅਧਿਕਾਰ ਦਿਤਾ ਗਿਆ ਹੈ ਮੈਂ ਇਸ ਚੀਜ਼ ਦੀ ਸਰਾਹਨਾ ਕਰਦਾ ਹਾਂ। ਇਹ ਚੰਗਾ ਕੰਮ ਹੈ ਕਿਉਂਕਿ ਇਸ ਤਰ੍ਹਾਂ ਡਿਸਪੋਜ਼ਲ ਆਫ ਵਰਕ ਛੇਤੀ ਹੋ ਜਾਵੇਗੀ। ਅਗੇ ਦੇਖਿਆ ਗਿਆ ਹੈ ਕਿ ਕਈ ਵਾਰੀ

[ਸਰਦਾਰ ਗੁਰਦਰਸ਼ਨ ਸਿੰਘ]
ਪਿੰਡਾਂ ਦੇ ਲੋਕ ਜਿਸ ਵੇਲੇ ਡਿਪਟੀ ਕਮਿਸ਼ਨਰ ਕੋਲ ਕੋਈ ਸ਼ਿਕਾਇਤ ਲੈ ਕੇ ਜਾਂਦੇ ਹਨ ਤਾਂ ਉਹ ਹੋਰ ਕਮਾਂ ਵਿਚ ਮਸਰੂਫ ਹੁੰਦਾ ਹੈ ਔਰ ਉਨ੍ਹਾਂ ਦੀ ਸ਼ਿਕਾਇਤ ਨਹੀਂ ਸੁਣ ਸਕਦਾ। ਇਸ ਤਰ੍ਹਾਂ ਨਾਲ ਡਿਸਪੋਜ਼ਲ ਛੇਤੀ ਹੋ ਜਾਵੇਗੀ।

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ** (ਸਰਦਾਰ ਗੁਰਬੰਤਾ ਸਿੰਘ) : ਸਪੀਕਰ ਸਾਹਿਬ, ਬਹੁਤ ਸਾਰੇ ਦੋਸਤਾਂ ਨੇ ਕਈ ਚੰਗੀਆਂ ਤਜਵੀਜ਼ਾਂ ਇਸ ਬਿਲ ਬਾਰੇ ਦਸੀਆਂ ਨੇ। ਇਕ ਗਲ ਸਰਦਾਰ ਅਜਾਇਬ ਸਿੰਘ ਸੰਧੂ ਨੇ ਕਹੀ ਸੀ ਕਿ ਜਿਹੜਾ ਸਿਸਟਮ ਪੰਚਾਇਤ ਸਮਿਤੀਆਂ ਦੀ ਈਲੈਕਸ਼ਨ ਵਾਸਤੇ ਸ਼ੈਡੂਲਡ ਕਾਸਟਸ ਲਈ ਰਖਿਆ ਹੈ ਉਹੋ ਸਿਸਟਮ ਜ਼ਿਲ੍ਹਾ ਪਰੀਸ਼ਦਾਂ ਦੀਆਂ ਚੋਣਾਂ ਵਾਸਤੇ ਵੀ ਹੋਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਇਹ ਗਲ ਤਾਂ ਚੰਗੀ ਹੈ ਲੇਕਿਨ ਇਹ ਗੱਲ ਹੋ ਨਹੀਂ ਸਕਦੀ ਕਿਉਂਕਿ ਸਮਿਤੀ ਵਿਚੋਂ ਤਿੰਨ ਤਾਂ ਮੈਂਬਰ ਜ਼ਿਲ੍ਹੇ ਵਿਚ ਜਾਣੇ ਨੇ। ਇਕ ਤਾਂ ਪੰਚਾਇਤ ਸਮਿਤੀ ਦਾ ਚੇਅਰਮੈਨ ਹੋਵੇਗਾ ਔਰ ਦੋ ਮੈਂਬਰ ਹੋਰ ਹੋਣਗੇ। ਸੋ ਤਿੰਨਾਂ ਵਿਚ ਇਸ ਤਰ੍ਹਾਂ ਨਹੀਂ ਕੀਤਾ ਜਾ ਸਕਦਾ ਹੈ।

ਫਿਰ, ਸਪੀਕਰ ਸਾਹਿਬ, ਚੌਧਰੀ ਦਰਸ਼ਨ ਸਿੰਘ ਨੇ ਇਤਰਾਜ਼ ਕੀਤਾ ਹੈ ਕਿ ਫਲਾਨੇ ਬਲਾਕ ਵਿਚ ਇਤਨੀਆਂ ਪੰਚਾਇਤਾਂ ਨੇ ਤੇ ਫਲਾਨੇ ਬਲਾਕ ਦੀਆਂ ਇਤਨੀਆਂ ਪੰਚਾਇਤਾਂ ਨੇ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਬਲਾਕ ਪੰਚਾਇਤਾਂ ਦੀ ਗਿਣਤੀ ਤੇ ਨਹੀਂ ਬਣਾਏ ਜਾਂਦੇ, ਇਹ ਅਬਾਦੀ ਦੇ ਅਧਾਰ ਤੇ ਬਣਾਏ ਜਾਂਦੇ ਹਨ। (ਵਿਘਨ-ਚੌਧਰੀ ਦਰਸ਼ਨ ਸਿੰਘ ਵਲੋਂ) ਕਈ ਬਲਾਕਾਂ ਵਿਚ ਵਧ ਪੰਚਾਇਤਾਂ ਨੇ ਤੇ ਕਈਆਂ ਵਿਚ ਘਟ ਪੰਚਾਇਤਾਂ ਨੇ ਕਿਉਂਕਿ ਬਲਾਕ ਪੰਚਾਇਤਾਂ ਦੀ ਪਾਪੂਲੇਸ਼ਨ ਦੇ ਹਿਸਾਬ ਨਾਲ ਬਣਾਏ ਜਾਂਦੇ ਹਨ, ਉਨ੍ਹਾਂ ਦੀ ਗਿਣਤੀ ਦੇ ਹਿਸਾਬ ਨਾਲ ਨਹੀਂ ਬਣਾਏ ਜਾਂਦੇ। ਇਸੇ ਲਈ ਜਿਨ੍ਹਾਂ ਪੰਚਾਇਤਾਂ ਵਿਚ ਅਬਾਦੀ ਵਧ ਹੋਵੇਗੀ ਤਾਂ ਉਨ੍ਹਾਂ ਦੀ ਗਿਣਤੀ ਉਸ ਬਲਾਕ ਵਿਚ ਘਟ ਹੋਵੇਗੀ। ਸਰਦਾਰ ਦਰਬਾਰਾ ਸਿੰਘ ਦੇ ਹਲਕੇ ਵਿਚ ਕਈ ਪੰਚਾਇਤਾਂ ਐਸੀਆਂ ਨੇ ਜਿਨ੍ਹਾਂ ਦੀ ਅਬਾਦੀ ਦਸ ਦਸ ਹਜ਼ਾਰ ਹੈ ਔਰ ਬਾਕੀ ਥਾਵਾਂ ਤੇ ਘਟ ਹੁੰਦੀ ਹੈ। ਇਸ ਕਰਕੇ ਮੈਂ ਅਰਜ਼ ਕਰਦਾ ਹਾਂ ਕਿ ਬਲਾਕਾਂ ਦੀ ਬਣਤਰ ਆਬਾਦੀ ਦੇ ਆਧਾਰ ਤੇ ਹੁੰਦੀ ਹੈ ਔਰ ਪੰਚਾਇਤਾਂ ਦੀ ਗਿਣਤੀ ਤੇ ਨਹੀਂ ਹੁੰਦੀ।

**ਚੌਧਰੀ ਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਮਾਸਟਰ ਜੀ ਗਲਤ ਬਿਆਨੀ ਕਰ ਰਹੇ ਹਨ ਕਿਉਂਕਿ ਐਮ. ਐਲ. ਏਜ਼. ਜਿਹੜੇ ਚੁਣ ਕੇ ਆਉਂਦੇ ਨੇ ਉਨ੍ਹਾਂ ਦੇ ਹਲਕੇ ਵੀ ਆਬਾਦੀ ਦੇ ਲਿਹਾਜ਼ ਨਾਲ ਬਣੇ ਹੋਏ ਹੁੰਦੇ ਹਨ ਔਰ ਜਲੰਧਰ ਤਹਿਸੀਲ ਔਰ ਨਕੋਦਰ ਤਹਿਸੀਲ ਵਿਚੋਂ ਦੋ ਦੋ ਐਮ. ਐਲ. ਏ. ਆਉਂਦੇ ਨੇ ਪਰ ਉਥੇ ਇਕ ਬਲਾਕ ਵਿਚ 130 ਪੰਚਾਇਤਾਂ ਨੇ ਤੇ ਇਕ ਵਿਚ 120 ਪੰਚਾਇਤਾਂ ਨੇ। ਇਹ ਕਿਸ ਤਰ੍ਹਾਂ ਹੈ ?

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ, ਸਿਰਫ ਇਹ ਦਸਣਾ ਚਾਹੁੰਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਨੇ ਬਲਾਕ ਬਣਾਣ ਦਾ ਜਿਹੜਾ ਫਾਰਮੂਲਾ ਬਣਾਇਆ ਹੋਇਆ ਹੈ ਉਹ ਇਹੀ ਹੈ ਕਿ ਅਬਾਦੀ ਦੇ ਲਿਹਾਜ਼ ਨਾਲ ਬਲਾਕ ਬਣਾਏ ਜਾਣ। ਔਰ ਇਹੀ ਵਜ੍ਹਾ ਹੈ ਕਿ ਜਲੰਧਰ ਤਹਿਸੀਲ ਵਿਚ ਚਾਰ ਬਲਾਕ ਨੇ ਔਰ ਨਕੋਦਰ ਤਹਿਸੀਲ ਵਿਚ ਦੋ ਬਲਾਕ ਨੇ।

**ਸ੍ਰੀ ਸਪੀਕਰ** : ਮਾਸਟਰ ਜੀ, ਛੱਡ ਦਿਉ ਇਸ ਕੰਟਰੋਵਰਸੀ ਨੂੰ। (I would request the hon. Minister to leave this controversy now.)

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ** : ਸਪੀਕਰ ਸਾਹਬ, ਮੈਂ ਤਾਂ ਸਿਰਫ ਇਹ ਦਸ ਰਿਹਾ ਸੀ ਕਿ ਬਲਾਕ ਆਬਾਦੀ ਦੇ ਆਧਾਰ ਤੇ ਬਣਦੇ ਨੇ ਔਰ ਪੰਚਾਇਤਾਂ ਦੀ ਗਿਣਤੀ ਦੇ ਬੇਸਿਜ਼ ਤੇ ਨਹੀਂ ਬਣਦੇ । ਤੇਂ ਮੈਂ ਅਰਜ਼ ਕਰਦਾ ਹਾਂ ਕਿ ਕੋਆਪਸ਼ਨ ਬਾਰੇ ਪੰਜਾਬੀ ਰਿਜਨਲ ਕਮੇਟੀ ਨੇ ਕਿਹਾ ਹੈ ਕਿ ਕਿਉਂਕਿ ਕੋਆਪਸ਼ਨ ਨਾਲ ਖਿਚਾਤਾਣੀ ਹੁੰਦੀ ਹੈ ਇਸ ਲਈ ਕੋਆਪਸ਼ਨ ਨਹੀਂ ਹੋਣੀ ਚਾਹੀਦੀ ਔਰ ਇਸ ਦੀ ਥਾਂ ਇਹ ਕਰ ਦਿਤਾ ਜਾਵੇ ਕਿ ਜਿਹੜੇ ਹਰੀਜਨ ਈਲੈਕਸ਼ਨ ਵਿਚ ਖੜ੍ਹੇ ਹੋਣ ਔਰ ਬਾਕੀ ਹਰੀਜਨਾਂ ਨਾਲੋਂ ਵਾਧੂ ਵੋਟ ਲੈਣ ਉਨ੍ਹਾਂ ਨੂੰ ਕੋਆਪਟ ਕਰ ਲਿਆ ਜਾਵੇ । ਮੈਂ ਸਮਝਦਾ ਹਾਂ ਕਿ ਇਹ ਚੰਗੀ ਗਲ ਹੈ ।

ਮੈਂ ਚੌਧਰੀ ਨੇਤ ਰਾਮ ਦੀ ਤਾਰੀਫ ਕਰਦਾ ਹਾਂ ਜੋ ਉਨ੍ਹਾਂ ਨੇ ਕਿਹਾ ਹੈ ਕਿ ਹਰੀਜਨਾਂ ਦੀਆਂ ਸੀਟਾਂ ਰੀਜ਼ਰਵ ਕੀਤੀਆਂ ਜਾਣ । ਪਰ ਮੈਂ ਅਰਜ਼ ਕਰਦਾ ਹਾਂ ਕਿ ਇਹ ਹੋ ਨਹੀਂ ਸਕਦੀਆਂ ।

ਫਿਰ ਕਈ ਦੋਸਤਾਂ ਨੇ ਕਿਹਾ ਹੈ ਕਿ ਹਲਕੇ ਬਣ ਜਾਣੇ ਚਾਹੀਦੇ ਨੇ । ਇਹ ਵੀ ਚੰਗੀ ਗਲ ਹੈ ਪਰ ਇਹ ਵੀ ਮੰਨੀ ਨਹੀਂ ਜਾ ਸਕਦੀ ਕਿਉਂਕਿ ਜਿਹੜੇ ਚੰਗੇ ਆਦਮੀ ਕਿਸੇ ਹਲਕੇ ਵਿਚ ਹੁੰਦੇ ਹਨ ਉਹ ਇਸ ਤਰ੍ਹਾਂ ਆ ਨਹੀਂ ਸਕਦੇ ।

ਇਸ ਤੋਂ ਆਲਾਵਾ ਕਈ ਹੋਰ ਗੱਲਾਂ ਕਈ ਹੋਰ ਦੋਸਤਾਂ ਨੇ ਕਹੀਆਂ ਹਨ ਔਰ ਜੋਸ਼ ਸਾਹਿਬ ਨੇ ਜਿਹੜੀ ਗਲ ਕਹੀ ਹੈ, ਮੈਂ ਸਮਝਦਾ ਹਾਂ ਕਿ ਉਸ ਦਾ ਇਸ ਬਿਲ ਨਾਲ ਕੋਈ ਸਬੰਧ ਨਹੀਂ ਹੈ। ਇਸ ਕਰਕੇ ਮੈਂ ਉਨ੍ਹਾਂ ਦਾ ਨੋਟਿਸ ਨਹੀਂ ਲੈ ਰਿਹਾ । ਉਨ੍ਹਾਂ ਨੇ ਕੋਈ ਚੰਗੀ ਗੱਲ ਨਹੀਂ ਕੀਤੀ ।

**ਸਰਦਾਰ ਗੁਰਦਰਸ਼ਨ ਸਿੰਘ** : ਮਨਿਸਟਰ ਸਾਹਬ ਨੇ ਜੋ ਕਿਹਾ ਹੈ ਕਿ ਹਲਕੇਬੰਦੀ ਕਰਨੀ ਠੀਕ ਨਹੀਂ, ਮੈਂ ਉਨ੍ਹਾਂ ਅਗੇ ਬੇਨਤੀ ਕਰਦਾ ਹਾਂ ਕਿ ਜ਼ਰਾ ਉਹ ਇਸ ਦੇ ਰੀਜ਼ਨ ਐਕਸਪਲੇਨ ਕਰ ਦੇਣ ਕਿ ਕਿਸ ਤਰ੍ਹਾਂ ਚੰਗੇ ਆਦਮੀ ਆ ਨਹੀਂ ਸਕਦੇ ।

**Mr. Speaker** : It is a matter of opinion.

**Mr. Speaker** : Question is—

In the proposed clause (cc), *for* "in that election "occurring thrice *substitute* "in the election under sub-clause (i) of clause (a)"

*The motion was carried.*

**Mr. Speaker** : Question is—

That new Clause after Clause 1, as inserted by the Punjabi Regional Committee to be numbered as clause 2, and as amended, stand part of the Bill.

*The motion was carried.*

CLAUSE 3.

**Mr. Speaker** : Question is—

That Clause 3 stand part of the Bill.

*The motion was carried.*

NEW CLAUSE AFTER CLAUSE 3 AS INSERTED BY THE PUNJABI REGIONAL COMMITTEE

**ਸਰਦਾਰ ਅਜਾਇਬ ਸਿੰਘ ਸੰਧੂ** (ਮੁਰਿੰਡਾ, ਐਸ. ਸੀ.) : ਮਾਨਯੋਗ ਸਪੀਕਰ ਸਾਹਬ, ਮੇਰੀ ਅਰਜ਼ ਹੈ ਕਿ ਮਾਸਟਰ ਜੀ ਨੇ ਫਰਮਾਇਆ ਸੀ ਕਿ ਮੈਂ ਜੋ ਇਹ ਅਮੈਂਡਮੈਂਟ ਦਿੱਤੀ ਹੈ ਇਹ ਬੜੀ ਚੰਗੀ ਹੈ ਪਰ ਉਹ ਮਜਬੂਰ ਹਨ ਕਿ ਉਹ ਇਸ ਨੂੰ ਮਨਜ਼ੂਰ ਨਹੀਂ ਕਰ ਸਕਦੇ ਕਿਉਂਕਿ ਜ਼ਿਲ੍ਹਾ ਪਰੀਸ਼ਦ ਵਿਚ ਇਕ ਪੰਚਾਇਤ ਸਮਿਤੀ ਦਾ ਇਕ ਚੇਅਰਮੈਨ ਜਾਣਾ ਹੈ ਔਰ ਉਸ ਦੇ ਅਲਾਵਾ ਉਸ ਦੇ ਦੋ ਮੈਂਬਰ ਹੁੰਦੇ ਹਨ। ਦੂਜਾ ਇਕ ਪੰਚਾਇਤ ਸਮਿਤੀ ਦਾ ਮੈਂਬਰ ਹੁੰਦਾ ਹੈ। ਯਾਨੀ ਦੋ ਮੈਂਬਰ

10.00 a.m.

ਪੰਚਾਇਤ ਸਮਿਤੀ ਦੇ ਹੁੰਦੇ ਹਨ। ਜਿਸ ਤਰ੍ਹਾਂ ਸਰਕਾਰ ਨੇ ਪੰਚਾਇਤ ਸਮਿਤੀਆਂ ਦੇ ਬਨਾਉਣ ਵੇਲੇ ਉਸ ਵਿਚ ਚੇਅਰਮੈਨ ਦੇ ਸਾਂਝੀਆਂ ਤੇ ਸੀਰੀਆਂ ਦਾ ਆਉਣਾ ਬੰਦ ਕੀਤਾ ਸੀ ਇਸੇ ਤਰ੍ਹਾਂ ਇਸ ਕੇਸ ਵਿਚ ਵੀ ਬੰਦ ਕਰੋ। ਹੁਣ ਇਹ ਹੁੰਦਾ ਹੈ ਕਿ ਜ਼ਿਲ੍ਹਾ ਪਰੀਸ਼ਦ ਵਿਚ ਕੋਆਪਟ ਕਰਨ ਵੇਲੇ ਕਿਸੇ ਵੀ ਪੰਚ ਨੂੰ ਕੋਆਪਟ ਕਰ ਲੈਂਦੇ ਹਨ ਮੈਂ ਇਤਨਾ ਹੀ ਕਹਿੰਦਾ ਹਾਂ ਕਿ ਇਹ ਕਰ ਦਿਉ ਕਿ ਜ਼ਿਲ੍ਹਾ ਪਰੀਸ਼ਦ ਵਿਚ ਕੇਵਲ ਉਨ੍ਹਾਂ ਮੈਂਬਰਾਂ ਨੂੰ ਹੀ ਕੋਆਪਟ ਕੀਤਾ ਜਾਵੇਗਾ ਜੋ ਪੰਚਾਇਤ ਸਮਿਤੀ ਦੇ ਮੈਂਬਰ ਹੋਣ ਜਾਂ ਕੋਆਪਟਿਡ ਮੈਂਬਰ ਹੋਣ ਤਾਂ ਜੋ ਜ਼ਰਾ ਕੁ ਲੜਾਕੂ ਕਿਸਮ ਦੇ ਲੋਕ ਉਥੇ ਪਹੁੰਚਣ ਜੋ ਸ਼ੈਡੂਲਡ ਕਾਸਟਸ ਦੇ ਹਕੂਕ ਦਾ ਧਿਆਨ ਰਖ ਸਕਣ।

**ਸਥਾਨਕ ਸਾਸ਼ਨ ਤੇ ਭਲਾਈ ਮੰਤਰੀ** : ਮੈਂ ਅਰਜ਼ ਕਰਦਾ ਹਾਂ ਕਿ ਜ਼ਿਲ੍ਹਾ ਪਰੀਸ਼ਦਾਂ ਵਿਚ ਉਨ੍ਹਾਂ ਮੈਂਬਰਾਂ ਨੂੰ ਕੋਆਪਟ ਕਰਦੇ ਹਾਂ ਜੋ ਜਾਂ ਤਾਂ ਪੰਚਾਇਤ ਸਮਿਤੀ ਦੇ ਮੈਂਬਰ ਹੋਣ ਜਾਂ ਬਣਨ ਦੇ ਐਲਿਜੀਬਲ ਹੋਣ, ਪੰਚ ਹੋਣ, ਸਰਪੰਚ ਹੋਣ ਜਾਂ ਕੋਆਪਰੇਟਿਵ ਸੋਸਾਇਟੀ ਦੇ ਮੈਂਬਰ ਹੋਣ। ਇਸ ਲਈ ਜੋ ਇਨ੍ਹਾਂ ਨੇ ਕਿਹਾ ਹੈ ਉਹ ਵੀ ਇਹੀ ਗਲ ਹੈ, ਕੋਈ ਖਾਸ ਫਰਕ ਨਹੀਂ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਅਰਜ਼ ਕਰਦਾ ਹਾਂ........

**Mr. Speaker** : No please. This is wrong. The hon. Member had finished.

**ਚੌਧਰੀ ਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਅਜ ਤਾਂ ਮਾਸਟਰ ਜੀ ਵੀ ਬਿਲਕੁਲ ਚੀਫ ਮਨਿਸਟਰ ਸਾਹਬ ਦੀ ਕਾਪੀ ਕਰ ਰਹੇ ਹਨ। ਕਲ ਮਹਿਤਾ ਰੂਪ ਲਾਲ ਨੇ ਸਵਾਲ ਪੁਛਿਆ ਕਿ ਏ. ਡੀ. ਸੀ. ਗੁੜਗਾਂਵ ਕਿਉਂ ਲਾਇਆ ...... (ਵਿਘਨ) ਹਟਾਇਆ ਇਸ ਲਈ ਕਿ ਜ਼ਿਲਾ ਛੋਟਾ ਹੈ ..........

**Mr. Speaker** : No please. This is no point of order.

**ਚੌਧਰੀ ਬਾਲੂ ਰਾਮ** (ਅਨੰਦਪੁਰ) : ਸਪੀਕਰ ਸਾਹਬ, ਬਿਲ ਤਾਂ ਪਾਸ ਹੋ ਹੀ ਰਿਹਾ ਹੈ ਪਰ ਮਾਸਟਰ ਜੀ ਫਿਰ ਵੀ ਵਿਚਾਰ ਕਰ ਲੈਣ ਤਾਂ ਚੰਗਾ ਹੋਵੇਗਾ। ਮੈਂ ਇਕ ਹੀ ਅਰਜ਼ ਕਰਾਂਗਾ ਇਸ ਦਾ ਰਿਜਨਲ ਕਮੇਟੀ ਵਿਚ ਵੀ ਜ਼ਿਕਰ ਕੀਤਾ ਸੀ। ਹਲਕਾਬੰਦੀ ਬਾਰੇ ਮਾਸਟਰ ਜੀ ਨੇ ਕਿਹਾ ਹੈ ਕਿ ਇਸ ਨਾਲ ਚੰਗੇ ਆਦਮੀ ਨਹੀਂ ਆਉਂਦੇ .........

**Mr. Speaker** : The hon. Member is going beyond the scope of the Bill. He may please resume his seat.

**Mr. Speaker** : Question is—

That new clause (after clause 3) as inserted by the Punjabi Regional Committee, renumbered as clause 4, stand part of the Bill.

*The motion was carried.*

*Clause 4 RenumbeelraCsaduse 5.*

**ਲੈਫਟੀਨੈਂਟ ਭਾਗ ਸਿੰਘ** (ਪਾਇਲ, ਐਸ. ਸੀ.) : ਸਪੀਕਰ ਸਾਹਬ, ਐਸ. ਡੀ. ਐਮ. ਬਲਾਕ ਸਮਿਤੀ ਦਾ ਮੈਂਬਰ ਹੁੰਦਾ ਹੈ ਅਤੇ ਡੀ. ਸੀ. ਜ਼ਿਲ੍ਹਾ ਪਰੀਸ਼ਦ ਦਾ ਮੈਂਬਰ ਹੁੰਦਾ ਹੈ। ਉਸ ਨੂੰ ਅਪੀਲਾਂ ਸੁਣਨ ਦਾ ਵੀ ਹੱਕ ਹੈ ਪਰ ਉਸ ਨੇ ਉਹ ਪਾਵਰ ਡੈਲੀਗੇਟ ਕਰਨੀ ਹੈ। ਮੈਂ ਚਾਹੁੰਦਾ ਹਾਂ ਕਿ ਉਹ ਇਹ ਪਾਵਰ ਆਪਣੇ ਸਟੇਟਸ ਤੋਂ ਕਿਸੇ ਨੀਵੇਂ ਸਟੇਟਸ ਦੇ ਅਫਸਰ ਨੂੰ ਨਾ ਡੈਲੀਗੇਟ ਕਰ ਦੇਵੇ, ਮੈਜਿਸਟਰੇਟ ਵਗੈਰਾ ਨੂੰ। ਇਹ ਪਾਵਰ ਉਸੇ ਦੇ ਸਟੇਟਸ ਦੇ ਅਫਸਰ ਨੂੰ ਹੋਵੇ।

**Mr. Speaker** : Question is—

That clause 4, renumbered as clause 5, stand part of the Bill.

*The motion was carried.*

*Clause 5 Renumbered as Clause 6.*

**ਲੈਫਟੀਨੈਂਟ ਭਾਗ ਸਿੰਘ** (ਪਾਇਲ, ਐਸ. ਸੀ.) : ਮੇਰਾ ਖਿਆਲ ਹੈ ਕਿ ਇਹ ਕਲਾਜ਼ ਕੁਝ ਲੰਗੜੀ ਹੈ। ਅਸੀਂ ਜ਼ਿਲ੍ਹੇ ਨੂੰ ਰੀਕਾਂਸਟੀਚਿਊਟ ਕਰਨ ਲਈ ਪ੍ਰਬੰਧ ਕਰ ਰਹੇ ਹਾਂ ਪਰ ਬਲਾਕ ਸਮਿਤੀ ਲਈ ਅਜਿਹਾ ਕੋਈ ਪ੍ਰੋਵਿਯਨ ਨਹੀਂ ਹੈ। ਜਦੋਂ ਇਕ ਪਿੰਡ ਨੂੰ ਇਕ ਸਬ-ਡਿਵੀਯਨ ਤੋਂ ਬਦਲ ਕੇ ਦੂਜੇ ਸਬ-ਡਿਵੀਜ਼ਨ ਵਿਚ ਪਾ ਦੇਈਏ ਤਾਂ ਇਕ ਸਬ-ਡਿਵੀਯਨ ਦੇ ਮਜਿਸਟਰੇਟ ਦੀਆਂ ਪਾਵਰਜ਼ ਦੂਸਰੇ ਮੈਜਿਸਟਰੇਟ ਪਾਸ ਕਿਵੇਂ ਚਲੀਆਂ ਜਾਣਗੀਆਂ, ਜਦ ਕਿ ਬਲਾਕ ਉਸੇ ਤਰ੍ਹਾਂ ਹਨ, ਅਮਲਾ ਫੈਲਾ ਉਸੇ ਤਰ੍ਹਾਂ ਹੈ। ਇਸ ਲਈ ਜਿਸ ਤਰ੍ਹਾਂ ਜ਼ਿਲ੍ਹਿਆਂ ਨੂੰ ਰੀਡੀਮਾਰਕੇਟ ਕਰਨ ਲਈ ਕੀਤਾ ਜਾਵੇ ਉਸੇ ਤਰ੍ਹਾਂ ਸਮਿਤੀਆਂ ਲਈ ਵੀ ਕੀਤਾ ਜਾਵੇ।

**Mr. Speaker** : Question is—

That clause 5, renumbered as clause 6, stand part of the Bill.

*The motion was carried.*

*Clause 6 Renumbered as Clause 7.*

**Mr. Speaker** : Question is—

That clause 6, renumbered as clause 7, stand part of the Bill.

*The motion was carried.*

*Clause 7 Renumbered as Clause 8.*

**Mr. Speaker** : Question is—

That clause 7, renumbered as clause 8, stand part of the Bill.

*The motion was carried.*

CLAUSE 1

**Mr. Speaker** : Question is—

That clause 1 stand part of the Bill.

*The motion was carried.*

TITLE

**Mr. Speaker** : Question is—

That title be the Title of the Bill.

*The motion was carried.*

**Minister for Local Government and Welfare** (Sardar Gurbanta Singh) : Sir, I beg to move—

**That the Punjab Panchayat Samitis and Zila Parishads (Amendment) Bill, as reported by the Regional Committees and as amended, be passed.**

**Mr. Speaker :** Motion moved—

**That the Punjab Panchayat Samitis and Zila Parishads (Amendment) Bill, as reported by the Regional Committees and as amended, be passed.**

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** (ਨਿਹਾਲ ਸਿੰਘ ਵਾਲਾ) : ਸਪੀਕਰ ਸਾਹਿਬ, ਹੁਣ ਜਦ ਕਿ ਇਹ ਬਿਲ ਪਾਸ ਹੋ ਰਿਹਾ ਹੈ ਤਾਂ ਮੈਂ ਸਿਰਫ ਪਿਛਲੇ ਤਜਰਬੇ ਦੀ ਬਿਨਾ ਤੇ ਜੋ ਇਸ ਕੰਮ ਵਿਚ ਅੜਿਕਾ ਪਿਆ ਹੈ ਉਸ ਦਾ ਹੀ ਜ਼ਿਕਰ ਕਰਨਾ ਚਾਹੁੰਦਾ ਹਾਂ । ਕਈ ਜ਼ਿਲ੍ਹਿਆਂ ਵਿਚ, ਖਾਸ ਕਰਕੇ ਫਿਰੋਜ਼ਪੁਰ ਵਿਚ, ਹੁਣ ਤਕ ਜ਼ਿਲ੍ਹਾ ਪਰੀਸ਼ਦ ਨਹੀਂ ਬਣ ਸਕੀ। ਜਦੋਂ ਚੋਣ ਬਾਰੇ ਰੂਲਜ਼ ਬਣਾਏ ਜਾਣ ਤਾਂ ਕੁਝ ਇਸ ਕਿਸਮ ਦੀ ਹਿਦਾਇਤ ਜਾਰੀ ਹੋਵੇ, ਰੂਲ ਬਣਾਏ ਜਾਣ ਕਿ ਜਿਸ ਜ਼ਿਲ੍ਹੇ ਦੀਆਂ 70—80 ਫੀ ਸਦੀ ਬਲਾਕ ਸਮਿਤੀਆਂ ਦੀ ਚੋਣ ਮੁਕੰਮਲ ਹੋ ਜਾਵੇ ਉਥੇ ਜ਼ਿਲ੍ਹਾ ਪਰੀਸ਼ਦ ਬਣ ਜਾਵੇ । ਇਹ ਨਹੀਂ ਕਿ ਇਕ ਅਧ ਪੰਚਾਇਤ ਸਮਿਤੀ ਦੀ ਚੋਣ ਪਟੀਸ਼ਨ ਆਦਿ ਕਾਰਨ ਉਥੇ ਜ਼ਿਲ੍ਹਾ ਪਰੀਸ਼ਦ ਹੀ ਨਾ ਬਣੇ । ਅਸੀਂ ਦੇਖਦੇ ਹਾਂ ਕਿ ਜ਼ਿਲਾ ਫਿਰੋਜ਼ਪੁਰ ਵਚ ਪਿਛਲੇ ਤਿੰਨ ਸਾਲਾਂ ਤੋਂ ਸਿਰਫ ਇਕ ਚੋਣ ਪਟੀਸ਼ਨ ਕਰਕੇ ਉਥੇ ਜ਼ਿਲ੍ਹਾ ਪਰੀਸ਼ਦ ਦੀ ਚੋਣ ਰੁਕੀ ਰਹੀ ਹੈ ਹਾਲਾਂਕਿ ਬਾਕੀ ਦੀਆਂ 16-17 ਬਲਾਕ ਸਮਿਤੀਆਂ ਨੇ ਆਪਣੇ ਪ੍ਰਤੀਨਿਧੀ ਚੁਣ ਲਏ ਸਨ । ਇਸ ਤਰ੍ਹਾਂ ਉਹ ਆਪਣੇ ਹੱਕ ਤੋਂ ਮਹਿਰੂਮ ਰਹਿ ਗਏ ਜਿਸ ਨਾਲ ਕਿ ਉਨ੍ਹਾਂ ਨੇ ਜ਼ਿਲ੍ਹੇ ਦੀ ਉਸਾਰੀ ਕਰਨੀ ਸੀ । ਇਸ ਬਾਰੇ ਇਸ ਤਰ੍ਹਾਂ ਦਾ ਰੂਲ ਹੋਣਾ ਚਾਹੀਦਾ ਹੈ ਕਿ ਇਸ ਤਰ੍ਹਾਂ ਦੀ ਰੁਕਾਵਟ ਨਾ ਪਵੇ ਅਤੇ ਜਿਥੇ 80--85 ਫੀਸਦੀ ਬਲਾਕ ਸਮਿਤੀਆਂ ਦੀ ਚੋਣ ਮੁਕੰਮਲ ਹੋ ਜਾਵੇ ਉਥੇ ਅਗਰ ਕੋਈ ਇਕ ਅਧ ਦੀ ਚੋਣ ਰਹਿੰਦੀ ਵੀ ਹੋਵੇ ਤਾਂ ਵੀ ਜ਼ਿਲ੍ਹਾ ਪਰੀਸ਼ਦ ਬਣ ਜਾਇਆ ਕਰੇ । ਇਹ ਨਾ ਹੋਵੇ ਕਿ ਉਹ ਲੋਕ 5 ਸਾਲ ਲਈ ਆਪਣੇ ਹਕੂਕ ਤੋਂ ਮਹਿਰੂਮ ਰਹਿ ਜਾਣ । ਇਸ ਆਖਰੀ ਸਟੇਜ ਤੇ, ਬਸ ਮੈਂ ਇਤਨਾ ਹੀ ਕਹਿਣਾ ਚਾਹੁੰਦਾ ਸੀ ।

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** (ਤਰਨ ਤਾਰਨ) : ਸਪੀਕਰ ਸਾਹਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਬਿਲ ਬਾਰੇ ਹਿੰਦੀ ਰੀਜਨਲ ਕਮੇਟੀ ਦੀ ਰਾਏ ਵਖਰੀ ਹੈ ਅਤੇ ਪੰਜਾਬੀ ਰਿਜਨਲ ਕਮੇਟੀ ਦੀ ਰਾਏ ਵਖਰੀ ਹੈ । ਇਹ ਬੜਾ ਅੱਛਾ ਹੈ ਕਿ ਵਜ਼ੀਰ ਸਾਹਿਬ ਨੇ ਯਕੀਨ ਦਿਵਾਇਆ ਹੈ ਪਰ ਜਦ ਇਹ ਬਿਲ ਪਾਸ ਹੋ ਜਾਵੇਗਾ ਤਾਂ ਇਸ ਵਿਚ ਦੋਹਾਂ ਰਿਜਨਲ ਕਮੇਟੀਆਂ ਦੀ ਰਾਏ ਦਾ ਇਖ਼ਤਲਾਫ ਆਵੇਗਾ । ਅਤੇ ਇਹ ਰੂਲ ਹੈ ਕਿ ਜਦੋਂ ਦੋਹਾਂ ਰਿਜਨਲ ਕਮੇਟੀਆਂ ਦੀ ਰਾਏ ਵਿਚ ਇਖ਼ਤਲਾਫ ਹੋਵੇ ਤਾਂ ਜੇਕਰ ਅਸੈਂਬਲੀ ਇਕ ਰੀਜਨਲ ਕਮੇਟੀ ਦੀ ਰਾਏ ਨੂੰ ਸੁਪਰਸੀਡ ਕਰੇ ਤਾਂ ਇਹ ਬਿਲ ਗਵਰਨਰ ਸਾਹਿਬ ਪਾਸ ਜਾਵੇਗਾ । ਇਸ ਲਈ ਮੈਂ ਵਜ਼ੀਰ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਇਸ ਗਲ ਦਾ ਜ਼ਿੰਮਾਂ ਲੈਣਾ ਚਾਹੀਦਾ ਹੈ ਕਿ ਇਸ ਬਿਲ ਨੂੰ ਗਵਰਨਰ ਸਾਹਿਬ ਤੋਂ ਜਲਦੀ ਤੋਂ ਜਲਦੀ ਸਰਟੀਫਾਈ ਕਰਵਾ ਲੈਣ ਅਤੇ ਇਸ ਨੂੰ ਲਾਗੂ ਕਰਵਾ ਦੇਣ ਤਾਂ ਜੋ ਇਸ ਵਿਚ ਦੇਰ ਨਾ ਹੋਵੇ ।

ਦੂਜੀ ਚੀਜ਼ ਇਹ ਹੈ ਕਿ ਵਜ਼ੀਰ ਸਾਹਿਬ ਇਸ ਗਲ ਤੇ ਤਾਂ ਖੁਸ਼ ਹੋ ਰਹੇ ਹਨ ਪਰ ਇਸ ਵਿਚ ਦੋ ਸਟੇਜਾਂ ਰਖ ਦਿਤੀਆਂ ਗਈਆਂ ਹਨ ਜਿਹੜੀਆਂ ਕਿ ਅਗੇ ਮੌਜੂਦ ਨਹੀਂ ਸਨ । ਇਕ ਆਖਰੀ ਤਰੀਕ ਮੁਕਰਰ ਕਰ ਦਿਤੀ ਹੈ ਅਤੇ ਖਦਸ਼ਾ ਹੈ ਕਿ ਸ਼ਾਇਦ ਇਸ ਤਰੀਕ ਤਕ ਇਹ ਸਾਰੀ ਗਲ ਮੁਕੰਮਲ ਨਾ ਕਰ ਸਕਣ । ਜੋ ਹਾਲਾਤ ਅਤੇ ਵਾਕਿਆਤ ਸਾਡੇ ਸਾਹਮਣੇ ਆਏ ਹਨ ਉਨ੍ਹਾਂ ਤੋਂ ਪਤਾ

ਲਗਦਾ ਹੈ ਕਿ ਸੰਗਰੂਰ ਵਿਚ ਅਤੇ ਬਠਿੰਡਾ ਵਿਚ ਕੀ ਹੋਇਆ ਹੈ । ਇਸ ਲਈ ਜੇਕਰ ਸਾਰਾ ਬੰਦੋ-ਬਸਤ ਮੁਕੰਮਲ ਨਾ ਹੋ ਸਕਿਆ ਤਾਂ ਸ਼ਾਇਦ ਉਨ੍ਹਾਂ ਹਾਲਾਤ ਨੂੰ ਦੁਹਰਾਣਾ ਨਾ ਪਏ । ਇਸ ਲਈ ਵਜ਼ੀਰ ਸਾਹਿਬ ਨੂੰ ਇਹ ਯਕੀਨ ਦਿਵਾਣਾ ਚਾਹੀਦਾ ਹੈ ਕਿ ਇਹ ਤਰੀਕ ਸਹੀ ਮਾਅਨਿਆਂ ਵਿਚ ਆਖਰੀ ਤਰੀਕ ਹੋਵੇਗੀ ਕਿਉਂਕਿ ਅਫਸੋਸ ਹੁੰਦਾ ਹੈ ਕਿ ਹਾਲਾਤ ਕਿਸੇ ਵੇਲੇ ਵੀ ਬਦਲ ਸਕਦੇ ਹਨ। ਸ਼ੇਖ ਅਬਦੁਲਾ ਦੀ ਰਿਹਾਈ ਦਸ ਸਾਲ ਜੇਲ੍ਹ ਅੰਦਰ ਰਖ ਕੇ ਕੀਤੀ ਗਈ ਤਾਂ ਲੋਕਾਂ ਨੇ ਉਸੇ ਤਰ੍ਹਾਂ ਸਵਾਗਤ ਕੀਤਾ ਅਤੇ ਉਨ੍ਹਾਂ ਦੇ ਗਲਾਂ ਵਿਚ ਹਾਰ ਪਾਏ ਪਰ ਵਜ਼ੀਰ ਸਾਹਿਬ ਵੇਰੀ ਸ਼ਾਇਦ ਪੰਜ ਸਾਲ ਤਕ ਵੀ ਲੋਕਾਂ ਵਿਚ ਉਹ ਇੱਜ਼ਤ ਨਾ ਰਹੇ ।

**ਚੌਧਰੀ ਦਰਸ਼ਨ ਸਿੰਘ** : ਅਸੀਂ ਤਾਂ ਜਲੰਧਰ ਵਿਚ ਮਾਸਟਰ ਜੀ ਦਾ ਸੁਆਗਤ ਕਰਾਂਗੇ।

**ਸਰਦਾਰ ਗੁਰਦਿਆਲ ਸਿੰਘ ਢਿਲੋਂ**: ਤੁਸੀਂ ਭਾਵੇਂ ਕਰੋ ਪਰ ਅਸੀਂ ਅੰਮ੍ਰਿਤਸਰ ਵਾਲੇ ਤਾਂ ਕਰਨ ਵਾਲੇ ਨਹੀਂ (ਹਾਸਾ)

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ**: ਤੁਸੀਂ ਤਾਂ ਆਪਸ ਵਿਚ ਲੜ ਲੜ ਕੇ ਮਰ ਜਾਣਾ ਹੈ ।

**ਸਰਦਾਰ ਗੁਰਦਿਆਲ ਸਿੰਘ ਢਿੱਲੋਂ**: ਇਹ ਸਭ ਤੁਹਾਡੀ ਹੀ ਮੇਹਰਬਾਨੀ ਹੈ । (ਹਾਸਾ) ਇਨ੍ਹਾਂ ਦੇ ਦਮਾਗ ਵਿਚ, ਸਪੀਕਰ ਸਾਹਿਬ, ਇਹ ਗਲ ਆਈ ਕਿ ਅਸੀਂ ਤਾਂ ਜਾਣਾ ਹੀ ਹੈ, ਜਾਂਦੇ ਜਾਂਦੇ ਆਪਣੀ ਟੰਗ ਵਿਚ ਅੜਾਈ ਹੀ ਰਖੀਏ, ਕਿਤੇ ਜ਼ਿਲ੍ਹਾ ਪਰੀਸ਼ਦਾਂ ਵਿਚ, ਕਿਤੇ ਪੰਚਾਇਤਾਂ ਵਿਚ, ਕਿਉਂਕਿ ਇਹ ਸਮਝਦੇ ਹਨ ਕਿ ਜਿਸ ਦਿਨ ਅਸੀਂ ਲਥੇ ਤਾਂ ਪਾਵਰ ਸਾਡੇ ਪਾਸ ਨਹੀਂ ਰਹਿਣੀ । ਪਰ ਇਸ ਤਰ੍ਹਾਂ ਸੋਚਣ ਨਾਲ ਡੈਮੋਕਰੇਸੀ ਪਰਾਪਰਲੀ ਫੰਕਸ਼ਨ ਨਹੀਂ ਕਰ ਸਕਦੀ । ਜਿੰਨਾਂ ਚਿਰ ਤਕ ਖੁਸ਼ ਅਸਲੂਬੀ ਨਾਲ, ਖਲੂਸ ਦਿਲੀ ਨਾਲ, ਪੰਚਾਇਤਾਂ ਨਾਲ ਨਹੀਂ ਚਲੋਗੇ ਕੁਝ ਨਹੀਂ ਬਣੇਗਾ । ਇਹ ਤਾਂ ਹਰ ਪਾਸੇ ਟੰਗਾਂ ਅੜਾਣਾ ਚਾਹੁੰਦੇ ਹਨ । ਸਪੀਕਰ ਸਾਹਿਬ, ਤੁਸੀਂ ਵੀ ਸਬਰ ਤੋਂ ਕੰਮ ਲਿਆ ਹੈ ਕਿ ਇਥੇ ਚੌਧਰੀ ਦਰਸ਼ਨ ਸਿੰਘ ਹੋਰਾਂ ਇਤਰਾਜ਼ ਕੀਤਾ ਤੇ ਹਲਕਾਬੰਦੀ ਬਾਰੇ ਕਿਹਾ । ਮੈਂ ਦੋਵੇਂ ਕਲਾਜ਼ਾਂ ਪੜ੍ਹੀਆਂ ਹਨ, ਪਰ ਮੈਂ ਤਾਂ ਇਨ੍ਹਾਂ ਵਿਚ ਕਿਤੇ ਵੀ ਇਸ ਹਲਕਾ ਬੰਦੀ ਦਾ ਜ਼ਿਕਰ ਨਹੀਂ ਵੇਖਿਆ । ਪਤਾ ਨਹੀਂ ਇਹ ਧਕੋ ਜ਼ੋਰੀ ਕਿਥੋਂ ਇਹ ਗਲ ਲੈ ਆਏ । ਇਸ ਮਾਸੂਮ ਜਿਹੀ ਚੀਜ ਵਿਚ ਹਲਕਾ ਬੰਦੀ ਆ ਗਈ ਤੇ ਇਸ ਦਾ ਜਵਾਬ ਵੀ ਮਾਸਟਰ ਜੀ ਨੇ ਦੇ ਦਿਤਾ । ਮੈਂ ਇਨ੍ਹਾਂ ਨੂੰ ਦਸਾਂ ਕਿ ਇੰਨੀ ਕੁ ਸੂਝ ਸਾਡੇ ਵਿਚ ਹੈ ਸੀ ਅੰਮ੍ਰਿਤਸਰ ਵਾਲਿਆਂ ਵਿਚ ਕਿ ਅਸੀਂ ਪਾਵਰ ਵਿਚ ਹਾਂ, ਨਹੀਂ ਤੇ ਤੁਸੀਂ ਮਾਸਟਰ ਜੀ ਵੇਖ ਲਉ ਫਰਕ ਆਪਣੇ ਵਿਚ । ਇਸ ਨੂੰ ਪਹਿਲਾਂ ਪੜ੍ਹ ਕੇ ਆਉਣਾ ਚਾਹੀਦਾ ਹੈ ਤਾਂ ਜੋ ਸਾਰੀ ਗਲ ਦਾ ਪਤਾ ਹੋਵੇ ।

**Mr. Speaker: But they have to say something.**

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੈਂ ਦੋਵੇਂ ਕਲਾਜ਼ਾਂ ਪੜ੍ਹੀਆਂ ਹਨ, 3 ਵੀ ਤੇ 7 ਵੀ ਅਤੇ ਬਾਰ ਬਾਰ ਵੇਖਿਆ ਹੈ ਕਿ ਕਿਸ ਤਰ੍ਹਾਂ ਹਲਕੇਬੰਦੀ ਦੀ ਗਲ ਇਸ ਵਿਚ ਚੌਧਰੀ ਦਰਸ਼ਨ ਸਿੰਘ ਹੋਰਾਂ ਲਭ ਲਈ ਤੇ ਮਾਸਟਰ ਜੀ ਦੀ ਸਮਝ ਵਿਚ ਵੀ ਆ ਗਈ । ਇਸ ਲਈ ਮੈਂ ਅਰਜ਼ ਕਰਾਂਗਾ, ਮਾਸਟਰ ਜੀ, ਕਿ ਤੁਸੀਂ ਬਿਲ ਨੂੰ ਪੇਸ਼ ਕਰਨ ਤੋਂ ਪਹਿਲਾਂ ਇਸ ਦੇ ਫੁਲ ਸਟਾਪ ਕਾਮੇ ਆਦਿ ਵੇਖ ਕੇ ਆਇਆ ਕਰੋ ਅਤੇ ਕੋਈ ਸਪੀਚ ਦਿਉ ਜਿਸ ਵਿਚ ਪਾਲਿਸੀ ਦਾ ਪਤਾ ਲਗੇ ਕਿ ਸਰਕਾਰ ਇਹ ਕਰਨਾ ਚਾਹੁੰਦੀ ਹੈ ਜਾਂ ਨਹੀਂ । ਮੈਂ ਆਸ ਕਰਦਾ ਹਾਂ ਕਿ ਮਾਸਟਰ ਜੀ ਦਸਣਗੇ ਕਿ ਕੀ ਹਲਕਾਬੰਦੀ ਉਹ ਕਰਾਣਗੇ ਜਾਂ ਨਹੀਂ ਜਾਂ ਕੀ ਪਾਲਿਸੀ ਇਖਤਿਆਰ ਕੀਤੀ ਜਾਵੇਗੀ । ਇੰਨੀ ਅਰਜ਼ ਕਰ ਕੇ ਬੈਠ ਜਾਂਦਾ ਹਾਂ ।

**चौधरी राम सिंह** ( जींद) : स्पीकर साहिब, मैं यह अर्ज करना चाहता हूं कि हलका-बंदी के बारे में इन्हों ने क्या किया है ( विघ्न) ।

**Mr. Speaker** : The hon. Member is a lawyer. The House is at present discussing the Amending Bill.

**Chaudhri Ram Singh** : Sir, this Amending Bill will form part of the main Act.

**Mr. Speaker** : Then, is the hon. Member discussing the main Act ? I would request him to remain with in the scope of the Bill before the House.

**चौधरी राम सिंह** : मैं यह प्रार्थना करना चाहता हूं कि पिछले तजरबे की बिना पर हम कह सकते हैं कि हारिबल स्टेट आफ आफेयर्ज़ आप अप हुए हैं । अब समितियों के इलेक्शन हुए तो जो चेअरमैन बनना चाहता था उसे अपने वोटरों को 100, 200 मील दूर लेजाकर होटलों में रखना पड़ा । 10—10 हजार रुपया खर्च किया गया और उन्हें एक महीने तक छुपा कर रखा गया । इस लिए मेरी प्रोपोज़ल है कि चेयरमैन की डाइरैक्ट इलेक्शन होनी चाहीए ।

**Mr. Speaker** : The hon. Member is going beyond the scope of the Bill. I will not allow that.

**चौधरी राम सिंह** : इससे, स्पीकर साहिब, सारा एक्ट ही कवर होता है ।

**Mr. Speaker** : I will not allow the hon. Member to go beyond the scope of the Bill.

**चौधरी राम सिंह** : मैं, वज़ीर साहिब, आप से कह रहा हूं और आप दूसरे मेम्बर से बातें कर रहे हैं, आप सुन नहीं रहे ।

**Mr. Speaker** : Please do not address the hon. Minister directly.

**Chaudhri Ram Singh** : Sir, he is talking to another hon. Member and is not listening to me.

**Mr. Speaker** : It is for me to see.

**ਸਥਾਨਕ ਸ਼ਾਸਨ ਤੇ ਭਲਾਈ ਮੰਤਰੀ** : ਮੈਂ ਤਾਂ ਸੁਣ ਰਿਹਾ ਹਾਂ।

**चौधरी राम सिंह** : अगर आप सुनना नहीं चाहते तो मैं बैठ जाता हूं ।

**ਚੌਧਰੀ ਬਾਲੂ ਰਾਮ** (ਅਨੰਦਪੁਰ) : ਸਪੀਕਰ ਸਾਹਿਬ, ਮੈਂ ਤਾਂ ਇਸ ਸਬੰਧੀ ਇਹ ਅਰਜ਼ ਕਰਨੀ ਸੀ ਕਿ ਮੈਨੂੰ ਪੰਚਾਇਤ ਸਮਿਤੀ ਦੇ ਚੇਅਰਮੈਨ ਹੋਣ ਦੇ ਨਾਤੇ ਤਜਰਬਾ ਹੈ । (ਮੰਤਰੀ : ਤੁਹਾਨੂੰ ਅਜੇ ਤਕ ਹਟਾਇਆ ਨਹੀਂ ਗਿਆ ) ਜੀ ਨਹੀਂ, ਅਜੇ ਤਕ ਤਾਂ ਨਹੀਂ ਹਟਿਆ । ਮੈਂ ਅਰਜ਼ ਕਰਦਾ ਹਾਂ ਕਿ ਅਜੇ ਤਕ ਹਲਕਾਬੰਦੀ ਨਹੀਂ ਹੋਈ । ਜੇਕਰ ਹਲਕਾਬੰਦੀ ਹੋਈ ਹੁੰਦੀ ਤਾਂ ਮਾਸਟਰ ਜੀ ਵਰਗੇ ਚੰਗੇ ਬੰਦੇ ਹੀ ਆ ਸਕਦੇ । ਮੇਰੇ ਵਰਗੇ ਜਾਂ ਸਰਦਾਰ ਗੁਰਦਰਸ਼ਨ ਸਿੰਘ ਵਰਗੇ ਬੰਦੇ ਨਾ ਆ ਸਕਦੇ । ਸ੍ਰੀ ਬਾਬੂ ਦਿਆਲ ਜੀ ਨੇ ਇਸ ਦੇ ਵਿਰੁਧ ਦਲੀਲ ਦਿੱਤੀ ਹੈ । ਮੈਂ ਸਮਝਦਾ ਹਾਂ ਕਿ ਇਕ ਤਾਂ ਹਲਕਾਬੰਦੀ ਹੋਣੀ ਚਾਹੀਦੀ ਹੈ , ਨਹੀਂ ਤਾਂ ਇਕ ਬਲਾਕ ਦਾ ਬੰਦਾ ਦੂਸਰੇ ਬਲਾਕ ਵਿਚ

ਵੀ ਜਾ ਕੇ ਵੋਟ ਲੈ ਸਕਦਾ ਹੈ, ਜਿਸ ਨਾਲ ਸਹੀ ਢੰਗ ਨਾਲ ਕੰਮ ਨਹੀਂ ਚਲ ਸਕਦਾ । ਜਿਹੜਾ ਬਲਾਕ ਡੀਵੈਲਪਮੈਂਟਸ ਦਾ ਕੰਮ ਹੋਣਾ ਹੈ ਉਹ ਇਸ ਤਰ੍ਹਾਂ ਬਹੁਤ ਸਾਰਾ ਏਰੀਅਰਜ਼ ਵਿਚ ਰਹਿ ਜਾਣਾ ਹੈ । ਅਸੀਂ ਕੋਈ ਡੈਫੀਨਿਟ ਪਾਲਿਸੀ ਐਡਾਪਟ ਨਹੀਂ ਕਰ ਸਕਦੇ । ਇਸ ਲਈ ਮੈਂ ਕਹਾਂਗਾ ਕਿ ਅਜੇ ਇਸ ਬਿਲ ਨੂੰ ਰਹਿਣ ਦਿਤਾ ਜਾਵੇ । ਪਹਿਲਾਂ ਇਸ ਵਿਚ ਹਲਕਾਬੰਦੀ ਬਾਰੇ ਅਮੈਂਡਮੈਂਟ ਲਿਆਂਦੀ ਜਾਵੇ । ਇਸ ਤਰ੍ਹਾਂ ਤਾਂ ਲੋਕੀਂ ਪੈਸਾ ਖਰਚ ਕਰਕੇ ਇਕ ਇਕ ਹਲਕੇ ਵਿਚੋਂ 2-2, 3-3 ਮੈਂਬਰ ਇਕੋ ਧੜੇ ਦੇ ਆ ਜਾਂਦੇ ਹਨ ਅਤੇ ਡਿਵੈਲਪਮੈਂਟ ਦਾ ਕੰਮ ਏਰੀਅਰਜ਼ ਦੇ ਵਿਚ ਪੈਂਦਾ ਜਾਂਦਾ ਹੈ । ਇਸ ਲਈ ਮੈਂ ਮਾਸਟਰ ਜੀ ਨੂੰ ਅਰਜ਼ ਕਰਾਂਗਾ ਕਿ ਹਲਕਾਬੰਦੀ ਬਾਰੇ ਜ਼ਰੂਰ ਇਸ ਵਿਚ ਫੈਸਲਾ ਹੋ ਜਾਣਾ ਚਾਹੀਦਾ ਹੈ ।

**ਯੋਜਨਾ ਅਤੇ ਵਿਕਾਸ ਮੰਤਰੀ** (ਸਰਦਾਰ ਦਰਬਾਰਾ ਸਿੰਘ) : ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਵਲੋਂ ਦੋ ਤਜਵੀਜ਼ਾਂ ਇਹ ਆਈਆਂ ਹਨ ਕਿ ਇਕ ਤਾਂ ਹਲਕਾਬੰਦੀ ਹੋਣੀ ਚਾਹੀਦੀ ਹੈ ਦੂਸਰੇ ਚੇਅਰਮੈਨ ਦੀ ਇਲੈਕਸ਼ਨ ਹੋਣੀ ਚਾਹੀਦੀ ਹੈ । ਪਰ ਇਹ ਦੋਵੇਂ ਤਜਵੀਜ਼ਾਂ ਹੀ ਇਸ ਬਿਲ ਨਾਲ ਸਬੰਧਤ ਨਹੀਂ ਹਨ । ਜਿਵੇਂ ਕਿ ਪੰਜਾਬੀ ਰਿਜਨਲ ਕਮੇਟੀ ਅਤੇ ਹਿੰਦੀ ਰਿਜਨਲ ਕਮੇਟੀ ਵਿਚ ਦਸਿਆ ਗਿਆ ਸੀ, ਅਸੀਂ ਕੋਈ ਕੰਪਰੀਹੈਨਸਿਵ ਤਜਵੀਜ਼ਾਂ ਲਿਆਉਣ ਵਾਸਤੇ ਤਿਆਰ ਨਹੀਂ ਹਾਂ। ਇਹ ਠੀਕ ਹੈ ਕਿ ਹਲਕਾਬੰਦੀ ਹੋ ਜਾਣ ਨਾਲ ਆਪਸ ਦੇ ਝਗੜੇ ਕੁਝ ਦੇਰ ਲਈ ਰੁਕ ਜਾਣ, ਪਰ ਮੈਂ ਅਰਜ਼ ਕਰਾਂਗਾ ਕਿ ਇਹ ਇਸ ਚੀਜ਼ ਦਾ ਮੁਕੰਮਲ ਇਲਾਜ ਨਹੀਂ । ਸਾਨੂੰ ਇਸ ਬਾਰੇ ਪੂਰੀ ਤਰ੍ਹਾਂ ਗੌਰ ਕਰਕੇ ਕੋਈ ਕਨਸਟਰਕਟਿਵ ਤਜਵੀਜ਼ਾਂ ਲਿਆਉਣੀਆਂ ਚਾਹੀਦੀਆਂ ਹਨ । ਇਸ ਬਾਰੇ ਐਮ. ਐਲ. ਏ. ਸਾਹਿਬਾਨ ਜਦੋਂ ਵੀ ਚਾਹੁਣ ਆਪਣੀਆਂ ਤਜਵੀਜ਼ਾਂ ਭੇਜ ਸਕਦੇ ਹਨ । ਇਸ ਲਈ, ਮੈਂ ਕਹਾਂਗਾ ਕਿ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ ।

**Mr. Speaker :** Question is—

> That the Punjab Panchayat Samitis and Zila Parishads (Amendment) Bill, as reported by the Regional Committees and as amended, be passed.

*The motion was carried.*

---

## THE PUNJAB GRAM PANCHAYAT (AMENDMENT) BILL, 1964, AS REPORTED BY THE REGIONAL COMMITTEES.

**Local Government and Welfare Minister** (Sardar Gurbanta Singh) : Sir, I beg to move—

> That the Punjab Gram Panchayat (Amendment) Bill, as reported by the Regional Committees, be taken into consideration.

**Mr. Speaker :** Motion moved—

> That the Punjab Gram Panchayat (Amendment) Bill, as reported by the Regional Committees, be taken into consideration.

**ਸਰਦਾਰ ਗੁਰਦਰਸ਼ਨ ਸਿੰਘ** (ਨਾਭਾ) : ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਬਹੁਤੇ ਵਿਸਥਾਰ ਵਿੱਚ ਜਾਣ ਦੀ ਜ਼ਰੂਰਤ ਨਹੀਂ ਸਮਝਦਾ । ਇਸ ਵਿਚ ਇਕ ਦੋ ਚੀਜ਼ਾਂ ਕੰਮਪ੍ਰੀਹੈਨਸਿਵ ਹਨ ਜਿਹੜੀਆਂ ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਅਗੇ ਰੱਖਣੀਆਂ ਚਾਹੁੰਦਾ ਹਾਂ। ਪਹਿਲੀ ਗੱਲ ਤਾਂ ਇਹ ਹੈ ਕਿ ਜੇ ਕੋਈ ਸਰਪੰਚ ਦੂਸਰੇ ਸਰਪੰਚ ਨੂੰ ਕਾਗਜ਼ ਪੱਤਰ ਚਾਰਜ ਵਿਚ ਨਹੀਂ ਦਿੰਦਾ ਤਾਂ ਉਸ ਨੂੰ ਐਗਜ਼ੈਕਟਿਵ ਅਫਸਰ ਨੋਟਿਸ ਦਿੰਦਾ ਹੈ ਕਿ ਜਾਂ ਤਾਂ ਉਹ 10 ਦਿਨ ਦੇ ਅੰਦਰ ਅੰਦਰ ਚਾਰਜ ਦੇ ਦੇਵੇ ਨਹੀਂ ਤਾਂ ਉਸ ਦੇ ਖਿਲਾਫ ਇਸ ਤਰ੍ਹਾਂ ਦਾ ਐਕਸ਼ਨ ਲਿਆ ਜਾ ਸਕਦਾ ਹੈ ਕਿ ਉਸ ਨੂੰ

[ਸਰਦਾਰ ਗੁਰਦਰਸ਼ਨ ਸਿੰਘ]

6 ਮਹੀਨੇ ਤਕ ਦੀ ਸਜ਼ਾ ਹੋ ਸਕਦੀ ਹੈ । ਪੰਚਾਇਤਾਂ ਵਿਚ ਧੜੇ ਬੰਦੀਆਂ ਤਾਂ ਹੁੰਦੀਆਂ ਹੀ ਹਨ। ਐਗਜ਼ੈਕਟਿਵ ਅਫਸਰ ਪਾਰਟੀ ਦੇ ਤੌਰ ਤੇ ਜੋ ਕੰਮ ਕਰਦਾ ਹੋਵੇ ਤਾਂ ਸਜ਼ਾ ਦੇ ਸਕਦਾ ਹੈ । ਉਹ ਇਸ ਤਰ੍ਹਾਂ ਦੀ ਕੋਈ ਵੀ ਚਿੱਠੀ ਆਪਣੇ ਦਫਤਰ ਦੀ ਮਾਰਫਤ ਉਸ ਨੂੰ ਭੇਜ ਦੇਵੇਗਾ ਕਿ ਇਤਨੇ ਅਰਸੇ ਦੇ ਅੰਦਰ ਅੰਦਰ ਚਾਰਜ ਦੇਵੋ । ਇਹ ਵੀ ਹੋ ਸਕਦਾ ਹੈ ਉਸ ਦਾ ਦਫਤਰ ਚਿੱਠੀ ਇਸ਼ੂ ਨਾ ਕਰੇ ਅਤੇ ਖਾਹਮਖਾਹ ਜਿਸ ਦੇ ਖਿਲਾਫ ਐਗਜੈਕਟਿਵ ਅਫਸਰ ਹੋਵੇ ਉਸ ਨੂੰ 6 ਮਹੀਨੇ ਦੀ ਸਜ਼ਾ ਹੋ ਸਕਦੀ ਹੈ । ਇਸ ਲਈ ਮੈਂ ਕਹਾਂਗਾ ਕਿ ਜੋ ਡਿਲਿਵਰੀ ਦਾ ਢੰਗ ਹੋਵੇ, ਇਸ ਦੇ ਵਿਚ ਇਹ ਹੋਵੇ ਕਿ ਰਜਿਸਟਰਡ ਲੈਟਰ ਡਿਲਿਵਰ ਹੋਣਾ ਚਾਹੀਦਾ ਹੈ ਜਾਂ ਕੋਈ ਹੋਰ ਖ਼ਾਸ ਤਰੀਕਾ ਇਸਤੇਮਾਲ ਹੋਣਾ ਚਾਹੀਦਾ ਹੈ । ਮੋਡ ਆਫ ਸਰਵਿਸ ਜੋ ਹੈ ਇਸ ਦੇ ਵਿਚ ਵੀ ਤਬਦੀਲੀ ਹੋਣੀ ਚਾਹੀਦੀ ਹੈ।

ਸਸਪੈਨਸ਼ਨ ਦੀ ਜਿਹੜੀ ਪਾਵਰ ਹੈ ਉਹ ਡਿਪਟੀ ਕਮਿਸ਼ਨਰ ਨੂੰ ਹੀ ਦੇਣੀ ਚਾਹੀਦੀ ਹੈ, ਡਾਇਰੈਕਟਰ ਨੂੰ ਨਹੀਂ ਦੇਣੀ ਚਾਹੀਦੀ। ਜੇ ਡਾਇਰੈਕਟਰ ਕਿਸੇ ਪੰਚਾਇਤ ਜਾਂ ਜ਼ਿਲ੍ਹਾ ਪਰੀਸ਼ਦ ਦੀ ਈਲੈਕਸ਼ਨ ਸਸਪੈਂਡ ਕਰ ਦੇਵੇ, ਤਾਂ ਉਸ ਦੀ ਮਰਜ਼ੀ ਹੈ ਜਦੋਂ ਚਾਹੇ ਇਸ ਝਗੜੇ ਦਾ ਫੈਸਲਾ ਕਰੇ। ਇਸ ਲਈ ਇਹ ਬਾਈਂਡਿੰਗ ਹੋਣੀ ਚਾਹੀਦੀ ਹੈ ਕਿ ਇਸ ਦਾ ਫੈਸਲਾ ਤਿੰਨ ਮਹੀਨੇ ਦੇ ਅੰਦਰ ਅੰਦਰ ਹੋਵੇ । ਇਹ ਇਕ ਮਾਮੂਲੀ ਜਿਹੀ ਗੱਲ ਹੋਵੇਗੀ ਕਿ ਜੇਕਰ ਇਕ ਐਪਲੀਕੇਸ਼ਨ ਸ਼ਿਕਾਇਤ ਦੀ ਡੀ. ਸੀ. ਕੋਲ ਚਲੀ ਜਾਵੇ ਤਾਂ ਉਹ ਪੰਚਾਇਤ ਸਸਪੈਂਡ ਹੋ ਸਕਦੀ ਹੈ । ਪਰ ਇਸ ਦੇ ਲਈ ਮੈਂ ਕਹਾਂਗਾ ਕਿ ਇਹ ਪਾਵਰ ਡੀ. ਸੀ. ਨੂੰ ਦਿੱਤੀ ਜਾਵੇ ਕਿ ਉਹ ਤਿੰਨ ਮਹੀਨੇ ਦੇ ਅੰਦਰ ਅੰਦਰ ਫੈਸਲਾ ਦੇਕੇ ਦੁਬਾਰਾ ਇਲੈਕਸ਼ਨ ਕਰਾਉਣ ਦਾ ਪ੍ਰਬੰਧ ਕਰੇ ।

ਨਾਰਮਲ ਪਰੋਸੀਜਰ ਅਨੁਸਾਰ ਜੋ ਕੋਈ ਅਥਾਰਟੀ ਸਸਪੈਂਡ ਕਰ ਸਕਦੀ ਹੈ ਤਾਂ ਉਸਦੇ ਬਾਅਦ ਕੋਈ ਨਾ ਕੋਈ ਅਥਾਰਟੀ ਅਪੀਲ ਵਾਸਤੇ ਵੀ ਹੋਣੀ ਚਾਹੀਦੀ ਹੈ । ਡਾਇਰੈਕਟਰ ਅਤੇ ਡਿਪਟੀ ਕਮਿਸ਼ਨਰ ਜੋ ਸਸਪੈਂਡ ਕਰ ਦਿੰਦਾ ਹੈ ਕਿਸੇ ਪੰਚਾਇਤ ਇਲੈਕਸ਼ਨ ਨੂੰ ਤਾਂ ਇਸ ਦੀ ਅਪੀਲ ਦੀ ਅਥਾਰਟੀ ਕਮਿਸ਼ਨਰ ਪਾਸ ਹੋਣੀ ਚਾਹੀਦੀ ਹੈ । ਇਸ ਤੋਂ ਇਲਾਵਾ ਜੋ ਇਲੈਕਸ਼ਨ ਹੋਵੇ ਤਾਂ ਜਿਹੜੇ ਸਰਪੰਚ ਸਸਪੈਂਡ ਹੋਣ ਉਨ੍ਹਾਂ ਨੂੰ ਵੋਟ ਦੇਣ ਦਾ ਇਖਤਿਆਰ ਹੋਣਾ ਚਾਹੀਦਾ ਹੈ । ਇਹ ਚਾਰ ਪੰਜ ਐਪਰੀਹੈਨਸ਼ਨਜ਼ ਜਿਹੜੀਆਂ ਇਸ ਬਿਲ ਸਬੰਧੀ ਮੇਰੇ ਦਮਾਗ ਵਿਚ ਆਈਆਂ ਹਨ, ਜੇਕਰ ਇਹ ਠੀਕ ਹੋ ਸਕਣ ਤਾਂ ਮੈਂ ਸਮਝਦਾ ਹਾਂ ਕਿ ਇਕ ਬਹੁਤ ਹੀ ਚੰਗੀ ਗੱਲ ਹੋਵੇਗੀ । ਇਤਨਾ ਕਹਿੰਦਾ ਹੋਇਆ ਮੈਂ ਆਪਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਗੁਰਦਿਆਲ ਸਿੰਘ ਢਿਲੋਂ** (ਤਰਨ ਤਾਰਨ) : ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਬਹੁਤੀ ਡੀਟੇਲ ਦੇ ਵਿਚ ਤਾਂ ਨਹੀਂ ਜਾਂਦਾ, ਇਕ ਦੋ ਜ਼ਰੂਰੀ ਗੱਲਾਂ ਹਨ ਜਿਹੜੀਆਂ ਮੈਂ ਕਹਿਣ ਲਈ ਖੜ੍ਹਾ ਹੋਇਆ ਹਾਂ । ਇਸ ਬਾਰੇ ਪੰਜਾਬੀ ਰੀਜਨਲ ਕਮੇਟੀ ਵਿਚ ਆਪਣਾ ਨੋਟ ਆਫ ਡਿਸੈਂਟ ਵੀ ਦਿਤਾ ਸੀ ।

ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਲੈਕਸ਼ਨ ਦਾ ਪੀਰੀਅਡ ਤਿੰਨ ਸਾਲ ਦੀ ਬਜਾਏ 5 ਸਾਲ ਕਰ ਦਿਤਾ ਹੈ । ਇਲੈਕਸ਼ਨਾਂ ਬਾਰੇ ਇਹ ਗੱਲ ਬਿਲਕੁਲ ਠੀਕ ਹੈ ਕਿ ਅਸੀਂ ਵੀ ਤੰਗ ਹਾਂ ਅਤੇ ਲੋਕ ਵੀ ਤੰਗ ਹਨ । ਤਿੰਨ ਸਾਲ ਦੇ ਅਰਸੇ ਵਿਚ ਕੋਈ ਇਕ ਚੋਣ ਨਹੀਂ ਹੁੰਦੀ, ਕੋਈ ਹਜ਼ਾਰ ਕਿਸਮ ਦੀਆਂ ਚੋਣਾ ਹੁੰਦੀਆਂ ਹਨ । ਪੰਚਾਇਤਾਂ ਦੀ ਚੋਣ , ਬਲਾਕ ਸਮਿਤੀਆਂ ਦੀ ਚੋਣ, ਮਿਉਨਿਸਪਲ ਕਮੇਟੀਆਂ ਦੀ ਚੋਣ, ਗੁਰਦੁਆਰਿਆਂ ਦੀ ਚੋਣ, ਫੇਰ ਕੋਆਪਰੇਟਿਵ ਸੋਸਾਈਟੀਆਂ ਦੀ ਚੋਣ, ਮਾਰਕਿਟ ਕਮੇਟੀਆਂ ਦੀ ਚੋਣ, ਹੋਰ ਇਸ ਤਰ੍ਹਾਂ ਦੀਆਂ ਚੋਣਾਂ ਹਨ ਕਿ ਸਚਮੁਚ ਅਸੀਂ ਸਾਰੇ ਹੀ

ਤੰਗ ਹਾਂ । ਇਹ ਸਮਾਂ ਹੁਣ ਤਿੰਨ ਸਾਲ ਦੀ ਬਜਾਏ ਪੰਜ ਸਾਲ ਹੋ ਗਿਆ । ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਠੀਕ ਹੈ ।

ਇਸ ਤੋਂ ਇਲਾਵਾ ਇਕ ਹੋਰ ਗੱਲ ਜਿਹੜੀ ਮੈਨੂੰ ਅਜੀਬ ਲੱਗੀ ਹੈ ਉਹ ਇਹ ਹੈ ਕਿ ਜਿਸ ਚੀਜ਼ ਦਾ ਅਸੀਂ ਇਲਾਜ ਕਰਨਾ ਚਾਹੁੰਦੇ ਹਾਂ ਅਸੀਂ ਉਹ ਵੀ ਨਹੀਂ ਕਰਦੇ । ਜਿਵੇਂ ਮੈਂ ਪਹਿਲਾਂ ਕਿਹਾ ਸੀ ਕਿ 5 ਸਾਲ ਦਾ ਪੀਰੀਅਡ ਕਰਕੇ ਜਿਥੇ ਇਕ ਚੰਗੀ ਗੱਲ ਕੀਤੀ ਹੈ ਉਥੇ ਮਾੜੀ ਵੀ ਗੱਲ ਹੋ ਗਈ ਹੈ । ਉਹ ਇਹ ਕਿ ਜਿਹੜਾ ਪੰਚ, ਸਰਪੰਚ ਚਾਰਜ ਨਹੀਂ ਦਿੰਦਾ ਉਸ ਤੋਂ ਚਾਰਜ ਲੈਣ ਦੇ ਢੰਗ ਵਾਸਤੇ ਇਕ ਪਰੋਸੀਜਰ ਬਣਾਇਆ ਗਿਆ ਹੈ ਕਿ ਜਿਹੜਾ ਪੰਚ ਸਰਪੰਚ ਚਾਰਜ ਨਾ ਦੇਵੇ ਉਸ ਤੋਂ ਚਾਰਜ ਲੈਣ ਵਾਸਤੇ ਪੁਲਿਸ ਅਫਸਰ ਨੂੰ ਬੁਲਾਇਆ ਜਾ ਸਕਦਾ ਹੈ। ਪਰ ਜਿਹੜੇ ਪੁਰ-ਅਸਰ ਮੈਂਬਰ ਹੁੰਦੇ ਹਨ ਉਹ ਪੰਚਾਇਤਾਂ ਦੀ, ਐਮ. ਐਲ. ਏਜ਼. ਦੀ, ਐਮ. ਐਲ. ਸੀਜ਼. ਦੀ ਇਮਦਾਦ ਲੈ ਲੈਂਦੇ ਹਨ । ਐਗਜ਼ੈਕਟਿਵ ਅਥਾਰਟੀ ਨੂੰ ਇਨ੍ਹਾਂ ਦੇ ਅਸਰ ਹੇਠ ਨਹੀਂ ਆਉਣਾ ਚਾਹੀਦਾ । ਇਸ ਵਿਚ ਨੰਬਰ 3 ਕਲਾਜ਼ ਦੀ ਸਬ-ਕਲਾਜ਼ (3) ਇਸ ਤਰ੍ਹਾਂ ਹੈ-

> "On receiving an application under sub-section (2), the Magistrate may by a warrant authorise any police officer not below the rank of a Sub-Inspector to enter and search any place......"

I lay emphasis on the words 'any place'.

> "....where such record and registers and other property are kept or are believed to be kept and to seize them ; and records, registers and property so seized shall be handed over to the Sarpanch or the Panch authorised by the Deputy Commissioner, as the case may be,"

ਅਰਜ਼ ਇਹ ਹੈ ਕਿ ਕਈ ਦਫਾ ਪੰਚ ਜਾਂ ਸਰਪੰਚ ਘਰ ਨਹੀਂ ਹੁੰਦੇ, ਕਈ ਦਫਾ ਪੰਚਾਂ ਦੇ ਇਖਤਿਆਰ ਵਿਚ ਨਹੀਂ ਹੁੰਦਾ ਕਿ ਉਹ ਰਿਕਾਰਡ ਪੇਸ਼ ਕਰ ਸਕੇ । ਤਾਂ ਅਜਿਹੀ ਸੂਰਤ ਵਿਚ ਵੀ ਜਿਹੜੀ ਇਹ ਪ੍ਰੋਵੀਜ਼ਨ ਰਖੀ ਗਈ ਹੈ ਕਿ ਉਸ ਦੇ ਘਰ ਵਿਚ ਰਿਕਾਰਡ ਦੀ ਤਲਾਸ਼ੀ ਕੀਤੀ ਜਾਵੇ, ਇਹ ਠੀਕ ਨਹੀਂ, ਕਿਉਂਕਿ ਇਕ ਜ਼ਿਮੀਂਦਾਰ ਪੰਚ ਜਾਂ ਸਰਪੰਚ ਦੇ ਘਰ ਵਿਚ ਮਾਤਾ ਵੀ ਹੁੰਦੀ ਹੈ, ਭੈਣਾਂ ਵੀ ਹੁੰਦੀਆਂ ਹਨ ਬਹੂ ਬੇਟੀਆਂ ਵੀ ਹੁੰਦੀਆਂ ਹਨ, ਤਾਂ ਉਨ੍ਹਾਂ ਦੇ ਹੁੰਦੇ ਹੋਏ ਇਸ ਕਾਨੂੰਨ ਰਾਹੀਂ ਇਕ ਸਬ-ਇਨਸਪੈਕਟਰ ਉਸ ਦੇ ਘਰ ਵਿਚ ਐਂਟਰ ਹੋ ਸਕਦਾ ਹੈ ਅਤੇ ਉਸ ਨੂੰ ਹੈਰਾਸ ਵੀ ਕਰ ਸਕਦਾ ਹੈ, ਬੇਇੱਜ਼ਤ ਵੀ ਕਰ ਸਕਦਾ ਹੈ । ਇਸ ਲਈ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਲਈ ਕੋਈ ਅਜਿਹੀ ਪ੍ਰੋਸੀਜਰ ਇਵਾਲਵ ਕਰਨੀ ਚਾਹੀਦਾ ਹੈ, ਔਰ ਕਿਸੇ ਮੁਅੱਜ਼ਿਜ਼ ਆਦਮੀ ਦੀ ਸ਼ਹਾਦਤ ਹੋਣੀ ਚਾਹੀਦੀ ਹੈ ਕਿ ਫਲਾਂ ਪੰਚ ਨੇ ਰਿਕਾਰਡ ਆਪਣੇ ਡੁਐਲਿੰਗ ਪਲੇਸ ਵਿਚ ਰਖਿਆ ਹੋਇਆ ਹੈ, ਤਾਂ ਹੀ ਉਸਦੀ ਸਰਚ ਹੋਣੀ ਚਾਹੀਦੀ ਹੈ । ਇਸ ਦੇ ਬਾਵਜੂਦ ਵੀ ਉਸਨੂੰ ਨੋਟਿਸ ਦੇਣਾ ਚਾਹੀਦਾ ਹੈ ਤਾ ਕਿ ਉਸਨੂੰ ਮਾਕੂਲ ਵਕਫਾ ਮਿਲ ਸਕੇ । ਔਰ ਉਹ ਆਪਣੀ ਬਹੂ-ਬੇਟੀਆਂ ਨੂੰ ਹਟਾ ਸਕੇ । ਇਹ ਠੀਕ ਹੈ ਕਿ ਇਹ ਤਰੀਕਾ ਉਸ ਵੇਲੇ ਵਰਤਿਆ ਜਾਂਦਾ ਹੈ, ਜਿਸ ਵੇਲੇ ਵਾਰੰਟ ਆਫ ਸਰਚ ਦਿੰਦੇ ਹਨ ਪਰ ਮੇਰਾ ਦਿਲ ਗਵਾਹੀ ਦਿੰਦਾ ਹੈ ਕਿ ਇਸ ਕਾਨੂੰਨ ਨੂੰ ਮਿਸਯੂਜ਼ ਕੀਤਾ ਜਾਏਗਾ ਔਰ ਕੋਈ ਵੀ ਕੁਰਪਟ ਅਫਸਰ ਇਸ ਦਾ ਫਾਇਦਾ ਉਠਾ ਸਕੇਗਾ । ਇਸ ਲਈ ਕੋਈ ਪ੍ਰੋਸੀਜ਼ਰ ਇਵਾਲਵ ਕਰਨਾ ਚਾਹੀਦਾ ਹੈ । ਇਨ੍ਹਾਂ ਨੇ ਪਤਾ ਨਹੀਂ ਕਿਥੋਂ ਇਹ ਵਰਡਜ਼ ਲਿਆਂਦੇ ਹਨ ਇਕ ਲਫਜ਼ "ਵਿਲਫੁਲੀ" ਲਿਆਂਦਾ ਹੈ ਕਿ ਜੇ ਕੋਈ ਵਿਲਫੁਲੀ ਇਵੇਡ ਕਰੇ ਤਾਂ ਉਸ ਨੂੰ ਕਨਵਿਕਟ ਕਰਕੇ 6 ਮਹੀਨੇ ਦੀ ਸਜ਼ਾ ਦਿਤੀ ਜਾਵੇਗੀ । ਲੀਗਲ ਟਰਮਜ਼ ਦੇ ਵਿਚ ਤਾਂ ਇਹ ਲਫਜ਼ ਆ ਸਕਦਾ ਹੈ ਲੇਕਿਨ ਇਸ ਰਿਜੀਮ ਵਿਚ

'Wilfully' is depending on the will of the Executive, Departmental Heads or even the Ministers.

[ਸਰਦਾਰ ਗੁਰਦਿਆਲ ਸਿੰਘ ਢਿੱਲੋਂ]

ਪਤਾ ਨਹੀਂ 'ਵਿਲਫੁਲੀ' ਲਫਜ਼ ਦੇ ਕੀ ਮਾਅਨੇ ਇਨ੍ਹਾਂ ਨੇ ਰਖੇ ਹਨ। ਇਨ੍ਹਾਂ ਦੇ ਮਨਿਸਟਰ ਦੀ ਵਿਲ, ਜਾਂ ਮੈਜਿਸਟਰੇਟ ਦੀ 'ਵਿਲ', ਆਖਿਰ ਕਿਸ ਦੀ ਵਿਲ । ਇਸ 'ਵਿਲ' ਦਾ ਇਲੈਕਸ਼ਨ ਵਿਚ ਜੋ ਕੁਝ ਕੀਤਾ ਹੈ, ਸਾਨੂੰ ਤਲਖ ਤਜਰਬਾ ਹੈ ਔਰ ਮੈਨੂੰ ਇਸ ਵਿਲ ਦਾ ਖਤਰਾ ਮਹਿਸੂਸ ਹੁੰਦਾ ਹੈ।

ਫਿਰ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਹ 6 ਮਹੀਨੇ ਦੀ ਸਜ਼ਾ ਰਖੀ ਹੈ, ਇਹ ਬਹੁਤ ਜ਼ਿਆਦਾ ਹੈ। ਇਕ ਸ਼ਰੀਫ ਆਦਮੀ ਲਈ ਤਾਂ ਇਕ ਦਿਨ ਦੀ ਸਜ਼ਾ ਵੀ ਬਹੁਤ ਹੁੰਦੀ ਹੈ ਲੇਕਿਨ ਜਿਹੜਾ ਅਨਸਰ ਇਨ੍ਹਾਂ ਨੇ ਉਥੇ ਪੰਚਾਇਤਾਂ ਵਿਚ ਲਿਆਂਦਾ ਹੈ, ਉਸ ਲਈ ਤਾਂ 10 ਸਾਲ ਦੀ ਸਜ਼ਾ ਵੀ ਕੋਈ ਮਾਅਨੇ ਨਹੀਂ ਰਖਦੀ। ਮੈਂ ਸ਼ਰੀਫ ਆਦਮੀ ਦੀ ਗਲ ਕਰਦਾ ਹਾਂ, ਉਸ ਲਈ ਤਾਂ ਫਾਈਨ ਹੀ ਬਹੁਤ ਕਾਫੀ ਹੈ । ਪਰ ਤੁਸਾਂ ਫਾਈਨ ਵੀ ਰਖਿਆ ਹੈ, ਔਰ ਸਜ਼ਾ ਵੀ ਰਖੀ ਹੈ। ਬੜੀ ਹੈਰਾਨੀ ਦੀ ਗਲ ਹੈ ਕਿ ਤੁਸੀਂ ਚਾਹੁੰਦੇ ਕੀ ਹੋ ?

ਫਰਜ਼ ਕਰੋ ਨੋ-ਕਾਨਫੀਡੈਂਸ ਮੋਸ਼ਨ ਲਿਆਕੇ ਤੁਹਾਨੂੰ ਕੱਢ ਦਿਤਾ, ਤੁਸੀਂ ਦਾਸ ਕਮਿਸ਼ਨ ਦੀਆਂ ਫਾਈਲਾਂ ਦਬਾਈ ਬੈਠੇ ਹੋ ਔਰ ਫਿਰ ਪੁਛਿਆ ਗਿਆ ਕਿ ਫਾਈਲਾਂ ਨਹੀਂ ਦਿਤੀਆਂ ਇਸ ਕਰਕੇ ਤੁਸੀਂ ਵੀ ਉਹ ਸਜ਼ਾ ਭੁਗਤੋ ਜਿਹੜੀ ਤੁਸੀਂ ਉਨ੍ਹਾਂ ਸ਼ਰੀਫ ਔਰ ਜ਼ਿੰਮੇਦਾਰ ਬੰਦਿਆਂ ਲਈ ਰਖੀ ਹੈ, ਤਾਂ ਕੀ ਕਰੋਗੇ ? ਜੇ ਤੁਸੀਂ 6 ਮਹੀਨੇ ਰਖੀ ਹੈ, ਤਾਂ ਅਸੀਂ ਉਸ ਵੇਲੇ 6 ਸਾਲ ਰਖਾਂਗੇ । (ਵਿਘਨ)

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ:** ਤੁਹਾਡੀ ਵਜ਼ਾਰਤ ਨਹੀਂ ਆਵੇਗੀ।

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਮੈਂ ਇਕ ਨੋਟ ਆਫ ਡਿਸੈਂਟ ਦਿੱਤਾ ਹੋਇਆ ਹੈ, ਕਿ ਇਨ੍ਹਾਂ ਨੇ ਜਿਤਨੀਆਂ ਵੀ ਸਸਪੈਂਸਨਜ਼, ਪੈਨਲਟੀਜ਼, ਡਿਸਮਿਸਲਜ਼ ਨੀਤੀਆਂ ਹਨ, ਜਿਹੜੀਆਂ ਕਿ ਪੰਚਾਂ ਜਾਂ ਸਰਪੰਚਾਂ ਦੀਆਂ ਹਨ, ਉਨ੍ਹਾਂ ਲਈ ਅਖਤਿਆਰ ਬਜਾਏ ਪੰਚਾਇਤ ਡਾਇਰੈਕਟਰ ਦੇ ਇਕ ਨਵੀਂ ਕਲਾਜ਼ '6' ਲਿਆ ਕੇ ਡਿਪਟੀ ਕਮਿਸ਼ਨਰਜ਼ ਨੂੰ ਦੇ ਦਿਤੇ ਹਨ, ਇਸ ਤੇ ਇਤਰਾਜ਼ ਹੈ । ਜਿਹੜਾ ਡਾਇਰੈਕਟਰ ਹੋਵੇਗਾ, ਉਹ ਸਾਰੇ ਪੰਜਾਬ ਦਾ ਹੋਵੇਗਾ ਔਰ ਉਸਦੇ ਵਿਚ ਪਰਸਨਲ ਟਚ ਨਹੀਂ ਹੋਵੇਗਾ ਔਰ ਉਹ ਮੈਰਿਟਸ ਤੇ ਫੈਸਲਾ ਕਰੇਗਾ । ਮੈਨੂੰ ਪਤਾ ਹੈ ਔਰ ਮੈਂ ਬੜੀ ਦਿਆਨਤਦਾਰੀ ਨਾਲ ਕਹਿੰਦਾ ਹਾਂ ਕਿ ਤਰਨਤਾਰਨ ਵਿਚ ਅੱਛੇ ਤੋਂ ਅੱਛੇ ਆਸੂਦਾ ਪੰਚਾਂ ਔਰ ਸਰਪੰਚਾਂ ਨੂੰ ਮੁਅੱਤਲ ਕਰਕੇ ਰਖਿਆ ਹੈ ਉਨ੍ਹਾਂ ਦੀ ਬੇਇੱਜ਼ਤੀ ਕੀਤੀ ਔਰ ਬਾਅਦ ਵਿਚ ਉਨ੍ਹਾਂ ਪੰਚਾਂ ਜਾਂ ਸਰਪੰਚਾਂ ਨੂੰ ਬਹਾਲ ਕੀਤਾ । ਮੁਅੱਤਲ ਮਹਿਜ਼ ਇਸ ਲਈ ਕੀਤਾ ਸੀ ਕਿ ਉਨ੍ਹਾਂ ਨੇ ਇਲੈਕਸ਼ਨ ਵਿਚ ਮੁਖਾਲਫਤ ਕੀਤੀ ਸੀ । ਇਹ ਇਸੇ ਤਰ੍ਹਾਂ ਕਰਨਗੇ। ਡੀ. ਸੀਜ਼. ਤਾਂ ਬਿਲਕੁਲ ਤੁਹਾਡੇ ਅੰਗੂਠੇ ਦੇ ਨੀਚੇ ਹਨ । ਕੌਣ ਨਹੀਂ ਜਾਣਦਾ ਕਿ ਡੀ. ਸੀਜ਼. ਤੇ ਦੂਜੇ ਪੀ. ਸੀ. ਐਸ. ਅਫਸਰ ਕਿਸ ਤਰ੍ਹਾਂ ਹੈਂਡ-ਮੇਡ ਬਣਾ ਕੇ ਰਖ ਦਿਤੇ ਗਏ ਹਨ । ਮੈਂ ਕਈ ਹਕੂਮਤਾਂ ਚਲਦੀਆਂ ਵੇਖੀਆਂ ਹਨ, ਅੰਗਰੇਜ਼ਾਂ ਦਾ ਵਕਤ ਵੇਖਿਆ, ਸਿਕੰਦਰ ਤੇ ਖਿਜ਼ਰ ਦਾ ਵਕਤ ਵੇਖਿਆ ਅਤੇ ਡਾਕਟਰ ਗੋਪੀ ਚੰਦ ਤੇ ਸੱਚਰ ਸਾਹਿਬ ਦੀ ਹਕੂਮਤ ਵੇਖੀ, ਪਰ ਤੁਸੀਂ ਤਾਂ ਹੱਦ ਹੀ ਕਰ ਦਿਤੀ ਹੈ । ਕਿਸੇ ਰਿਜੀਮ ਵਿਚ ਸ਼ਾਇਦ ਕਦੇ ਐਸਾ ਨਹੀਂ ਹੋਇਆ ਹੈ । ਮੈਂ ਜ਼ਾਤੀ ਤੌਰ ਤੇ ਕਹਿ ਸਕਦਾ ਹਾਂ ਕਿ ਡੀ. ਸੀਜ਼. ਸਾਨੂੰ ਮਨਾਉਣ ਆਉਂਦੇ ਰਹੇ ਹਨ ਕਿ ਜਾਣ ਦਿਉ । ਮੈਂ ਪੁਛਦਾ ਹਾਂ ਕਿ ਡੀ. ਸੀਜ਼. ਦਾ ਤੇ ਪੁਲਿਸ ਅਫਸਰਾਂ ਦਾ ਪੁਲੀਟੀਕਲ ਮੈਟਰਜ਼ ਵਿਚ ਦਖਲ ਦੇਣ ਦਾ ਕੀ ਕੰਮ ਹੈ ਕਿ ਉਹ ਐਮ. ਐਲ. ਏਜ਼. ਨੂੰ ਆ ਕੇ ਕਹਿਣ ਕਿ ਚੀਫ ਮਨਿਸਟਰ ਤਾਂ ਬੜਾ ਚੰਗਾ ਹੈ ..........

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ** : ਉਹ ਤੁਹਾਡੇ ਦੋਸਤ ਹੋਣਗੇ ਇਸ ਲਈ ਕਹਿੰਦੇ ਹੋਣਗੇ।

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਮੈਂ ਕਹਿੰਦਾ ਹਾਂ ਕਿ ਇਹ ਗਲਤ ਗਲਾਂ ਹਨ। ਤੁਸੀਂ ਹੁਣ ਵੇਖ ਲਉ ਅਤੇ ਇਮਪਾਰਸ਼ਲ ਇਨਕੁਆਰੀ ਕਰਾਉਣ ਦੀ ਲੋੜ ਹੈ ਕਿ ਲੋਕਲ ਬਾਡੀਜ਼ ਦੀਆਂ ਚੋਣਾਂ ਵਿਚ ਕੀ ਕੁਝ ਹੋ ਰਿਹਾ ਹੈ ਅਤੇ ਕਿਸ ਤਰ੍ਹਾਂ ਡੀ. ਸੀਜ਼. ਤੇ ਦੂਜੇ ਅਫਸਰ ਕਨਵੈਸਿੰਗ ਕਰ ਰਹੇ ਹਨ । ਪੱਟੀ ਬਾਰੇ ਤਾਂ ਮੈਂ ਐਫੀਡੇਵਿਟ ਦੇਣ ਲਈ ਤਿਆਰ ਹਾਂ ਕਿ ਕਿਸ ਤਰ੍ਹਾਂ ਇਕ ਡੀ. ਸੀ. ਨੇ ਆਪਣੀ ਬਰਾਦਰੀ ਵਿਚ ਜਾ ਕੇ ਕਿਹਾ ਕਿ ਇਹ ਮੇਰੀ ਇੱਜ਼ਤ ਦਾ ਸਵਾਲ ਹੈ, ਫਲਾਣੇ ਆਦਮੀ ਨੂੰ ਵੋਟਾਂ ਦਿਉ । ਮੈਂ ਇਸ ਵਿਚ ਆਪਣਾ ਨੋਟ ਆਫ ਡਿਸੈਂਟ ਵੀ ਦਿਤਾ ਹੋਇਆ ਹੈ ਕਿ :

> "Status quo should have been maintained. In a democratic set up the whole spirit of Panchayati Raj is lost if the powers to punish or suspend are concentrated into the hands of the executive—this will cut at the very roots of Panchayati Raj.
>
> District Officers are already reduced to figure-heads and are subservient to serve political ends of the party in power. There is already growing dissatisfaction and general grumbling against their impartiality,
>
> If the Director cannot cope with the enhanced work another post of an Additional Director may be created to deal with cases of suspension, removal or other punishment of the Sarpanches and Panches."

ਇਸ ਦੀਆਂ ਵਜੂਹਾਤ ਵੀ ਮੈਂ ਦਿੱਤੀਆਂ ਹਨ। ਮੈਂ ਤਾਂ ਚਾਹੁੰਦਾ ਹਾਂ ਕਿ ਡਾਇਰੈਕਟਰ ਵੀ ਨਹੀਂ ਹੋਣਾ ਚਾਹੀਦਾ, ਪਰ ਡਾਇਰੈਕਟਰ ਹੀ ਰਹਿਣ ਦਿਉ ਜੇਕਰ ਤੁਸੀਂ ਇਸ ਗਲ ਤੇ ਹੀ ਤੁਲੇ ਹੋਏ ਹੋ ਕਿ ਜਮਹੂਰੀ ਅਦਾਰਿਆਂ ਨੂੰ ਐਗਜ਼ੈਕਟਿਵ ਦੇ ਅੰਗੂਠੇ ਥਲੇ ਹੀ ਰਖਣਾ ਹੈ। ਗਾਂਧੀ ਜੀ ਆਪਣੀਆਂ ਲਿਖਤਾਂ, ਵਿਚਾਰਾਂ ਤੇ ਪਰਚਾਰਾਂ ਵਿਚ ਹਮੇਸ਼ਾ ਇਹੋ ਕਹਿੰਦੇ ਰਹੇ ਹਨ ਕਿ ਪੰਚਾਇਤੀ ਰਾਜ ਹੀ ਸਾਡੇ ਦੇਸ਼ ਦਾ ਬੇਸ ਹੋਣਾ ਚਾਹੀਦਾ ਹੈ ਲੇਕਿਨ ਤੁਸੀਂ ਉਨ੍ਹਾਂ ਉਪਰ ਡੀ. ਸੀ., ਮੈਜਿਸਟਰੇਟਸ ਤੇ ਦੂਜੇ ਅਫਸਰ, ਡਾਇਰੈਕਟਰ ਵਗੈਰਾ ਬਿਠਾ ਦਿੱਤੇ ਹਨ ਅਤੇ ਆਪਣੀ ਵਿਲ ਦਾ ਉਨ੍ਹਾਂ ਨੂੰ ਸ਼ਿਕਾਰ ਬਣਾ ਕੇ ਰਖ ਦਿੱਤਾ ਹੈ । ਕਮ ਸੇ ਕਮ, ਇਸ ਕਲਾਜ਼ ਨੂੰ ਜ਼ਰੂਰ ਅਮੈਂਡ ਕਰੋ । ਤੁਸੀਂ ਵੇਖਿਆ ਹੋਵੇਗਾ ਕਿ ਇਸਤੇ ਮੇਰਾ ਹੀ ਨੋਟ ਆਫ ਡਿਸੈਂਟ ਨਹੀਂ ਹੈ ਹੋਰ ਕਈ ਦੋਸਤਾਂ ਨੇ ਵੀ ਦਿੱਤੇ ਹਨ ਜੋ ਖੁਦ ਆਪਣੀਆਂ ਤਕਰੀਰਾਂ ਵਿਚ ਆਪਣੇ ਵਿਚਾਰ ਰਖਣਗੇ । ਮੈਂ ਹੁਣ ਇਤਨਾ ਕਹਿ ਕੇ ਹੀ ਬੈਠ ਜਾਂਦਾ ਹਾਂ ਕਿ ਜਿਥੇ ਮੈਂ ਇਕ ਦੋ ਕਲਾਜ਼ਾਂ ਦੀ ਸ਼ਲਾਘਾ ਕਰਦਾ ਹਾਂ ਉਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਜ਼ਾ, ਜੁਰਮਾਨੇ ਤੇ ਡੀ. ਸੀਜ਼. ਨੂੰ ਵਿਚ ਘੁਸੇੜ ਕੇ ਤੁਸੀਂ ਇਸ ਪੰਚਾਇਤੀ ਰਾਜ ਦੇ ਮਕਸਦ ਨੂੰ ਖਤਮ ਕਰਕੇ ਰੱਖ ਦਿੱਤਾ ਹੈ ਇਸ ਲਈ ਇਸ ਪਾਸੇ ਧਿਆਨ ਦਿੱਤਾ ਜਾਵੇ ।

**श्री राम किशन** ( जालन्धर शहर, उत्तर-पूर्व ) : स्पीकर साहिब, जहां तक इस बिल की इस दफा का सम्बन्ध है कि तीन साल की बजाए पांच किया गया है उसका मैं स्वागत करता हूं लेकिन कुछ दफात ऐसी हैं जिनकी तरफ मैं सरकार की तवज्जोह दिलाना चाहता हूं । पहली चीज़ यह है कि ससपैंशन और रीमूवल वगैरा के अख्तियारात डायरैक्टर की बजाए डी.सीज़. को दिए जा रहे हैं। पंचायती राज ऐक्ट में आपने यह चीज़ पंचायती राज की बुनियाद रखी थी और इसका हमने बड़े ज़ोरों के साथ प्रचार किया था कि हम अपने देश में डीसैंट्रेलाइ-ज़ेशन आफ पावर करने जा रहे हैं और इस तरह हम इस पंचायती राज को सकसैसफुल करना चाहते हैं लेकिन अब जो यह बात आप कर रहे हैं उस से यह हमारा सारा मकसद फौत हो जाता है । अभी हम ने एक बिल पास किया है जिसके मुताबिक जहां तक अपीलों वगैरा

[श्री राम किशन]
का ताल्लुक है डी. सीज़. को पावर दी है कि इसके लिए दूसरे आफिसर भी मुकरर कर सकता है। अब दूसरा बिल आप यह ले आए हैं जिसमें डी.सीज़. को अख्तियार दे रहे हैं कि वह पंचों, सरपंचों को सस्पैंड कर सकता है और यह पावर पहले डायरैक्टर को थी। अगर आप इस दफा के इस बिल में रखेंगे तो मुझे यकीन है कि एक नई क्लास, जिस तरह की जैलदार और इनामदार थे, पैदा हो जाएगी जो डी.सीज़. के रहम पर होगी और इस तरह पंचायती राज का सारा मकसद फौत हो जाएगा। हमारे प्रधान मंत्री ने भी बड़े ज़ोरों से यह बात कही है कि हम पंचायती राज को पूरी तरह कामयाब करना चाहते हैं। और इस सिलसिले में बड़ी बड़ी स्टडी टीमज़ बैठी हैं और वर्किंग गुरुप्स बैठे हैं जिन्होंने न सिर्फ इस बात को देखा है कि किस तरह से यह पंचायती राज काम कर रहा है और किस तरह से इसे कामयाव बनाना है बल्कि यह भी विचार किया है कि पंचों और सरपंचों को और ज़्यादा से ज़्यादा अख्तियारात देने के लिए क्या क्या कार्यवाही की जाए। इस सूरतें हालात में जब हमें अच्छे और प्रोग्रैसिव बिल लाने चाहिएं। हम इस बिल के ज़रिए ऐसी बातें ला रहे हैं जिन से वह सारे का सारा मकसद फ़ौत हो जाता है इसलिए मैं वज़ीर साहिब से अर्ज़ करूंगा कि वह इस चीज़ पर दुवारा विचार करें क्योंकि इस के नाजायज इस्तेमाल होने का अन्देशा है। आपने बड़े ज़ोरों से यह बात कही है कि इतने फ़ीसदी पंच, सरपंच अनअपोज़ड कामयाब हुए हैं लेकिन जो बात अब आप करने जा रहे हैं उस से कई तरह के खदशात उठेंगे। इसलिए आप इस सारी चीज़ को रीकन्सिडर करें। अगर आप इस तरमीम को वापिस नहीं ले सकते तो रूलज़ में यह ज़रूर प्रोवाइड करें कि यह जो दफ़ात सज़ा वगैरा की हैं इनको ज़्यादा से ज़्यादा नर्म किया जाए। अब रहा चार्ज देने का सवाल कि जब दूसरा सरपंच इलैक्ट हो जाता है तो उसे पहले सरपंच से चार्ज लेने में दिक्कत आती है। इस बारे में मैं कहता हूं कि पंचायतों के काम की, उनके अकाऊंटर्स की और उनके सारे फंडज़ की ज़्यादा से ज़्यादा निगरानी की जाए लेकिन यह दफा ला कर तो आप नल्लीफाई कर देते हैं कि आपका पंचायतों के अन्दर विश्वास है। इस के उपर ज़रूर ग़ौर करें। अभी राजस्थान सरकार ने अपनी राजस्थान यूनिवर्सिटी की एक इकनामिक ऐंड रीसर्च कमेटी बिठाई है कि वह पंचायतों की वर्किंग को देखे कि इनका जरायत, इन्डस्टरी और दूसरे कामों के ऊपर क्या इम्पैक्ट हुआ है। हमारे हां भी जो 1952 से लेकर 1964 तक पंचायती राज चला है उसके बारे में आप भी कोई एक कमेटी बिठाएं ताकि पता चले कि इस में कहां कहां खामियां हैं और उनको कैसे दूर किया जाए। इस लिए मैं चाहता हूं कि पंजाब सरकार चौथे प्लान के अन्दर एक वर्किंग गुरुप बिठाए जो देखे कि कहां कहां इस पंचायती राज में खामियां हैं और उनको दूर करने के लिए किस तरह की तरमीम आनी चाहिए ताकि आप आज के बदले हुए हालात के मुताबिक एक रीफार्मड बिल लाएं जिस से दिहाती आबादी लाइफ को बदल सके। एक बात मैं और कहना चाहता हूं। अभी लोकल आडिट रिपोर्ट शाया हुई है और उसके अन्दर पंचायती राज की वर्किंग की तरफ काफी तवज्जह दिलाई गई है। मैं बाकी बातों की तरफ न जाकर एक बात की तरफ ही आपकी तवज्जह दिलाना चाहता हूं। पंजाब सरकार की तरफ से काफी रुपया और ग्रांटस प्रोडकशन की स्कीमों के लिए पंचायतों को मिलती है लेकिन

काफी ऐसी पंचायतें हैं जिन्होंने वह रुपया इस्तेमाल नहीं किया है । इस चीज़ की तरफ तवज्जोह दी जाए । आज हमारे देश की प्रोडक्शन की सख्त ज़रूरत है और खास तौर पर हम ज़रायती पैदावार बढ़ाना चाहते हैं । लेकिन उसके लिए जो हम ग्रांटस उनको देते हैं और पिछले दो तीन साल में दी है वह इस्तेमाल नहीं हुई हैं । इस तरफ सरकार को ध्यान देना चाहिए । आखिर में मैं फिर पुर ज़ोर अल्फाज़ के साथ उसी दफ़ा की तरफ तवज्जोह दिलाना चाहता हूं कि डी.सीज़. को इस तरह के अख्तियारात नहीं देने चाहिएं क्योंकि इनके नाजायज़ इस्तेमाल होने का खदशा है ।

**ਬਾਬੂ ਬਚਨ ਸਿੰਘ** (ਲੁਧਿਆਣਾ, ਉੱਤਰ) : ਸਪੀਕਰ ਸਾਹਿਬ, ਜਿਹੜਾ ਅਮੈਂਡਿੰਗ ਬਿਲ ਹਾਊਸ ਦੇ ਸਾਹਮਣੇ ਪੇਸ਼ ਹੋਇਆ ਹੈ ਉਸ ਤੋਂ ਪਤਾ ਲਗਦਾ ਹੈ ਕਿ ਪੰਚਾਇਤਾਂ ਦੀ ਹਾਲਤ ਬਹੁਤ ਖਰਾਬ ਹੈ। ਮੈਨੂੰ ਜ਼ਾਤੀ ਤੌਰ ਤੇ ਪਤਾ ਹੈ ਕਿ ਬਹੁਤ ਸਾਰੀਆਂ ਪੰਚਾਇਤਾਂ ਵਿਚ ਗ਼ਬਨ ਹੋਇਆ ਹੈ । ਬਹੁਤ ਸਾਰੀਆਂ ਪੰਚਾਇਤਾਂ ਦੇ ਅਕਾਊਂਟਸ ਫਰਜ਼ੀ ਬਣੇ ਹੋਏ ਹਨ। ਉਸ ਦਾ ਕਾਰਨ ਇਹ ਹੈ ਕਿ ਜਿਹੜੇ ਪੰਚਾਇਤ ਸੈਕਟਰੀ ਹਨ ਉਹ ਸਮਾਲ ਸੇਵਿੰਗ ਲਈ ਜਾਂ ਦੂਜੇ ਕੰਮਾਂ ਲਈ ਫੰਡ ਇਕੱਠਾ ਕਰਦੇ ਹਨ ਅਤੇ ਸਰਪੰਚਾਂ ਜਾਂ ਪੰਚਾਂ ਨੂੰ ਫੰਡ ਇਕੱਠਾ ਕਰਨ ਲਈ ਮਜਬੂਰ ਕਰਦੇ ਹਨ । ਇਹ ਫੰਡ ਉਥੇ ਮਿਸਯੂਜ਼ ਹੁੰਦੇ ਹਨ ਜਿਥੇ ਪੰਚ ਅਤੇ ਸਰਪੰਚ ਰੂਲਿੰਗ ਪਾਰਟੀ ਦੇ ਨਾਲ ਮਿਲੇ ਹੋਏ ਹੁੰਦੇ ਹਨ । ਉਹ ਠੀਕ ਹਿਸਾਬ ਕਿਤਾਬ ਨਹੀਂ ਰਖਦੇ । ਬਾਅਦ ਵਿਚ ਫੜੇ ਜਾਣ ਤੋਂ ਡਰ ਦੇ ਮਾਰੇ ਹੇਰਾ ਫੇਰੀ ਕਰਕੇ ਹਿਸਾਬ ਕਿਤਾਬ ਤਿਆਰ ਕਰਦੇ ਹਨ। ਉਸ ਵੇਲੇ ਉਹ ਸਮਝਦੇ ਹਨ ਕਿ ਇਸ ਵੇਲੇ ਕੋਈ ਪੁਛਣ ਵਾਲਾ ਨਹੀਂ ਹੈ। ਇਸ ਲਈ ਫਰਜ਼ੀ ਰਿਕਾਰਡ ਤਿਆਰ ਕਰਦੇ ਹਨ। ਜਦੋਂ ਉਹ ਇਲੈਕਸ਼ਨ ਵਿਚ ਹਾਰ ਜਾਂਦੇ ਹਨ, ਉਦੋਂ ਉਨ੍ਹਾਂ ਨੂੰ ਪਕੜੇ ਜਾਣ ਦਾ ਫਿਕਰ ਪੈ ਜਾਂਦਾ ਹੈ। ਮੈਨੂੰ ਖੁਸ਼ੀ ਹੁੰਦੀ ਜੇਕਰ ਮਨਿਸਟਰ ਇਨਚਾਰਜ ਬਿਲ ਨੂੰ ਪੇਸ਼ ਕਰਦੇ ਹੋਏ ਇਕ ਸਟੇਟਮੈਂਟ ਦਿੰਦੇ ਕਿ ਕਿਸ ਕਿਸ ਜ਼ਿਲ੍ਹੇ ਵਿਚ ਕਿੰਨੀਆਂ ਪੰਚਾਇਤਾਂ ਦੇ ਇਲੈਕਸ਼ਨ ਹੋਣ ਦੇ ਬਾਅਦ ਪਿਛਲੇ ਸਰਪੰਚਾਂ ਨੇ ਨਵੇਂ ਸਰਪੰਚਾਂ ਨੂੰ ਚਾਰਜ ਨਹੀਂ ਦਿੱਤਾ। ਅਸੀਂ ਸਮਝ ਸਕਦੇ ਕਿ ਪੰਜਾਬ ਵਿਚ ਕੀ ਹਾਲਤ ਹੈ। ਮਾਨਯੋਗ ਮੈਂਬਰਾਂ ਨੂੰ ਇਸ ਬਾਰੇ ਵਾਕਫੀਅਤ ਹੋਣੀ ਚਾਹੀਦੀ ਹੈ। ਚਾਰਜ ਨਾ ਮਿਲਣ ਦੇ ਕੀ ਕਾਰਨ ਹਨ, ਕੀ ਕੀ ਅੜਚਣਾਂ ਪੈਦਾ ਹੁੰਦੀਆਂ ਹਨ। ਮੈਨੂੰ ਖੁਸ਼ੀ ਹੈ ਕਿ ਇਸ ਬਾਰੇ ਹਿੰਦੀ ਰਿਜਨਲ ਕਮੇਟੀ ਨੇ "ਮੇ" ਦੀ ਜਗ੍ਹਾ "ਸ਼ੈਲ" ਕੀਤਾ ਹੈ। ਇਸ ਦਾ ਮਤਲਬ ਹੈ ਕਿ ਇਹ ਗੱਲ ਅਫਸਰ ਦੀ ਮਰਜ਼ੀ ਤੇ ਨਹੀਂ ਛੱਡੀ ਗਈ ਹੈ। ਲੇਕਿਨ ਸਵਾਲ ਪੈਦਾ ਹੁੰਦਾ ਹੈ ਕਿ ਤੁਸੀਂ ਕਿਸੇ ਨੂੰ ਰੀਜ਼ਨੇਬਲ ਅਪਰਚੂਨਿਟੀ ਚਾਰਜ ਦੇਣ ਦੇ ਬਾਰੇ ਕਿਸ ਤਰ੍ਹਾਂ ਦਿੱਤੀ ਹੈ। ਇਸ ਬਿਲ ਨੂੰ ਪੇਸ਼ ਕੀਤਾ ਹੈ, ਉਸ ਬਾਰੇ ਮੈਨੂੰ ਅਫਸੋਸ ਹੈ। ਹਾਊਸ ਵਿਚ ਐਸੇ ਤਰੀਕੇ ਨਾਲ ਕੰਮ ਚਲ ਰਿਹਾ ਹੈ ਜਿਸ ਵਿਚ ਆਨਰੇਬਲ ਮੈਂਬਰਾਂ ਦੀ ਤੌਹੀਨ ਕੀਤੀ ਜਾ ਰਹੀ ਹੈ। ਮਨਿਸਟਰ ਇਨਚਾਰਜ ਨੇ ਬਿਲ ਪੇਸ਼ ਕਰਦੇ ਹੋਇਆਂ ਵਿਸਥਾਰ ਵਿਚ ਨਹੀਂ ਦੱਸਿਆ । ਇਕ ਪੁਆਇਟ ਨੂੰ ਕਲੀਅਰ ਕਰਨ ਲਈ 10, 12 ਮੈਂਬਰਾਂ ਨੂੰ ਤਕਰੀਰ ਕਰਨੀ ਪੈਂਦੀ ਹੈ। ਉਸ ਦੇ ਬਾਅਦ ਭੀ ਮਨਿਸਟਰ ਇਨਚਾਰਜ ਉਨ੍ਹਾਂ ਦੇ ਪੁਆਇੰਟ ਦਾ ਜਵਾਬ ਦੇਣ ਦੀ ਕੋਈ ਜ਼ਰੂਰਤ ਨਹੀਂ ਸਮਝਦੇ । ਵਜ਼ੀਰ ਤਾਂ ਹਾਊਸ ਨੂੰ ਕਾਨਫੀਡੈਂਸ ਵਿਚ ਲੈਣ ਦੀ ਲੋੜ ਨਹੀਂ ਸਮਝਦੇ। ਮੈਂ ਸਮਝਦਾ ਹਾਂ ਕਿ ਇਸ ਕਿਸਮ ਦੇ ਲੈਜਿਸਲੇਸ਼ਨ ਨਾਲ ਪੰਜਾਬ ਦਾ ਸਿਰ ਉਚਾ ਨਹੀਂ ਹੁੰਦਾ ਹੈ । ਸਭ ਤੋਂ ਜ਼ਿਆਦਾ ਸ਼ਿਕਾਇਤ ਇਹ ਹੈ ਕਿ ਐਗਜ਼ੈਕਟਿਵ ਨੂੰ ਬਹੁਤ ਇਖਤਿਆਰ ਦਿੱਤੇ ਜਾ ਰਹੇ ਹਨ। ਡਿਪਟੀ ਕਮਿਸ਼ਨਰ ਜਾਂ ਡਿਸਟਰਿਕਟ ਮੈਜਿਸਟਰੇਟ ਦੇ ਨੀਚੇ ਬਾਕੀ ਦੇ ਅਫਸਰ ਮਜਬੂਰ ਹੋ ਜਾਂਦੇ ਹਨ । ਪੰਜਾਬ ਦੀ ਹਾਲਤ ਕਿਸੇ ਕੋਲੋਂ ਭੁਲੀ ਹੋਈ ਨਹੀਂ ਹੈ। ਪੰਜਾਬ ਵਿਚ ਕਿਸ ਤਰ੍ਹਾਂ ਜੁਡੀਸ਼ਰੀ ਨੂੰ ਐਗਜ਼ੈਕਟਿਵ ਦੇ ਥੱਲੇ ਕੀਤਾ ਜਾ ਰਿਹਾ ਹੈ।

[ਬਾਬੂ ਬਚਨ ਸਿੰਘ]

ਜ਼ਿਲ੍ਹੇ ਵਿਚ ਡਿਪਟੀ ਕਮਿਸ਼ਨਰ ਹੈਡ ਹੁੰਦਾ ਹੈ। ਉਹ ਗੌਰਮਿੰਟ ਦੇ ਕਿਸ ਤਰ੍ਹਾਂ ਟੂਲ ਬਣੇ ਹੋਏ ਹਨ। ਮੈਂ ਦਸਣਾ ਚਾਹੁੰਦਾ ਹਾਂ ਕਿ ਹਰ ਜ਼ਿਲ੍ਹੇ ਵਿਚ ਰੂਲਿੰਗ ਪਾਰਟੀ ਦੇ ਕਹਿਣ ਤੇ ਡਿਪਟੀ ਕਮਿਸ਼ਨਰ ਨਾਜਾਇਜ਼ ਕੰਮ ਕਰ ਰਹੇ ਹਨ। ਸਰਕਾਰ ਡੈਮੋਕਰੈਟਿਕ ਢਾਂਚਾ ਕਾਇਮ ਕਰਨ ਦਾ ਨਾਅਰਾ ਲਾਉਂਦੀ ਹੈ। ਇਸ ਵਿਚ ਜਿੰਨੀ ਵੱਧ ਤੋਂ ਵੱਧ ਪਾਵਰ ਡੀਸੈਂਟਰਲਾਇਜ਼ ਕੀਤੀ ਜਾਵੇ ਉਨਾ ਚੰਗਾ ਹੈ। ਸੈਂਟਰ ਦੇ ਇਕ ਮਨਿਸਟਰ ਨੇ ਕਿਹਾ ਸੀ ਕਿ ਪਾਵਰ ਡੀਸੈਂਟਰਲਾਇਜ਼ ਕੀਤੀ ਜਾਵੇ ਅਤੇ ਪੰਚਾਇਤਾਂ ਨੂੰ ਅਧੀਕਾਰ ਦਿੱਤੇ ਜਾਣ। ਅਗਰ ਪੰਚਾਇਤ ਕੋਈ ਗ਼ਲਤੀ ਕਰੇਗੀ, ਉਸ ਵਿਚ ਕੋਈ ਬੇਈਮਾਨੀ ਕਰਦਾ ਹੈ, ਅਗਰ ਕੋਈ ਭੁੱਲ ਕਰਦਾ ਹੈ ਤਾਂ ਗਰਾਮ ਸਭਾ ਇਸ ਬਾਰੇ ਮੂਵ ਕਰੇ। ਅਫ਼ਸਰ ਉਸ ਬਾਰੇ ਇਨਕੁਆਇਰੀ ਕਰੇ ਅਤੇ ਬਾਅਦ ਵਿਚ ਐਕਸ਼ਨ ਲਿਆ ਜਾਵੇ, ਬਿਲ ਵਿਚ ਪ੍ਰੋਵੀਜਨ ਹੈ ਕਿ ਗਰਾਮ ਸਭਾ ਮੀਟਿੰਗ ਬੁਲਾਏ ਲੇਕਿਨ ਕੋਈ ਮੀਟਿੰਗ ਨਹੀਂ ਹੁੰਦੀ। ਮੈਨੂੰ ਪਤਾ ਹੈ ਕਿ ਸਰਕਾਰ ਨੇ ਇਸ ਤਰਫ ਕੋਈ ਧਿਆਨ ਨਹੀਂ ਦਿੱਤਾ ਬਲਕਿ ਸਰਕਾਰ ਡਿਪਟੀ ਕਮਿਸ਼ਨਰਾਂ ਨੂੰ ਹੋਰ ਤਾਕਤ ਦੇਣ ਲਈ ਤਿਆਰ ਰਹਿੰਦੀ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੇ ਜਿਹੜੀ ਅਮੈਂਡਮੈਂਟ ਲਿਆਂਦੀ ਹੈ ਉਹ ਠੀਕ ਨਹੀਂ ਹੈ। ਸਰਕਾਰ ਨੇ ਬਿਲ ਵਿਚ ਅਮੈਂਡਮੈਂਟ ਲਿਆਉਣ ਦੀ ਕੋਸ਼ਿਸ਼ ਕੀਤੀ। ਪੰਜਾਬੀ ਰਿਜਨਲ ਕਮੇਟੀ ਨੇ ਉਸ ਦੀ ਮੁਖ਼ਾਲਫਤ ਕੀਤੀ। ਜਿਹੜਾ ਪੰਜਾਬੀ ਰਿਜਨਲ ਕਮੇਟੀ ਨੇ ਫੈਸਲਾ ਕੀਤਾ ਹੈ ਉਹ ਸਰਕਾਰ ਨੂੰ ਮੰਨਣਾ ਪਿਆ। ਮੈਂ ਪੰਜਾਬੀ ਰਿਜਨਲ ਕਮੇਟੀ ਦੇ ਫੈਸਲੇ ਦੀ ਸਰਾਹਣਾ ਕਰਦਾ ਹਾਂ। ਉਸ ਕਲਾਜ਼ ਦਾ ਮਤਲਬ ਸੀ ਕਿ ਸਰਕਾਰੀ ਕਰਮਚਾਰੀਆਂ ਨੂੰ ਭੀ ਬਲਾਕ ਸਮਿਤੀ ਜਾਂ ਜ਼ਿਲ੍ਹਾ ਪਰੀਸ਼ਦ ਦਾ ਮੈਂਬਰ ਬਣਾਇਆ ਜਾਵੇ। ਜਿਸ ਮੁਲਕ ਵਿਚ ਇਹ ਹਾਲਤ ਹੋ ਜਾਵੇ ਕਿ ਨੌਕਰ ਭੀ ਖ਼ੁਦ ਅਤੇ ਮਾਲਿਕ ਭੀ ਖ਼ੁਦ ਹੋਵੇ ਤਾਂ ਪੰਚਾਇਤੀ ਰਾਜ ਕਿਸ ਤਰ੍ਹਾਂ ਕਾਇਮ ਹੋ ਸਕਦਾ ਹੈ। ਇਨ੍ਹਾਂ ਹਾਲਾਤਾਂ ਵਿਚ ਹਾਊਸ ਦੇ ਮੈਂਬਰਾਂ ਨੂੰ ਐਲਰਟ ਰਹਿਣਾ ਚਾਹੀਦਾ ਹੈ। ਅਗਰ ਗੌਰਮੈਂਟ ਐਗਜ਼ੈਕਟਿਵ ਦੀ ਪਾਵਰਜ਼ ਵਧਾਉਣਾ ਚਾਹੁੰਦੀ ਹੈ ਤਾਂ ਹਾਊਸ ਨੂੰ ਉਸ ਉਤੇ ਚੈਕ ਰਖਣਾ ਚਾਹੀਦਾ ਹੈ। ਅਗਰ ਸਰਕਾਰ ਪੁਲਿਸ ਰਾਜ ਕਾਇਮ ਕਰਨਾ ਚਾਹੁੰਦੀ ਹੈ ਤਾਂ ਠੀਕ ਹੈ। ਅਗਰ ਸਰਕਾਰ ਡੈਮੋਕਰੈਟਿਕ ਰਾਜ ਕਾਇਮ ਕਰਨ ਦਾ ਦਾਅਵਾ ਕਰਦੀ ਹੈ ਤਾਂ ਡਿਪਟੀ ਕਮਿਸ਼ਨਰਾਂ ਜਾਂ ਡਾਇਰੈਕਟਰ ਨੂੰ ਵਾਸਟ ਪਾਵਰਜ਼ ਨਹੀਂ ਦੇਣੀਆਂ ਚਾਹੀਦੀਆਂ ਹਨ। ਸਰਕਾਰ ਕਹਿੰਦੀ ਹੈ ਕਿ ਡਿਪਟੀ ਕਮਿਸ਼ਨਰ ਮੌਕੇ ਤੇ ਹੁੰਦਾ ਹੈ ਇਸ ਲਈ ਪਾਵਰਜ਼ ਦਿੱਤੀਆਂ ਜਾ ਰਹੀਆਂ ਹਨ ਅਤੇ ਡਾਇਰੈਕਟਰ ਬਹੁਤ ਦੂਰ ਹੁੰਦਾ ਹੈ। ਡਾਇਰੈਕਟਰ ਖ਼ੁਦ ਕੰਮ ਨਹੀਂ ਕਰਦਾ। ਉਸ ਦੇ ਮਹਿਕਮੇ ਦੇ ਆਦਮੀ ਕੰਮ ਕਰਦੇ ਹਨ। ਜਿਸ ਤਰ੍ਹਾਂ ਪ੍ਰੈਜ਼ੀਡੈਂਟ ਜਾਂ ਗਵਰਨਰ ਹਜ਼ਾਰਾਂ ਦਸਖ਼ਤ ਕਰਦਾ ਹੈ ਪਰ ਸਬੰਧਤ ਮਹਿਕਮੇ ਵਾਲੇ ਪਹਿਲਾਂ ਕੇਸ ਨੂੰ ਡੀਲ ਕਰਦੇ ਹਨ। ਉਹ ਕੇਸ ਦੀ ਛਾਣਬੀਣ ਕਰਦੇ ਹਨ। ਛਾਣਬੀਣ ਕਰਨ ਦੇ ਬਾਅਦ ਨੋਟ ਲਿਖਦੇ ਹਨ। ਨੋਟ ਲਿਖਣ ਦੇ ਬਾਅਦ ਬੜੇ ਅਫਸਰ ਦੇ ਸਾਹਮਣੇ ਚੀਜ਼ ਜਾਂਦੀ ਹੈ। ਡਾਇਰੈਕਟਰ ਦੇ ਥਲੇ ਅਸਿਸਟੈਂਟ ਡਾਇਰੈਕਟਰ ਕੇਸ ਵੇਖਦਾ ਹੈ। ਅਸਿਸਟੈਂਟ ਡਾਇਰੈਕਟਰ ਕੇਸ ਨੂੰ ਡੀਲ ਕਰਕੇ ਡਾਇਰੈਕਟਰ ਨੂੰ ਭੇਜਦਾ ਹੈ। ਮੈਂ ਸਰਕਾਰ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਜਿੰਨੀ ਤਾਕਤ ਡਿਪਟੀ ਕਮਿਸ਼ਨਰ ਨੂੰ ਦਿੱਤੀ ਜਾ ਰਹੀ ਹੈ ਕੀ ਉਹ ਪਾਵਰਜ਼ ਖ਼ੁਦ ਇਸਤੇਮਾਲ ਕਰੇਗਾ ? ਉਹ ਹਮੇਸ਼ਾ ਆਪਣੀ ਪਾਵਰਜ਼ ਡੈਲੀਗੇਟ ਕਰਦਾ ਹੈ। ਪਰ ਇਕ ਗਲ ਜ਼ਰੂਰ ਹੈ ਕਿ ਜਿਥੇ ਡੀ. ਸੀ. ਨੂੰ ਡਿਸਟ੍ਰਿਕਟ ਮੈਜਿਸਟ੍ਰੇਟ ਨੂੰ ਅਖ਼ਤਿਆਰਾਤ ਦਿੱਤੇ ਜਾਂਦੇ ਹਨ ਉਸ ਦਾ ਮਤਲਬ ਇਹ ਹੁੰਦਾ ਹੈ ਕਿ ਸਭ ਲੋਕਾਂ ਨੂੰ ਉਨ੍ਹਾਂ ਦੇ ਅੰਗੂਠੇ ਹੇਠਾਂ, ਪੈਰ ਦੀ ਨੋਕ ਦੇ ਹੇਠਾਂ ਢਬਾ ਕੇ ਰਖਿਆ ਜਾਵੇ। ਜਿਹੜੇ ਲੋਕ ਪੋਲੀਟੀਕਲ ਇਖ਼ਤਲਾਫ਼ ਰਖਦੇ ਹਨ ਉਨ੍ਹਾਂ ਨੂੰ ਹਮੇਸ਼ਾ ਲਈ ਦਬਾ ਦਿੱਤਾ ਜਾਵੇ। ਇਹ ਗੱਲ ਗੌਰਮਿੰਟ ਨੂੰ ਸ਼ੋਭਾ ਨਹੀਂ ਦਿੰਦੀ। ਇਸ ਨੂੰ ਸਾਫ ਅਤੇ ਪਲੇਨ ਗੱਲ ਕਰਨੀ ਚਾਹੀਦੀ ਹੈ।

11.00 a.m.

ਮੈਂ ਸਮਝਦਾ ਹਾਂ ਕਿ ਸਾਡੇ ਸੂਬੇ ਦੇ ਜਿਹੜੇ ਮੌਜੂਦਾ ਹਾਲਾਤ ਹਨ, ਉਨ੍ਹਾਂ ਦੇ ਮੁਤਾਬਿਕ ਪੰਚਾਇਤਾਂ ਨੂੰ ਜ਼ਿਆਦਾ ਇਖਤਿਆਰ ਦੇ ਕੇ ਉਨ੍ਹਾਂ ਨੂੰ ਮਜ਼ਬੂਤ ਕਰਨਾ ਚਾਹੀਦਾ ਹੈ। ਪੰਚਾਂ ਅਤੇ ਸਰਪੰਚਾਂ ਨੂੰ ਇੰਡੀਪੈਂਡੈਂਟ ਕਰਨਾ ਚਾਹੀਦਾ ਹੈ। ਪਰ ਗੌਰਮਿੰਟ ਨੇ ਆਪਣੇ ਫਰਜ਼ ਤੋਂ ਕੋਤਾਹੀ ਕੀਤੀ ਹੈ। ਗੌਰਮਿੰਟ ਇਨਕਾਰ ਨਹੀਂ ਕਰ ਸਕਦੀ ਕਿ ਉਸ ਨੇ ਇਨਸਪੈਕਟੋਰੇਟ ਅਤੇ ਆਡਿਟ ਸਿਸਟਮ ਨੂੰ ਸੁਧਾਰਨ ਦੀ ਕੋਸ਼ਿਸ਼ ਨਹੀਂ ਕੀਤੀ। ਨਾਂ ਤਾਂ ਪੰਚਾਇਤਾਂ ਦੇ ਅਕਾਊਂਟਸ ਬਾਕਾਇਦਾ ਆਡਿਟ ਹੁੰਦੇ ਹਨ ਅਤੇ ਨਾਂ ਹੀ ਬਾਕਾਇਦਾ ਇਨਸਪੈਕਸ਼ਨ ਹੁੰਦੀ ਹੈ। ਇਹ ਗੌਰਮਿੰਟ ਦੀ ਡਿਊਟੀ ਹੈ ਕਿ ਉਹ ਇਨਸਪੈਕਸ਼ਨ ਅਤੇ ਆਡਿਟ ਨੂੰ ਜ਼ਿਆਦਾ ਤੋਂ ਜ਼ਿਆਦਾ ਮਜ਼ਬੂਤ ਕਰੇ। ਹਰ ਪੰਚਾਇਤ ਅਤੇ ਸਮਿਤੀ ਦੀ ਕਮ ਸੇ ਕਮ ਮਹੀਨੇ ਪਿਛੋਂ ਇਕ ਇਨਸਪੈਕਸ਼ਨ ਹੋਣੀ ਚਾਹੀਦੀ ਹੈ। ਅਤੇ ਹਰ ਪੰਚਾਇਤ ਦਾ ਕਮ ਤੋਂ ਕਮ ਸਾਲ ਵਿਚ ਦੋ ਬਾਰ ਆਡਿਟ ਹੋਣਾ ਚਾਹੀਦਾ ਹੈ। ਮੈਨੂੰ ਇਹ ਵੀ ਪਤਾ ਹੈ ਕਿ ਆਡਿਟ ਦੇ ਸਿਲਸਿਲੇ ਵਿਚ ਕਿਵੇਂ ਗਲਤ ਕਾਰਵਾਈ ਹੁੰਦੀ ਹੈ। ਆਡੀਟਰ ਆਪਣੀ ਰੀਪੋਰਟ ਦੇ ਦਿੰਦੇ ਹਨ ਪਰ ਜਿਹੜੇ ਔਬਜੈਕਸ਼ਨਜ਼ ਕੀਤੇ ਜਾਂਦੇ ਹਨ ਉਨ੍ਹਾਂ ਨੂੰ ਰਿਮੂਵ ਕਰਨ ਦਾ ਕੋਈ ਜਤਨ ਨਹੀਂ ਕੀਤਾ ਜਾਂਦਾ। ਮੈਨੂੰ ਤਾਂ ਖਤਰਾ ਹੈ ਕਿ ਕਲਾਜ਼ ਪਾਸ ਕਰਨ ਦੇ ਬਾਅਦ ਵੀ ਆਪਣਿਆਂ ਆਦਮੀਆਂ ਨਾਲ ਇਹ ਰਿਆਇਤਾਂ ਵਰਤਨਗੇ ਅਤੇ ਮੁਖਾਲਿਫਾਂ ਨੂੰ ਵਿਕਟਿਮਾਈਜ਼ ਕੀਤਾ ਜਾਵੇਗਾ।

**Mr. Speaker**: Please wind up now.

**ਬਾਬੂ ਬਚਨ ਸਿੰਘ** : ਮੈਂ ਅਰਜ਼ ਕਰ ਰਿਹਾ ਸੀ ਕਿ ਪਿਛਲੇ ਅਰਸੇ ਵਿਚ ਜਿਹੜੀਆਂ ਰੀਪੋਰਟਾਂ ਆਡਿਟ ਦੀਆਂ ਆਈਆਂ ਹਨ ਉਨ੍ਹਾਂ ਤੋਂ ਪਤਾ ਲਗਾ ਹੈ ਕਿ ਅਜਿਹੀਆਂ ਜਗ੍ਹਾਂ ਵੀ ਹਨ ਜਿਥੇ ਪੰਚਾਇਤਾਂ ਨੇ ਹੁੱਕੇ ਵੀ ਪੰਚਾਇਤੀ ਫੰਡ ਵਿਚੋਂ ਬਣਾਏ ਹਨ। ਕਿਹਾ ਇਹ ਹੈ ਕਿ ਪੰਚਾਇਤਾਂ ਨੇ ਇਕੱਠਿਆਂ ਹੋਇਆ ਕਰਨਾ ਹੈ ਇਸ ਲਈ ਇਹ ਹੁੱਕਾ ਬੜਾ ਜ਼ਰੂਰੀ ਹੈ। ਮੈਂ ਮਾਸਟਰ ਜੀ ਨੂੰ ਪੁਛਦਾ ਹਾਂ ਕਿ ਕੀ ਇਹ ਗਲ ਜਾਇਜ਼ ਹੈ ? ਜੇ ਕਰ ਇਹ ਜਾਇਜ਼ ਹੈ ਤਾਂ ਇਹ ਵੀ ਜਾਇਜ਼ ਹੋ ਸਕਦਾ ਹੈ ਕਿ ਪੰਚਾਇਤਾਂ ਦੇ ਮੈਂਬਰ ਘਰੇਲੂ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਵੀ ਪੰਚਾਇਤਾਂ ਦਾ ਨਾਂ ਇਸਤੇਮਾਲ ਕਰ ਲਿਆ ਕਰਨ। ਇਸ ਗਲ ਦਾ ਪਹਿਲੇ ਵੀ ਪਤਾ ਹੈ ਕਿ ਕਈਆਂ ਥਾਵਾਂ ਤੇ ਸਰਪੰਚਾਂ ਨੇ ਪੰਚਾਇਤਾਂ ਦੀਆਂ ਆਰਟੀਕਲਜ਼ ਨੂੰ ਆਪਣੀ ਜਾਇਦਾਦ ਬਣਾਇਆ ਹੋਇਆ ਹੈ। ਵਜ਼ੀਰ ਸਾਹਿਬ ਜਾਣਦੇ ਹਨ ਕਿ ਫੰਡ ਕਿਸੇ ਹੋਰ ਪਾਸੇ ਦਿੱਤੇ ਜਾਂਦੇ ਹਨ ਪਰ ਦਰਜ ਕਿਸੇ ਹੋਰ ਪਾਸੇ ਕੀਤੇ ਜਾਂਦੇ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਪੰਚਾਇਤੀ ਰਾਜ ਨੂੰ ਮਜ਼ਬੂਤ ਕਰਨ ਲਈ ਗਾਈਡੈਂਸ, ਕੰਟਰੋਲ ਅਤੇ ਇਨਸਪੈਕਸ਼ਨ ਜ਼ਿਆਦਾ ਬੇਹਤਰ ਕੀਤੀ ਜਾਣੀ ਚਾਹੀਦੀ ਹੈ। ਬੇਈਮਾਨ ਆਦਮੀਆਂ ਦੇ ਸਬੰਧ ਵਿਚ ਕਾਰਵਾਈ ਕਰਨ ਲਈ ਗੌਰਮਿੰਟ ਨੂੰ ਅੇਲਰਟ ਰਹਿਣਾ ਚਾਹੀਦਾ ਹੈ। ਮੈਂ ਇਹ ਵੀ ਚਾਹੁੰਦਾ ਹਾਂ ਕਿ ਜਿਨ੍ਹਾਂ ਆਦਮੀਆਂ ਨੇ ਗਬਨ ਕੀਤੇ ਹਨ ਉਨ੍ਹਾਂ ਦੇ ਖਿਲਾਫ ਕੇਸ ਚਲਾਏ ਜਾਣ। ਇਸ ਸਰਕਾਰ ਨੇ ਪਿਛੇ ਨਿਹਾਇਤ ਜ਼ਿਆਦਾ ਨੈਗਲੀਜੈਂਸ ਤੋਂ ਕੰਮ ਲਿਆ ਹੈ। ਆਪਣੀਆਂ ਡਿਊਟੀਜ਼ ਨੂੰ ਪੂਰਾ ਨਹੀਂ ਕੀਤਾ ਹੈ। ਸਾਡੇ ਸੂਬੇ ਦੇ ਫਾਈਨੈਨਸ਼ਲ ਕਮਿਸ਼ਨਰ ਨੇ ਕਿਹਾ ਹੈ ਕਿ ਪੰਚਾਇਤਾਂ ਕੋਲ 14 ਲੱਖ ਏਕੜ ਜ਼ਮੀਨ ਹੈ। ਜਿਸ ਵਿਚੋਂ 8 ਲੱਖ ਏਕੜ ਜ਼ਮੀਨ ਉਪਰ ਨਾਜਾਇਜ਼ ਕਬਜ਼ੇ ਹੋਏ ਹਨ। ਹੁਣੇ ਹੁਣੇ ਗੌਰਮਿੰਟ ਨੇ ਕਾਮਨ ਲੈਂਡ ਦੇ ਸਿਲਸਿਲੇ ਵਿਚ ਕਿਹਾ ਹੈ ਕਿ ਜਿਥੇ ਲੋਕਾਂ ਨੂੰ ਪੰਜ ਸਾਲਾਂ ਤੋਂ ਜ਼ਿਆਦਾ ਅਰਸੇ ਲਈ ਦਿਤੀ ਹੈ, ਜਿਥੇ ਨਾਮੀਨਲ ਰੈਂਟ ਤੇ ਦਿੱਤੀ ਹੈ.........

**Mr. Speaker** : The hon. Member should try to remain within the scope of this Bill.

**ਬਾਬੂ ਬਚਨ ਸਿੰਘ** : ਮੈਂ ਕਹਿ ਰਿਹਾ ਹਾਂ ਕਿ ਉਸ ਪਾਸੇ ਤਾਂ ਗੌਰਮਿੰਟ ਧਿਆਨ ਨਹੀਂ ਦਿੰਦੀ। ਪਹਿਲਾਂ ਇਹ ਖੁਦ ਸਾਰੀਆਂ ਇਰਰੈਗੂਲੈਰਿਟੀਜ਼ ਕਰਵਾਉਂਦੀ ਰਹੀ ਹੈ। ਜੇ ਕਰ ਕੋਈ ਪੰਚ ਜਾਂ ਸਰਪੰਚ ਬੇਈਮਾਨੀ ਕਰਕੇ ਇਨ੍ਹਾਂ ਦੇ ਚੌਧਰੀਆਂ ਦੀ ਪਨਾਹ ਲੈਂਦਾ ਹੈ ਤਾਂ ਉਹ ਮਨਿਸਟਰਾਂ ਤਕ ਪਹੁੰਚਾ

[ਬਾਬੂ ਬਚਨ ਸਿੰਘ]

ਦਿੰਦਾ ਹੈ। ਉਹ ਉਸ ਨੂੰ ਥਪਕੀ ਦਿੰਦੇ ਹਨ ਕਿ ਫਿਕਰ ਨਾ ਕਰ ਜਿੰਨਾਂ ਚਿਰ ਤੂੰ ਸਾਡੇ ਨਾਲ ਹੈ ਤੇਰਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਡੀ. ਸੀ. ਨੂੰ ਵੀ ਪਾਵਰਜ਼ ਇਸ ਲਈ ਦਿੱਤੀਆਂ ਹਨ ਕਿ ਪੋਲੀਟਕਲ ਮੁਖਾਲਿਫਤਾਂ ਨੂੰ ਕਿਸੇ ਤਰ੍ਹਾਂ ਦਬਾ ਕੇ ਰਖਿਆ ਜਾਵੇ, ਕਿਸੇ ਤਰ੍ਹਾਂ ਨਾਲ ਆਪਣੇ ਕਾਬੂ ਵਿਚ ਰਖਿਆ ਜਾਵੇ, ਉਨ੍ਹਾਂ ਨੂੰ ਫੰਕਸ਼ਨ ਕਰਨ ਤੋਂ ਰੋਕਿਆ ਜਾਵੇ। ਇਸ ਲਈ ਮੈਂ ਇਸ ਗੱਲ ਦੇ ਸਖਤ ਖਿਲਾਫ ਹਾਂ ਕਿ ਡਾਇਰੈਕਟਰ ਦੀ ਜਗ੍ਹਾ ਤੇ ਡੀ. ਸੀ. ਨੂੰ ਪਾਵਰ ਦਿੱਤੀ ਜਾਵੇ। ਜੇਕਰ ਸਰਕਾਰ ਪੰਚਾਇਤੀ ਰਾਜ ਨੂੰ ਤਬਾਹੀ ਤੋਂ ਬਚਾਉਣਾ ਚਾਹੁੰਦੀ ਹੈ ਤਾਂ ਇਸ ਬਿਲ ਨੂੰ ਵਾਪਸ ਲੈ ਲਵੇ, ਜੇ ਕਰ ਨਹੀਂ ਲੈਣਗੇ ਤਾਂ ਫਿਰ ਅਮੈਂਡਿੰਗ ਬਿਲ ਲਿਆਉਣਾ ਪਵੇਗਾ ਅਤੇ ਇਹ ਅਮੈਂਡਮੈਂਟਾਂ ਦਾ ਸਿਲਸਿਲਾ ਕਦੀ ਖਤਮ ਨਹੀਂ ਹੋਵੇਗਾ।

**ਸ੍ਰੀ ਸਪੀਕਰ**: ਮੈਂ ਇਕ ਜ਼ਰੂਰੀ ਕੰਮ ਲਈ ਬਾਹਰ ਜਾਣਾ ਚਾਹੁੰਦਾ ਹਾਂ। ਇਸ ਵੇਲੇ ਹਾਊਸ ਵਿਚ ਨਾ ਤਾਂ ਡਿਪਟੀ ਸਪੀਕਰ ਹੈ ਅਤੇ ਨਾ ਹੀ ਕੋਈ ਮੈਂਬਰ ਆਫ ਪੈਨਲ ਆਫ ਚੇਅਰਮੈਨ ਹੈ। ਜੇ ਕਰ ਹਾਊਸ ਐਗ੍ਰੀ ਕਰੇ ਤਾਂ ਸਰਦਾਰ ਗੁਰਮੀਤ ਸਿੰਘ ਨੂੰ ਕੁਰਸੀ ਤੇ ਬੈਠਣ ਵਾਸਤੇ ਕਿਹਾ ਜਾਵੇ।

**(I have to leave the House in connection with some urgent work. At the moment neither the Deputy Speaker nor any member of the Panel of Chairmen is present in the House. If the House agrees I may invite S. Gurmit Singh to occupy the Chair.)**

**ਅਵਾਜ਼ਾਂ**: ਠੀਕ ਹੈ ਜੀ, ਬੈਠਾ ਦਿਉ।

(ਸਰਦਾਰ ਗੁਰਮੀਤ ਸਿੰਘ ਕੁਰਸੀ ਉਪਰ ਬੈਠੇ ਅਤੇ ਮੈਂਬਰਾਂ ਵਲੋਂ ਥੰਪਿੰਗ ਕੀਤੀ ਗਈ।)

**ਚੌਧਰੀ ਸੁੰਦਰ ਸਿੰਘ** (ਨਰੋਟ ਜੈਮਲ ਸਿੰਘ, ਐਸ. ਸੀ.) : ਪੰਜਾਬ ਵਿਚ ਜਿਸ ਤਰੀਕੇ ਨਾਲ ਪੰਚਾਇਤੀ ਰਾਜ ਚਲ ਰਿਹਾ ਹੈ ਉਸ ਨੂੰ ਲੋਕ ਅਛੀ ਤਰ੍ਹਾਂ ਜਾਣਦੇ ਹਨ। ਪਿਛਲੇ ਜ਼ਮਾਨੇ ਵਿਚ ਕੌਂਸਲ ਹੁੰਦੀ ਸੀ, ਫਿਰ ਅਸੈਂਬਲੀਆਂ ਬਣੀਆਂ ਤਾਂ ਲੋਕਾਂ ਨੂੰ ਬੜਾ ਭਾਰੀ ਚਾਰਮ ਸੀ। ਜਿਉਂ ਜਿਉਂ ਵਕਤ ਗੁਜ਼ਰਦਾ ਗਿਆ, ਅਤੇ ਅਸੈਂਬਲੀਆਂ ਦਾ ਚਾਰਮ ਖਤਮ ਹੁੰਦਾ ਗਿਆ ਤਿਉਂ ਤਿਉਂ ਅਸੀ ਡੀਸੈਂਟ੍ਰਲਾਈਜ਼ੇਸ਼ਨ ਆਫ ਪਾਵਰ ਦੇ ਨਾਅਰੇ ਲਗਾਉਂਦੇ ਰਹੇ। ਮਨਿਸਟਰ ਵੀ ਜਾਣਦੇ ਹਨ, ਪੰਚ ਅਤੇ ਸਰਪੰਚ ਵੀ ਜਾਣਦੇ ਹਨ ਕਿ ਅਸੀਂ ਪੰਚਾਇਤੀ ਰਾਜ ਦੀ ਆੜ ਵਿਚ ਲੋਕਾਂ ਕੋਲੋਂ ਵੋਟ ਲੈਂਦੇ ਰਹੇ। ਚੇਅਰਮੈਨ ਸਾਹਿਬ, ਮੈਂ ਰੀਅਲਿਸਟਿਕ ਹਾਂ। ਮੈਂ ਸਮਝਦਾ ਹਾਂ ਕਿ ਹਿੰਦੋਸਤਾਨ ਵਿਚ ਲੋਕ ਸੰਸਥਾ ਨੂੰ ਕਾਇਮ ਰਖਣ ਲਈ ਮੂਰਤੀ ਪੂਜਾ ਵਿਚ ਜ਼ਿਆਦਾ ਆਸਥਾ ਰਖਦੇ ਹਨ। ਜਿਸ ਚੀਜ਼ ਨੂੰ ਇਕ ਵਾਰੀ ਅਪਣਾ ਲੈਂਦੇ ਹਨ ਉਸ ਨੂੰ ਛਡਦੇ ਨਹੀਂ। ਆਮ ਤੌਰ ਤੇ ਇੰਡੀਵਿਜੂਅਲਿਜ਼ਮ ਵਿਚ ਪਲੀ ਹੋਏ ਹੁੰਦੇ ਹਨ ਭਾਵੇਂ ਉਨ੍ਹਾਂ ਨੂੰ ਫਾਇਦਾ ਹੋਵੇ ਭਾਵੇਂ ਨੁਕਸਾਨ ਹੋਵੇ ਉਹ ਉਸ ਚੀਜ਼ ਨੂੰ ਛਡਦੇ ਨਹੀਂ। ਸ੍ਰੀ ਰਾਮ ਕਿਸ਼ਨ ਨੇ ਕਿਹਾ ਹੈ ਕਿ ਪੰਡਤ ਨਹਿਰੂ ਦਾ ਖਿਆਲ ਹੈ ਕਿ ਪੰਚਾਇਤਾਂ ਨੂੰ ਜ਼ਿਆਦਾ ਤਾਕਤ ਦੇਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਜੇ ਕਰ ਪੰਡਤ ਨਹਿਰੂ ਨੂੰ ਚੰਗੀ ਸਲਾਹ ਦੇਣ ਵਾਲਾ ਕੋਈ ਹੁੰਦਾ ਤਾਂ ਉਨ੍ਹਾਂ ਨੂੰ ਕਹਿੰਦਾ ਕਿ ਪੰਚਾਇਤਾਂ ਨੂੰ ਐਨੀ ਤਾਕਤ ਕਿਉਂ ਦਿੰਦੇ ਹੋ, ਤੁਸੀਂ ਅਸੈਂਬਲੀਆਂ ਦਾ ਹਾਲ ਵੇਖੋ।

ਅਸੈਂਬਲੀਆਂ ਦੀ ਤਾਂ ਕਾਰਵਾਈ ਚਲਦੀ ਨਹੀਂ, ਔਰ ਜੁਤੀਆਂ ਚਲਦੀਆਂ ਪਈਆਂ ਹਨ, ਤੇ ਪੰਚਾਇਤਾਂ ਕਿਵੇਂ ਚਲ ਸਕਦੀਆਂ ਹਨ ? ਮੈਂ ਸਮਝਦਾ ਹਾਂ ਕਿ ਜਿਥੇ ਅਸੈਂਬਲੀ ਦੇ ਮੈਂਬਰ ਬੜੇ ਬੜੇ ਅਹੁਦਿਆਂ ਤੇ ਆ ਜਾਂਦੇ ਹਨ ਜਾਂ ਮਨਿਸਟਰ ਬਣ ਜਾਂਦੇ ਹਨ —ਉਹ ਪੜ੍ਹੇ ਲਿਖੇ ਆਦਮੀ ਸ਼ਹਿਰਾਂ ਵਿਚ ਰਹਿੰਦਿਆਂ ਹੋਇਆਂ ਇੰਡੀਵੀਜੂਅਲਿਜ਼ਮ ਵਿਚ ਰਹਿ ਕੇ ਜਿਹੜੀ ਚੀਜ਼ ਉਨ੍ਹਾਂ ਦੇ ਹੱਥ ਵਿਚ ਆ ਜਾਵੇ

ਉਸ ਨੂੰ ਛੱਡਣ ਨੂੰ ਉਨ੍ਹਾਂ ਦਾ ਜੀਅ ਨਹੀਂ ਕਰਦਾ ਤਾਂ ਦੇਹਾਤ ਦੇ ਵਿਚ ਜਿਹੜੇ ਪੜ੍ਹੇ ਲਿਖੇ ਨਹੀਂ ਉਹ ਕਿਸ ਤਰ੍ਹਾਂ ਛੱਡਣਗੇ ? ਮੈਨੂੰ ਇਸ ਗਲ ਦੀ ਸਮਝ ਨਹੀਂ ਆਈ। ਮੈਨੂੰ ਸਮਝਾਉ। ਸਵਾਲ ਇਹ ਹੈ ਕਿ ਅਸੀਂ ਕਿੰਨਾ ਨੈਸ਼ਨੈਲਿਟੀ ਨੂੰ ਚਾਹੁੰਦੇ ਹਾਂ ਔਰ ਕਿਨਾਂ ਇੰਡੀਵੀਜੂਐਲਿਟੀ ਨੂੰ ਛਡਦੇ ਹਾਂ। ਜਿਥੇ ਮੁਲਕ ਵਿਚ ਲੋਕਾਂ ਦਾ ਅਸੂਲ ਜ਼ਿਆਦਾ ਤੋਂ ਜ਼ਿਆਦਾ ਚੀਜ਼ਾਂ ਨੂੰ ਆਪਣੇ ਹੱਥ ਵਿਚ ਕਾਬੂ ਕਰਨ ਦਾ ਹੋਵੇ ਉਸ ਵਿਚ ਡੈਮੋਕਰੇਸੀ ਦਾ ਕੰਮ ਨਹੀਂ ਚਲ ਸਕਦਾ। ਮੈਂ ਅਰਜ਼ ਕਰਦਾ ਹਾਂ ਕਿ ਪੰਚਾਇਤੀ ਰਾਜ ਸੋਚ ਸਮਝ ਕੇ ਲਿਆਉਣਾ ਚਾਹੀਦਾ ਸੀ। ਪਹਿਲੇ ਅਸੈਂਬਲੀ ਦੇ ਮੈਂਬਰਾਂ ਦੇ ਕੈਰੈਕਟਰ ਨੂੰ ਉਨ੍ਹਾਂ ਦੀ ਹਾਲਤ ਨੂੰ ਠੀਕ ਕਰਨ ਦੀ ਲੋੜ ਸੀ। ਕਿਉਂ ? ਇਸ ਲਈ ਕਿ ਇਨ੍ਹਾਂ ਦੇ ਕੈਰੈਕਟਰ ਨੇ ਪੰਚਾਇਤਾਂ ਨੂੰ ਰੀਫਲੈਕਟ ਕਰਨਾ ਹੈ। ਜੇ ਪੰਚਾਇਤਾਂ ਨੂੰ ਇਸ ਤਰ੍ਹਾਂ ਕਾਬੂ ਕੀਤਾ ਕਿ ਉਨ੍ਹਾਂ ਬਾਰੇ ਸਾਰੀ ਦੀ ਸਾਰੀ ਐਗਜ਼ੈਕਟਿਵ ਪਾਵਰ ਸਾਡੇ ਹੱਥ ਵਿਚ ਰਹੇ ਔਰ ਜਿਹੜੇ ਪੰਚ ਸਰਪੰਚ ਬਣਨ ਉਨ੍ਹਾਂ ਨੂੰ ਛੇ ਛੇ ਮਹੀਨੇ ਦੀ ਸਜ਼ਾ ਦੇ ਦਿੱਤੀ ਜਾਵੇ ਰੀਕਾਰਡ ਦੇ ਅਧਾਰ ਤੇ ਕਿ ਉਹ ਰਿਕਾਰਡ ਨਹੀਂ ਛਡਦਾ, ਤਾਂ ਅੰਦਾਜ਼ਾ ਲਗਾਉ ਕਿ ਉਸ ਦੀ ਕੀ ਇਜ਼ਤ ਰਹੀ। ਮੈਨੂੰ ਦਸੋ ! ਇਸੇ ਤਰ੍ਹਾਂ ਤੁਹਾਡਾ ਅਸੈਂਬਲੀ ਦੇ ਮੈਂਬਰਾਂ ਦਾ, ਆਪਣਾ ਕੀ ਹਾਲ ਹੈ ? ਜਿਹੜੇ ਐਕਸ ਮਨਿਸਟਰ ਨੇ, ਐਕਸ ਚੇਅਰਮੈਨ ਨੇ, ਐਕਸ ਐਮ. ਐਲ. ਏਜ਼. ਹਨ ਉਨ੍ਹਾਂ ਨੂੰ ਸੈਕਰੇਟੇਰੀਏਟ ਵਿਚ ਜਾਣ ਲਈ ਲਾਈਨ ਵਿਚ ਖੜਾ ਹੋਣਾ ਪੈਂਦਾ ਹੈ ਤਾਕਿ ਪਾਸ ਬਣਵਾ ਕੇ ਫਿਰ ਉਪਰ ਜਾਣ। ਇਥੇ ਸਾਨੂੰ ਖੁਦ ਸੈਕਰੇਟੇਰੀਏਟ ਵਿਚ ਜਾਣ ਲਈ ਪਰਮਿਟ ਮਿਲਦਾ ਹੈ। ਜਿਥੇ ਇਥੋਂ ਦੇ ਮੈਂਬਰਾਂ ਦਾ ਇਹ ਹਾਲ ਹੈ ਉਥੇ ਪੰਚਾਇਤਾਂ ਦਾ ਕੀ ਬਣੇਗਾ ? ਮੈਂ ਕਹਿੰਦਾ ਹਾਂ ਕਿ ਪੰਚਾਇਤੀ ਰਾਜ ਅਜੇ ਬਣਾਉਣਾ ਹੀ ਨਹੀਂ ਸੀ ਜਿਥੇ ਹਾਲਾਤ ਹੀ ਠੀਕ ਨਹੀਂ ਕੀਤੇ। ਤੁਸੀਂ ਜਾਣਦੇ ਹੋ ਕਿ ਦੇਹਾਤਾਂ ਵਿਚ ਲੋਕ ਕੀ ਕਹਿੰਦੇ ਨੇ ? ਉਹ ਕਹਿੰਦੇ ਨੇ—

> ਸ਼ਹਿਰੀ ਵਸਣ ਦੇਵਤੇ, ਨਗਰੀਂ ਵਸਣ ਮਨੁੱਖ,
> ਪਿੰਡਾਂ ਦੇ ਵਿਚ ਵਸਣ ਭੂਤ, ਪੁੱਟ ਪੁੱਟ ਸੁਟਦੇ ਰੁੱਖ।

ਜ਼ਰੂਰੀ ਹੈ ਕਿ ਦੇਹਾਤ ਵਿਚ ਰਹਿਣ ਵਾਲਿਆਂ ਨੂੰ ਤਾਕਤ ਜ਼ਿਆਦਾ ਦਿੱਤੀ ਜਾਵੇ। ਪਰ ਜਿਸ ਤਰ੍ਹਾਂ ਤੁਸੀਂ ਅਸੈਂਬਲੀ ਵਾਲੇ ਹੋ, ਤਾਕਤ ਤੁਹਾਨੂੰ ਨਹੀਂ ਮਿਲਦੀ, ਦੇਹਾਤੀਆਂ ਨੂੰ ਕੀ ਤਾਕਤ ਮਿਲਣੀ ਹੈ ? ਤੁਸੀਂ ਚਾਹੁੰਦੇ ਹੋ ਕਿ ਜਿਹੜਾ ਪੰਚ ਨਵੇਂ ਪੰਚ ਨੂੰ ਰੀਕਾਰਡ ਨਹੀਂ ਹੈਂਡ ਓਵਰ ਕਰਦਾ ਉਸ ਨੂੰ ਛੇ ਮਹੀਨਿਆਂ ਦੀ ਸਜ਼ਾ ਦਿੱਤੀ ਜਾਵੇ। ਜਿਸ ਤਰ੍ਹਾਂ ਉਸ ਇਲੈਕਟਿਡ ਰਿਪਰੇਜ਼ੈਂਟੇਟਿਵ ਨੂੰ ਸਜ਼ਾ ਦੇਣੀ ਚਾਹੁੰਦੇ ਹੋ, ਉਸੇ ਤਰ੍ਹਾਂ ਸਾਨੂੰ ਕਿਉਂ ਨਾ ਅੰਦਰ ਕੀਤਾ ਜਾਵੇ ? (ਹਾਸਾ) ਜੇ ਉਨ੍ਹਾਂ ਨੂੰ ਵੀ ਤਾਕਤ ਦੇਣੀ ਹੈ ਤਾਂ ਇਸ ਤਰ੍ਹਾਂ ਦਾ ਫਰਕ ਕਿਉਂ ਪਾਉਂਦੇ ਹੋ ?

ਸ਼੍ਰੀ ਰਾਮ ਕਿਸ਼ਨ ਹੋਰਾਂ ਆਖਿਆ ਕਿ ਪੰਡਿਤ ਜਵਾਹਰ ਲਾਲ ਜੀ ਦੀ ਖਾਹਿਸ਼ ਹੈ ਕਿ ਪਾਵਰ ਨੂੰ ਡੀਸੈਂਟਰਲਾਈਜ਼ ਕਰ ਦਿੱਤਾ ਜਾਵੇ। ਮੈਂ ਕਹਿੰਦਾ ਹਾਂ ਕਿ ਜੇ ਡੀਸੈਂਟਰਲਾਈਜ਼ ਕਰੋ ਤਾਂ ਤੁਹਾਨੂੰ ਪਤਾ ਲਗ ਜਾਏ ਕਿ ਕੀ ਭਾਉ ਵਿਕਦੀ ਹੈ। ਜਦੋਂ ਈਲੈਕਸ਼ਨਾਂ ਅਜੇ ਖ਼ਤਮ ਹੀ ਹੋਈਆਂ ਤਾਂ ਲੋਕਾਂ ਨੇ ਸਰਪੰਚ ਮਾਰਨੇ ਸ਼ੁਰੂ ਕਰ ਦਿੱਤੇ। ਮੌਜੂਦਾ ਹਾਲਾਤ ਵਿਚ ਤਾਂ ਅਜਿਹੀਆਂ ਗੱਲਾਂ ਹੀ ਹੋਣਗੀਆਂ। ਤੁਸੀਂ ਕਿਸ ਤਰ੍ਹਾਂ ਕਹਿੰਦੇ ਹੋ ਕਿ ਉਨ੍ਹਾਂ ਨੂੰ ਅਸੈਂਬਲੀ ਦੇ ਮੈਂਬਰ ਵਾਂਗੂ ਬਣਾਉਣਾ ਹੈ ? ਜਿਸ ਆਦਮੀ ਨੂੰ ਤੁਸੀਂ ਕੈਦ ਦੀ ਸਜ਼ਾ ਕਾਨੂੰਨ ਰਾਹੀਂ ਦੇ ਰਹੇ ਹੋ ਉਹ ਅਸੈਂਬਲੀ ਦੇ ਮੈਂਬਰਾਂ ਵਾਂਗ ਹੈ। ਇਸ ਲਈ ਜੇ ਸਮਝਦੇ ਹੋ ਕਿ ਪੰਚਾਇਤਾਂ ਨੇ ਸਮਾਲ ਲੈਜਿਸਲੇਚਰਜ਼ ਬਣਨਾ ਹੈ, ਉਹ ਜਿਹੜੇ ਪੰਚ ਔਰ ਸਰਪੰਚ ਹਨ ਉਹ ਮਨਿਸਟਰਾਂ ਵਾਂਗ ਪੰਚਾਇਤੀ ਹਲਕਿਆਂ ਦੇ ਮਨਿਸਟਰ ਹੋਣਗੇ, ਇਹ ਸਮਝਦੇ ਹੋ ਤਾਂ ਉਨ੍ਹਾਂ ਦੀ ਇੱਜ਼ਤ ਹੋਣੀ ਚਾਹੀਦੀ ਹੈ। ਪੰਚਾਇਤਾਂ ਦੀ ਇੱਜ਼ਤ ਹੋਣੀ ਚਾਹੀਦੀ ਹੈ। ਜਦ ਸ਼ਹਿਰਾਂ ਵਿਚ ਚੰਗੀਆਂ ਕਨਵੈਨਸ਼ਨਾਂ ਨਹੀਂ ਬਣਾਈਆਂ, ਉਨ੍ਹਾਂ ਨੂੰ ਜਾ ਕੇ ਹਰ ਇਕ ਚੀਜ਼ ਸਮਝਾਉਣ ਦੀ ਕੋਸ਼ਿਸ਼ ਨਹੀਂ ਕੀਤੀ, ਉਨ੍ਹਾਂ ਦਾ ਮੋਰੇਲ ਉੱਚਾ ਨਹੀਂ ਕੀਤਾ ਤਾਂ ਦੇਹਾਤ ਵਿਚ ਲੋਕਾਂ ਨੂੰ ਲੜਾ ਲੜਾ ਕੇ ਕਿਉਂ ਮਾਰਦੇ ਹੋ ?

[ਚੌਧਰੀ ਸੁੰਦਰ ਸਿੰਘ]

ਮੈਂ ਸਮਝਦਾ ਹਾਂ ਕਿ ਅਜਿਹੇ ਕਾਨੂੰਨਾਂ ਦੇ ਬਣਾਉਣ ਦਾ ਕੋਈ ਫਾਇਦਾ ਨਹੀਂ। ਇਹ ਸਿਰਫ ਦਮਾਗੀ ਅਈਯਾਸ਼ੀ ਵਾਸਤੇ ਪੜ੍ਹੇ ਲਿਖੇ ਆਦਮੀ ਬਣਾਉਂਦੇ ਹਨ ਵਰਨਾ ਇਸ ਦਾ ਕੋਈ ਫਾਇਦਾ ਪੰਚਾਇਤਾਂ ਨੂੰ ਜਾਂ ਪਿੰਡਾਂ ਨੂੰ ਨਹੀਂ ਹੋਣ ਵਾਲਾ। ਇਹ ਗਲ ਠੀਕ ਤਰ੍ਹਾਂ ਨਾਲ ਸਮਝ ਲਉ।

**ਸ੍ਰੀ ਚੇਅਰਮੈਨ :** ਕੁਝ ਬਿਲ ਉੱਤੇ ਵੀ ਬੋਲੋ (The hon. Member should speak something on the Bill also.)

**ਚੌਧਰੀ ਸੁੰਦਰ ਸਿੰਘ :** ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਅਸੈਂਬਲੀ ਦੀਆਂ ਚੋਣਾਂ ਵਾਸਤੇ ਈਲੈਕਸ਼ਨ ਕਮਿਸ਼ਨ ਹੈ ਇਸੇ ਤਰ੍ਹਾਂ ਪਿੰਡਾਂ ਵਿਚ ਪੰਚਾਇਤਾਂ ਦੀਆਂ ਚੋਣਾਂ ਵਾਸਤੇ ਵੀ ਅਲਗ ਈਲੈਕਸ਼ਨ ਕਮਿਸ਼ਨ ਹੋਣਾ ਚਾਹੀਦਾ ਹੈ। ਤਦ ਜਾਕੇ ਸਹੀ ਤੌਰ ਤੇ ਈਲੈਕਸ਼ਨ ਹੋ ਸਕਦੀ ਹੈ। ਜਿਸ ਤਰ੍ਹਾਂ ਮੈਂਬਰਾਂ ਦੀ ਇੱਜ਼ਤ ਹੈ ਉਸੇ ਤਰ੍ਹਾਂ ਪੰਚਾਂ ਦੀ ਵੀ ਇੱਜ਼ਤ ਹੋਵੇ। ਇਹ ਜਿਹੜਾ ਪੜ੍ਹਿਆਂ ਲਿਖਿਆਂ ਔਰ ਅਣਪੜ੍ਹਾਂ ਦਾ ਇਮਤਿਆਜ਼ ਹੈ ਇਹ ਖਤਮ ਹੋਣਾ ਚਾਹੀਦਾ ਹੈ। ਪਰ ਅਸੀਂ ਲੋਕ ਸਾਰੇ ਅਖਤਿਆਰਾਤ ਨੂੰ ਆਪਣੇ ਹੱਥ ਵਿਚ ਰਖਣ ਵਾਲੇ ਅਸੂਲ ਵਿਚ ਹੀ ਵਿਸ਼ਵਾਸ਼ ਕਰਦੇ ਹਾਂ। ਕਿਸੇ ਦਾ ਵੀ ਜੀਅ ਨਹੀਂ ਚਾਹੁੰਦਾ ਕਿ ਉਹ ਕਿਸੇ ਤਾਕਤ ਨੂੰ ਜਿਹੜੀ ਉਸ ਦੇ ਹੱਥ ਵਿਚ ਆਈ ਹੈ, ਛਡ ਦੇਵੇ। ਇਸ ਲਈ ਅਸੀਂ ਕਿਵੇਂ ਕਹਿ ਸਕਦੇ ਹਾਂ ਕਿ ਰਾਮ ਰਾਜ ਦੇ ਅਸੂਲਾਂ ਦਾ ਪੰਚਾਇਤੀ ਰਾਜ ਲਿਆਂਦਾ ਹੈ ? ਸਾਨੂੰ ਐਸੇ ਹਾਲਾਤ ਪੈਦਾ ਕਰਨੇ ਚਾਹੀਦੇ ਹਨ ਕਿ ਕੋਈ ਇਸ ਤਰ੍ਹਾਂ ਦੀ ਸਜ਼ਾ ਦੀ ਨੌਬਤ ਨਾ ਆਵੇ। ਜਿਸ ਵੇਲੇ ਕੋਈ ਪੰਚ ਜਾਂ ਸਰਪੰਚ ਹਟ ਜਾਵੇ ਉਹ ਸਾਰਾ ਰੀਕਾਰਡ ਆਪਣੇ ਆਪ ਦੂਜੇ ਆਦਮੀ ਨੂੰ ਦੇ ਦੇਵੇ। ਪਰ ਅੱਜ ਹਾਲਤ ਕੀ ਹੈ ? ਜਿਹੜਾ ਆਦਮੀ ਅਜ ਸਰਪੰਚ ਬਣ ਜਾਂਦਾ ਹੈ ਉਹ ਉਥੇ ਆਪਣਾ ਅਸਰ ਕਾਇਮ ਕਰਨਾ ਚਾਹੁੰਦਾ ਹੈ। ਕਿਉਂ ? ਉਸ ਦੀ ਵਜਾਹ ਉਹੀ ਹੈ ਜਿਸ ਦਾ ਮੈਂ ਅੱਗੇ ਜ਼ਿਕਰ ਕਰ ਆਇਆ ਹਾਂ ਕਿ ਸਾਨੂੰ ਇਕ ਮੋਰੇਲ ਪੈਦਾ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਦਾ ਵਾਤਾਵਰਨ ਹੋਵੇਗਾ ਉਸੇ ਤਰ੍ਹਾਂ ਦਾ ਆਦਮੀ ਬਣ ਜਾਵੇਗਾ। ਉਹ ਕਿਹੜਾ ਵਾਤਾਵਰਨ ਹੈ ? ਉਹ ਹੈ—

> All expansion is life ;
> All contraction is death ;
> All love is expansion ;
> All selfishness is contraction ;
> Love is therefore the only law of lif.
> He, who loves, lives ;
> He, who is selfish, is dying.
> Therefore, love for love's sake, because it is the only law of life.

ਜਦ ਤਕ ਇਹ ਚੀਜ਼ ਦਿਹਾਤ ਵਿਚ ਕਰੀਏਟ ਨਹੀਂ ਕਰ ਲੈਂਦੇ ਪੰਚਾਇਤੀ ਰਾਜ ਨਹੀਂ ਚਲ ਸਕਦਾ। ਜਿਸ ਤਰ੍ਹਾਂ ਤੁਸੀਂ ਅਸੈਂਬਲੀ ਦੇ ਮੈਂਬਰਾਂ ਨੂੰ ਸਮਝਦੇ ਹੋ ਉਸੇ ਤਰ੍ਹਾਂ ਪੰਚਾਂ ਔਰ ਸਰਪੰਚਾਂ ਨੂੰ ਸਮਝੋ। ਪੰਚਾਇਤਾਂ ਨੂੰ ਸਹੀ ਤੌਰ ਤੇ ਇਜ਼ੱਤ ਮਿਲਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਨ੍ਹਾਂ ਗਰੀਬਾਂ ਨੂੰ ਐਕਸਪਲਾਇਟ ਕਰਦੇ ਪਏ ਹੋ ਕੀ ਇਸ ਤਰ੍ਹਾਂ ਰਾਮ ਰਾਜ ਆ ਸਕਦਾ ਹੈ ? ਇਥੇ ਉਠ ਕੇ ਮੈਂਬਰ ਅਸੈਂਬਲੀ ਖੁਦ ਹੀ ਉਨ੍ਹਾਂ ਨੂੰ ਕੈਦ ਕਰਨ ਦਾ ਕਾਨੂੰਨ ਪਏ ਪਾਸ ਕਰਨ ਤਾਂ ਕੀ ਇਸ ਤਰ੍ਹਾਂ ਤੁਸੀਂ ਰਾਮ ਰਾਜ ਲਿਆਂਦਾ ਹੈ ? ਮੈਂ ਕਹਾਂਗਾ ਕਿ ਤੁਸਾਂ ਉਨ੍ਹਾਂ ਲਈ ਕੱਖ ਵੀ ਨਹੀਂ ਕੀਤਾ।

> As long as millions live in hunger and ignorance, I hold every man a traitor who has been educated at their expense and pays not the least heed to them.

**ਸ਼੍ਰੀ ਚੇਅਰਮੈਨ :** ਹੁਣ ਵਾਈਂਡ ਅਪ ਕਰੋ । **(Please wind up now.)**

**ਚੌਧਰੀ ਸੁੰਦਰ ਸਿੰਘ :** ਜਿੰਨੇ ਕਾਨੂੰਨ ਬਣੇ ਹਨ ਸਭ ਦਿਮਾਗੀ ਅਯਾਸ਼ੀ ਵਾਸਤੇ ਬਣੇ ਹਨ । ਉਨ੍ਹਾਂ ਨਾਲ ਦਿਹਾਤੀਆਂ ਦਾ ਕੋਈ ਫਾਇਦਾ ਨਹੀਂ ਹੋਇਆ । ਇਸ ਲਈ ਮੈਂ ਕਹਾਂਗਾ ਕਿ ਚੰਗੇ ਹਾਲਾਤ ਪੈਦਾ ਕਰਨ ਲਈ ਜਿੰਨੀ ਦੇਰ ਅਸੀਂ ਆਪਣੇ ਆਪ ਨੂੰ ਦਰੁਸਤ ਨਹੀਂ ਕਰਾਂਗੇ ਤਦ ਤਕ ਪਬਲਿਕ ਠੀਕ ਰਸਤੇ ਉੱਤੇ ਨਹੀਂ ਆ ਸਕਦੀ। ਸਾਡੇ ਐਕਸ਼ਨ, ਸਾਡੇ ਵਿਚਾਰ ਜ਼ਰੂਰ ਦਿਹਾਤੀਆਂ ਨੂੰ ਰੀਫਲੈਕਟ ਕਰਨਗੇ। ਇਹ ਹੁਣ ਤੁਸੀਂ ਆਪਣੇ ਆਪ ਸੋਚ ਲਉ ਕਿ ਤੁਸੀਂ ਦਿਹਾਤੀਆਂ ਨੂੰ ਇਸ ਤਰ੍ਹਾਂ ਦੀ ਲੀਡ ਦੇਣੀ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ । ਅਖੀਰ ਵਿਚ ਇਹ ਕਹਾਂਗਾ ਕਿ ਛੇ ਮਹੀਨਿਆਂ ਵਾਲੀ ਜਿਹੜੀ ਸਜ਼ਾ ਹੈ ਇਹ ਬਿਲਕੁਲ ਗ਼ਲਤ ਹੈ । ਜੇ ਉਨ੍ਹਾਂ ਵਾਸਤੇ ਰਖਣੀ ਹੀ ਹੈ ਤਾਂ ਪਹਿਲੇ ਆਪਣੇ ਵਾਸਤੇ ਇਹੋ ਸਜ਼ਾ ਰਖੋ ।

**ਸਰਦਾਰ ਅਜਾਇਬ ਸਿੰਘ ਸੰਧੂ** (ਮੁਰਿੰਡਾ-ਐਸ. ਸੀ.) : ਚੇਅਰਮੈਨ ਸਾਹਿਬ, ਇਸ ਵਕਤ ਪੰਜਾਬ ਗਰਾਮ ਪੰਚਾਇਤ ਅਮੈਂਡਮੈਂਟ ਬਿਲ ਉਤੇ ਬਹਿਸ ਹੋ ਰਹੀ ਹੈ। ਇਸ ਤੋਂ ਪਹਿਲਾਂ ਜਿਹੜਾ ਬਿਲ ਆਇਆ ਸੀ ਉਸ ਉਤੇ ਬੋਲਦਿਆਂ ਹੋਇਆਂ ਸਰਦਾਰ ਦਰਬਾਰਾ ਸਿੰਘ ਔਰ ਮਾਸਟਰ ਜੀ ਨੇ ਆਪਣੇ ਵਿਚਾਰ ਸਾਨੂੰ ਦੱਸਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਆਖਿਆ ਕਿ ਇਕ ਕੰਪਰੀਹੈਨਸਿਵ ਬਿਲ ਲਿਆ ਰਹੇ ਹਾਂ। ਮਾਨਯੋਗ ਸਰਦਾਰ ਦਰਬਾਰਾ ਸਿੰਘ ਨੇ ਪਿਛਲੇ ਸਾਲ ਵੀ ਦੱਸਿਆ ਸੀ ਕਿ ਅਸੀਂ ਇਕ ਕੰਪਰੀ-ਹੈਨਸਿਵ ਬਿਲ ਲਿਆ ਰਹੇ ਹਾਂ । ਚਾਹੀਦਾ ਤਾਂ ਇਹ ਸੀ ਹੁਣੇ ਹੀ ਬਜਾਏ ਸੋਧਨਾ ਬਿਲ ਦੇ ਉਹ ਕੰਪਰੀਹੈਨਸਿਵ ਬਿਲ ਲਿਆਂਦਾ ਜਾਂਦਾ ਪਰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜਿਹੜਾ ਆਦਮੀ ਕੁਝ ਕਰਨਾ ਚਾਹੁੰਦਾ ਹੈ ਉਸ ਦੇ ਕੋਲ ਉਹ ਮਹਿਕਮਾ ਹੀ ਨਹੀਂ ਰਹਿਣ ਦਿੱਤਾ ਜਾਂਦਾ ਕਿਸੇ ਹੋਰ ਨੂੰ ਦੇ ਦਿੱਤਾ ਜਾਂਦਾ ਹੈ। ਖੈਰ, ਇਸ ਗੱਲ ਵਿਚ ਮੈਂ ਇਸ ਵੇਲੇ ਨਹੀਂ ਪੈਣਾ ਚਾਹੁੰਦਾ।

**ਬਾਬੂ ਬਚਨ ਸਿੰਘ :** ਇਹ ਅੰਦਰ ਦੀ ਗੱਲ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ :** ਚੇਅਰਮੈਨ ਸਾਹਿਬ, ਅਰਜ਼ ਇਹ ਹੈ ਕਿ ਤੁਸੀਂ ਆਪ ਪਿੰਡ ਪਿੰਡ ਵੇਖਿਆ ਹੋਇਆ ਹੈ। ਉਨ੍ਹਾਂ ਦੇ ਹਾਲਾਤ ਦੇ ਮੁਤਾਬਕ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਅਮੈਂਡਿੰਗ ਬਿਲ ਆਇਆ ਹੈ ਉਸ ਵਿਚ ਹੋਰ ਵੀ ਤਬਦੀਲੀਆਂ ਹੋਣੀਆਂ ਚਾਹੀਦੀਆਂ ਹਨ । ਇਸ ਵਿਚ ਸਭ ਤੋਂ ਵਡੀ ਗਲ ਹੈ ਕਿ ਗਰਾਮ ਪੰਚਾਇਤਾਂ ਦੇ ਸਰਪੰਚਾਂ ਦੀ ਇਲੈਕਸ਼ਨ ਡਾਇਰੈਕਟ ਹੈ। ਅਸੀਂ ਵੇਖਦੇ ਹਾਂ ਕਿ ਜਦੋਂ ਸਰਪੰਚ ਦੀ ਇਲੈਕਸ਼ਨ ਦਾ ਸਵਾਲ ਹੁੰਦਾ ਹੈ ਤਾਂ ਸਾਰਾ ਪਿੰਡ ਦੋ ਧੜਿਆਂ ਵਿਚ ਵੰਡਿਆ ਜਾਂਦਾ ਹੈ ਔਰ ਉਸ ਨਾਲ ਪਾਰਟੀ ਬਾਜ਼ੀ ਹੁੰਦੀ ਹੈ। ਬਹੁਤ ਥੋੜੇ ਪਿੰਡ ਐਸੇ ਹੋਣਗੇ ਜਿਨ੍ਹਾਂ ਵਿਚ ਸਰਵਸੰਮਤੀ ਨਾਲ ਸਰਪੰਚਾਂ ਦੀ ਇਲੈਕਸ਼ਨ ਹੋਈ ਹੋਵੇ। 90 ਫੀ ਸਦੀ ਪਿੰਡਾਂ ਵਿਚ ਇਲੈਕਸ਼ਨਾਂ ਹੋਈਆਂ ਔਰ ਨਤੀਜਾ ਇਹ ਹੋਇਆ ਕਿ ਪਾਰਟੀਬਾਜ਼ੀ ਵਧੀ ਹੈ। ਇਸ ਨਾਲ ਮੈਂ ਸਮਝਦਾ ਹਾਂ ਕਿ ਜਿਹੜਾ ਅਸਲੀ ਮਾਨਿਆਂ ਵਿਚ ਪੰਚਾਇਤੀ ਰਾਜ ਦਾ ਸਾਡਾ ਸੁਫਨਾ ਸੀ ਉਹ ਪੂਰਾ ਨਹੀਂ ਹੋਇਆ । ਉਥੇ ਸਰਵਸੰਮਤੀ ਨਾਲ ਫੈਸਲੇ ਕਰਾਉਣ ਵਿਚ ਅਸੀਂ ਕਾਮਯਾਬ ਨਹੀਂ ਹੋ ਸਕੇ। ਇਸ ਵਿਚ ਕੋਈ ਅਮੈਂਡਮੈਂਟ ਜ਼ਰੂਰ ਹੋਣੀ ਚਾਹੀਦੀ ਹੈ। ਪਿੰਡ ਵਿਚ ਜਿਹੜੇ ਪੰਚ ਹੁੰਦੇ ਹਨ, ਜਿਨ੍ਹਾਂ ਨੂੰ ਲੋਕਾਂ ਨੇ ਚੁਣਿਆ ਹੁੰਦਾ ਹੈ। ਜੇ ਕਰ ਉਹ ਆਪਸ ਵਿਚ ਮਿਲ ਕੇ ਕਿਸੇ ਪੰਚ ਨੂੰ ਚੁਣ ਲੈਂਦੇ ਹਨ, ਉਸ ਨੂੰ ਸਰਪੰਚ ਮੰਨ ਲੈਣਾ ਚਾਹੀਦਾ ਹੈ । ਜੇ ਮਨਿਸਟਰ ਸਾਹਿਬ, ਇਸ ਵੇਲੇ ਇਸ ਅਮੈਂਡਮੈਂਟ ਨੂੰ ਮੰਨਣ ਲਈ ਤਿਆਰ ਨਹੀਂ ਹਨ ਤਾਂ ਜਿਸ ਵੇਲੇ ਉਹ ਕੋਈ ਕੰਪਰੀਹੈਨਸਿਵ ਬਿਲ ਲਿਆਉਣ ਤਾਂ ਉਸ ਵਿਚ ਇਸ ਚੀਜ਼ ਦਾ ਧਿਆਨ ਰਖ ਲੈਣ।

[ਸਰਦਾਰ ਅਜਾਇਬ ਸਿੰਘ ਸੰਧੂ]

ਦੂਜੀ ਕਲਾਜ਼ ਵਿਚ ਪੰਚਾਇਤ ਦੀ ਮਿਆਦ ਤਿੰਨ ਸਾਲਾਂ ਦੀ ਥਾਂ 5 ਸਾਲ ਕਰਨ ਲਈ ਕਿਹਾ ਗਿਆ ਹੈ। ਅਸੀਂ ਇਸ ਨਾਲ ਸਹਿਮਤ ਹਾਂ। ਜਿਹੜੀ ਕਲਾਜ਼ 3 ਹੈ, ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਪੰਚਾਇਤੀ ਰਾਜ ਦੀ ਸਪਿਰਿਟ ਦੇ ਮੁਤਾਬਕ ਨਹੀਂ ਹੈ। ਜਿਸ ਤਰ੍ਹਾਂ ਦੇ ਪੰਚਾਇਤੀ ਰਾਜ ਦੇ ਅਸੀਂ ਸੁਪਨੇ ਲਿਆ ਕਰਦੇ ਸੀ ਇਹ ਉਸ ਦੇ ਮੁਤਾਬਕ ਨਹੀਂ ਹੈ। ਕਿਉਂਕਿ ਇਸ ਵਿਚ ਦਸਿਆ ਗਿਆ ਹੈ ਕਿ ਜੇ ਸਰਪੰਚ ਹਟ ਜਾਵੇ ਤਾਂ ਉਸ ਦੀ ਗੈਰ ਹਾਜ਼ਰੀ ਵਿਚ ਜਿਹੜੇ ਨਵੇਂ ਪੰਚ ਜਾਂ ਸਰਪੰਚ ਚੁਣੇ ਜਾਣ ਉਨ੍ਹਾਂ ਵਿਚੋਂ ਜਿਸ ਨੂੰ ਡਿਪਟੀ ਕਮਿਸ਼ਨਰ ਆਥੋਰਾਈਜ਼ ਕਰੇ ਉਸ ਨੂੰ ਉਹ ਰੀਕਾਰਡ, ਜਿਹੜਾ ਪਹਿਲੇ ਸਰਪੰਚ ਪਾਸ ਸੀ, ਦਿੱਤਾ ਜਾਵੇਗਾ। ਮੈਂ ਸਮਝਦਾ ਹਾਂ ਕਿ ਇਹ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਕਿਉਂਕਿ ਇਸ ਬਿਲ ਨੂੰ ਜੇ ਵੇਖਿਆ ਜਾਵੇ ਤਾਂ ਇਹ ਮਾਲੂਮ ਹੁੰਦਾ ਹੈ ਕਿ ਪਿੰਡ ਦੇ ਚੁਣੇ ਹੋਏ ਪੰਚਾਂ ਦੀ ਮੈਜਾਰਿਟੀ ਜੋ ਹੁੰਦੀ ਹੈ ਉਸ ਦੀ ਰਾਏ ਦਾ ਸਤਿਕਾਰ ਨਹੀਂ ਕੀਤਾ ਜਾਂਦਾ। ਜਿਸ ਪੰਚ ਨੂੰ ਜਾਂ ਸਰਪੰਚ ਨੂੰ ਉਨ੍ਹਾਂ ਪੰਚਾਂ ਦੀ ਮੈਜਾਰਿਟੀ ਚੁਣੇਗੀ ਇਹ ਰੀਕਾਰਡ ਉਸ ਨੂੰ ਨਹੀਂ ਦਿੱਤਾ ਜਾਵੇਗਾ ਬਲਕਿ ਉਸ ਨੂੰ ਦਿੱਤਾ ਜਾਵੇਗਾ ਜਿਸ ਨੂੰ ਡਿਪਟੀ ਕਮਿਸ਼ਨਰ ਆਥੋਰਾਈਜ਼ ਕਰੇਗਾ ਜੋ ਆਮ ਤੌਰ ਤੇ ਉਸ ਆਦਮੀ ਨੂੰ ਜਾਂ ਉਸ ਬੀਬੀ ਨੂੰ ਨਾਮੀਨੇਟ ਕਰ ਦਿੰਦੇ ਹਨ ਜਿਸ ਦੇ ਪਿਛੇ ਪੰਚਾਇਤ ਦੀ ਮੈਜਾਰਿਟੀ ਨਹੀਂ ਹੁੰਦੀ। ਮੇਰੇ ਆਪਣੇ ਹਲਕੇ ਵਿਚ ਜਦੋਂ ਇਕ ਸਰਪੰਚ ਨੂੰ ਸਸਪੈਂਡ ਕਰ ਦਿੱਤਾ ਗਿਆ ਤਾਂ ਉਸ ਦੀ ਥਾਂ ਬਾਕੀ ਦੇ ਪੰਚਾਂ ਵਿਚੋਂ ਚਾਰ ਜਾਂ ਪੰਜ ਯਾਨੀ ਮੈਜਾਰਿਟੀ ਇਕ ਪਾਸੇ ਸੀ ਜੋ ਆਪਣੇ ਵਿਚੋਂ ਇਕ ਨੂੰ ਸਰਪੰਚ ਚੁਣਨਾ ਚਾਹੁੰਦੇ ਸੀ ਪਰ ਡਿਪਟੀ ਕਮਿਸ਼ਨਰ ਨੇ ਇਕ ਬੀਬੀ ਨੂੰ ਸਰਪੰਚ ਬਣਾ ਦਿੱਤਾ ਜਿਸ ਦੇ ਪਿਛੇ ਕੋਈ ਮੈਂਬਰ ਨਹੀਂ ਸੀ ਔਰ ਜਿਸ ਨੇ ਕਦੇ ਪੰਚਾਇਤ ਦੀ ਕੋਈ ਮੀਟਿੰਗ ਵੀ ਅਟੈਂਡ ਨਹੀਂ ਸੀ ਕੀਤੀ ਔਰ ਨਾ ਹੀ ਕਦੇ ਪੰਚਾਇਤ ਦੇ ਕੰਮਾਂ ਵਿਚ ਹਿੱਸਾ ਲਿਆ ਸੀ। ਲੇਕਿਨ, ਡਿਪਟੀ ਕਮਿਸ਼ਨਰ ਸਾਹਿਬ ਨੇ ਉਸ ਨੂੰ ਸਰਪੰਚ ਬਣਾ ਦਿੱਤਾ। ਜੇ ਇਸ ਕਲਾਜ਼ ਨੂੰ ਇਸੇ ਤਰ੍ਹਾਂ ਰਹਿਣ ਦਿੱਤਾ ਗਿਆ ਤਾਂ ਸਾਨੂੰ ਖਦਸ਼ਾ ਹੈ ਕਿ ਡਿਪਟੀ ਕਮਿਸ਼ਨਰ ਆਪਣੀ ਮਰਜ਼ੀ ਦੇ ਆਦਮੀ ਨੂੰ ਇਹ ਅਖਤਿਆਰ ਦੇਵੇਗਾ ਔਰ ਪੰਚਾਇਤ ਦੀ ਮਰਜ਼ੀ ਦੀ ਪਰਵਾਹ ਨਹੀਂ ਕਰੇਗਾ। ਕਿਉਂਕਿ ਇਸ ਵਿਚ ਦਿੱਤਾ ਹੋਇਆ ਹੈ—

"......the Panchayat and, on the vacation of his office, the outgoing Sarpanch or Panch shall hand them over to the Sarpanch or to such other Panch as may be authorised In this behalf by the Deputy Commissioner."

ਇਸ ਲਈ ਮੈਂ ਵਜ਼ੀਰ ਸਾਹਿਬ ਅਗੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹ ਇਸ ਕਲਾਜ ਦੀ ਜਗਾਹ ਵਿਚ ਇਹ ਕਰ ਦੇਣ—

"It will be handed over to the Sarpanch or to such other Panch as may be authorised on recommendation by the majority of the Panchayat in this behalf by the Deputy Commissioner."

ਜੇ ਤੁਸੀਂ ਮੇਰੀ ਇਹ ਅਮੈਂਡਮੈਂਟ ਮੰਨ ਲਉਗੇ ਤਾਂ ਪੰਚਾਇਤ ਵਿਚ ਜਿਹੜੇ ਪੰਚ ਮੈਜਾਰਿਟੀ ਵਿਚ ਹੋਣਗੇ ਤੁਸੀਂ ਉਨ੍ਹਾਂ ਦਾ ਸਤਿਕਾਰ ਕਰੋਗੇ ਔਰ ਇਸ ਤਰ੍ਹਾਂ ਗਰਾਮ ਪੰਚਾਇਤ ਦੀ ਖ਼ਾਹਿਸ਼ ਦਾ ਸਤਿਕਾਰ ਕਰੋਗੇ ਕਿਉਂਕਿ ਡਿਪਟੀ ਕਮਿਸ਼ਨਰ ਨੇ ਤਾਂ ਉਨ੍ਹਾਂ ਦੀ ਮਰਜ਼ੀ ਦਾ ਆਦਮੀ ਚੁਣਨਾ ਨਹੀਂ ਹੈ। ਉਸ ਨੇ ਤਾਂ ਆਪਣੀ ਮਰਜ਼ੀ ਦਾ ਆਦਮੀ ਚੁਣਨਾ ਹੈ।

ਇਕ ਗੱਲ ਢਿਲੋਂ ਸਾਹਿਬ ਨੇ ਕਹੀ ਸੀ, ਮੈਂ ਉਨ੍ਹਾਂ ਨਾਲ ਇਸ ਬਾਰੇ ਸਹਿਮਤ ਹਾਂ। ਉਨ੍ਹਾਂ ਨੇ ਕਿਹਾ ਸੀ ਕਿ ਥਾਣੇਦਾਰ ਨੂੰ ਆਥੋਰਾਈਜ਼ ਨਹੀਂ ਕਰਨਾ ਚਾਹੀਦਾ ਕਿ ਜਿਸ ਵੇਲੇ ਉਸ ਦੀ ਮਰਜ਼ੀ ਆਵੇ ਉਹ ਸਾਬਕਾ ਸਰਪੰਚ ਦੇ ਘਰ ਰੀਕਾਰਡ ਲਈ ਤਲਾਸ਼ੀ ਲੈਣ ਲਈ ਜਾ ਸਕੇ। ਜੇ ਉਸ ਨੂੰ ਇਹ ਇਜਾਜ਼ਤ

ਹੋਵੇਗੀ ਤਾਂ ਉਹ ਉਥੇ ਜਾ ਸਕੇਗਾ ਜਿਥੇ ਬੀਬੀਆਂ ਔਰ ਭੈਣਾਂ ਬੈਠੀਆਂ ਹੋਣਗੀਆਂ । ਚੇਅਰਮੈਨ ਸਾਹਿਬ, ਅਜੇ ਸਾਡੀ ਪੁਲੀਸ ਦਾ ਰਵੱਈਆ ਬਦਲਿਆ ਨਹੀਂ ਔਰ ਜਿਸ ਵਕਤ ਉਸ ਨੂੰ ਇਹੋ ਜਿਹਾ ਹਕ ਮਿਲਦਾ ਹੈ ਤਾਂ ਉਹ ਕਈ ਵਾਰੀ ਹੱਦ ਲੰਘ ਜਾਂਦੀ ਹੈ । ਇਸ ਕਰਕੇ ਜੇ ਥਾਨੇਦਾਰ ਨੂੰ ਸਾਬਕਾ ਸਰਪੰਚ ਦੇ ਘਰ ਜਾਣ ਦੀ ਇਜਾਜ਼ਤ ਦੇ ਦਿੱਤੀ ਗਈ ਤਾਂ ਉਸ ਤੋਂ ਡਰ ਹੋ ਸਕਦਾ ਹੈ ਕਿ ਉਥੇ ਹੋਰ ਕੁਝ ਨਾ ਕਰ ਬੈਠੇ । ਇਸ ਲਈ ਮੈਂ ਸੁਝਾਉ ਦਿੰਦਾ ਹਾਂ ਕਿ ਇਸ ਕਲਾਜ਼ ਦੀ ਸਬ-ਕਲਾਜ਼ (3) ਨੂੰ ਇਸ ਬਿਲ ਵਿਚੋਂ ਉੜਾ ਦਿੱਤਾ ਜਾਵੇ । ਜਿਸ ਵਿਚ ਲਿਖਿਆ ਹੋਇਆ ਹੈ—

"On receiving an application under sub-section(2), the Magistrate may by a warrant authorise any police officer not below the rank of a Sub-Inspector to enter and search any place where such records and registers and other property are kept or are believed to be kept and to seize them........"

ਮੈਂ ਸਮਝਦਾ ਹਾਂ ਕਿ ਜੇ ਇਸ ਸਬ-ਸੈਕਸ਼ਨ ਨੂੰ ਉੜਾ ਦਿੱਤਾ ਜਾਵੇ ਤਾਂ ਬਾਕੀ ਦੇ ਜੋ ਇਸ ਕਲਾਜ਼ ਦੇ ਦੋ ਸਬ-ਸੈਕਸ਼ਨ ਹਨ ਉਨ੍ਹਾਂ ਨਾਲ ਵੀ ਮਤਲਬ ਪੂਰਾ ਹੋ ਜਾਂਦਾ ਹੈ । ਕਿਉਂਕਿ ਅਗਜ਼ੈਕਟਿਵ ਅਫ਼ਸਰ ਸ਼ਿਕਾਇਤ ਕਰੇਗਾ ਕਿ ਫਲਾਨਾ ਸਰਪੰਚ ਜੋ ਰੀਮੂਵ ਕਰ ਦਿੱਤਾ ਗਿਆ ਹੈ ਉਹ ਰੀਕਾਰਡ ਨਹੀਂ ਦਿੰਦਾ ਔਰ ਉਹ ਸ਼ਿਕਾਇਤ ਫ਼ਸਟ ਕਲਾਸ ਮੈਜਿਸਟ੍ਰੇਟ ਪਾਸ ਕਰੇਗਾ ਔਰ ਉਹ ਇਲਾਕਾ ਮੈਜਿਸਟ੍ਰੇਟ ਆਪਣੇ ਕਿਸੇ ਅਫੀਸ਼ਲ ਨੂੰ ਭੇਜ ਕੇ ਉਸ ਨੂੰ ਸਮਨ ਕਰ ਸਕਦਾ ਹੈ ਜਿਸ ਵਿਚ ਕਹਿ ਸਕਦਾ ਹੈ ਕਿ ਜੇ ਇਤਨੇ ਦਿਨਾਂ ਦੇ ਵਿਚ ਰੀਕਾਰਡ ਨਾ ਦਿੱਤਾ ਤਾਂ ਤੇਰੇ ਉੱਤੇ ਮੁਕਦਮਾ ਚਲਾਇਆ ਜਾਵੇਗਾ ਔਰ ਉਸ ਸੈਕਸ਼ਨ ਥਲੇ ਛੇ ਮਹੀਨਿਆਂ ਵਾਸਤੇ ਕੈਦ ਕੀਤਾ ਜਾ ਸਕਦਾ ਹੈ । ਇਸ ਕਰਕੇ ਮੈਂ ਸਮਝਦਾ ਹਾਂ ਕਿ ਇਸ ਕਲਾਜ਼ ਦੀ ਸਬ-ਕਲਾਜ਼ (3) ਦੀ ਕੋਈ ਲੋੜ ਨਹੀਂ, ਇਸ ਨੂੰ ਉੜਾ ਦਿੱਤਾ ਜਾਵੇ । ਬਾਕੀ ਦੀਆਂ ਜੋ ਸਬ-ਕਲਾਜ਼ਾਂ ਇਸ ਕਲਾਜ਼ ਦੀਆਂ ਹਨ , ਉਹ ਰੀਕਾਰਡ ਦਿਵਾਉਣ ਵਾਸਤੇ ਕਾਫੀ ਹਨ । ਉਨ੍ਹਾਂ ਨਾਲ ਹੀ ਮਤਲਬ ਪੂਰਾ ਹੋ ਜਾਵੇਗਾ ।

ਇਸ ਤੋਂ ਅਗੇ ਇਸ ਬਿਲ ਦੀ ਜੋ ਕਲਾਜ਼ 6 ਹੈ ਮੈਂ ਸਮਝਦਾ ਹਾਂ ਕਿ ਇਸ ਨਾਲ ਇਕ ਬੜਾ ਵੱਡਾ ਧੱਕਾ ਲੋਕਾਂ ਨਾਲ ਕੀਤਾ ਜਾ ਰਿਹਾ ਹੈ। ਚੇਅਰਮੈਨ ਸਾਹਿਬ, ਆਪ ਨੂੰ ਪਤਾ ਹੈ ਕਿ ਜਦੋਂ ਤੁਸੀਂ ਪੰਜਾਬੀ ਸੂਬੇ ਦੇ ਮੋਰਚੇ ਵਿਚ ਗਏ ਸੀ, ਤੁਸੀਂ ਉਸ ਵੇਲੇ ਦੇਖਿਆ ਸੀ ਕਿ ਕਿਸ ਤਰ੍ਹਾਂ ਡਿਪਟੀ ਕਮਿਸ਼ਨਰਾਂ ਨੇ ਵਕੀਲਾਂ ਨੂੰ ਕੀ ਤੇ ਬਾਕੀ ਦੇ ਨੌਜਵਾਨਾਂ ਨੂੰ ਕੀ ਸਭ ਨੂੰ ਕੈਦ ਕਰਕੇ ਰਖ ਦਿੱਤਾ ਸੀ । ਹੁਣ ਜੇ ਇਹ ਅਖਤਿਆਰ ਡਿਪਟੀ ਕਮਿਸ਼ਨਰਾਂ ਨੂੰ ਮਿਲ ਗਏ ਤਾਂ ਵਿਚਾਰੇ ਸਿਧੇ ਸਾਦੇ ਹਰੀਜਨਾਂ ਨਾਲ ਕੀ ਕੁਝ ਹੋਵੇਗਾ ਜਦ ਵਕੀਲਾਂ ਨਾਲ ਤੇ ਹੋਰ ਪੜ੍ਹੇ ਲਿਖੇ ਨੌਜਵਾਨਾਂ ਨਾਲ ਉਨ੍ਹਾਂ ਇਸ ਤਰ੍ਹਾਂ ਕੀਤਾ ਸੀ । ਜਿਸ ਤਰ੍ਹਾਂ ਡਿਪਟੀ ਕਮਿਸ਼ਨਰ ਦੀ ਮਰਜ਼ੀ ਆਵੇਗੀ ਉਸੇ ਤਰ੍ਹਾਂ ਉਹ ਕਰ ਲਵੇਗਾ । ਇਹ ਜਿਹੜੀ ਸਸਪੈਂਡ ਕਰਨ ਦੀ ਪਾਵਰ ਹੈ, ਜਿਸ ਤਰ੍ਹਾਂ ਇਨ੍ਹਾਂ ਦੀ ਮਰਜ਼ੀ ਆਏਗੀ ਉਸੇ ਤਰ੍ਹਾਂ ਇਸ ਦੀ ਵਰਤੋਂ ਕਰਨਗੇ । ਪਿਛਲੇ ਸਾਲ, ਮੈਨੂੰ ਯਾਦ ਹੈ ਕਿ ਮੇਰੇ ਹਲਕੇ ਵਿਚ ਇਨ੍ਹਾਂ ਇਕ ਪੰਚ ਨੂੰ ਸਸਪੈਂਡ ਕਰਨਾ ਸੀ ਔਰ ਉਸ ਤੇ ਮੁਕਦਮਾ ਚਲਾਉਣਾ ਸੀ ਪਰ ਇਹ ਕਿਉਂਕਿ ਉਸ ਤੇ ਮੁਕਦਮਾ ਚਲਾਉਣਾ ਨਹੀਂ ਚਾਹੁੰਦੇ ਸਨ ਇਸ ਕਰਕੇ ਦੋਬਾਰਾ ਉਸ ਦੀ ਇਨਕੁਆਇਰੀ ਹੋ ਰਹੀ ਹੈ । ਪਿੰਡਾਂ ਵਾਲਿਆਂ ਨੇ ਫੈਸਲਾ ਦਿੱਤਾ ਹੈ ਕਿ ਉਸ ਸਰਪੰਚ ਨੂੰ ਛਡਿਆ ਨਾ ਜਾਵੇ ਔਰ ਉਸ ਨਾਲ ਚੰਗੀ ਸਖਤੀ ਕੀਤੀ ਜਾਵੇ ਲੇਕਿਨ ਸਰਕਾਰ ਨੇ ਪਿੰਡ ਵਾਲਿਆਂ ਨੂੰ ਸਹਿਯੋਗ ਨਹੀਂ ਦਿੱਤਾ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਪਾਵਰ ਡਿਪਟੀ ਕਮਿਸ਼ਨਰ ਨੂੰ ਨਾ ਦਿੱਤੀ ਜਾਵੇ। ਤੁਸੀਂ ਦੇਖਦੇ ਨਹੀਂ ਕਿ ਕਰਨਾਲ ਵਿਚ ਕੀ ਹੋ ਰਿਹਾ ਹੈ ? ਸਾਡੇ ਡਿਪਟੀ ਕਮਿਸ਼ਨਰ ਸਾਹਿਬ ਬਹਾਦੁਰ ਹੁੰਦੇ ਨੇ। ਤੁਹਾਨੂੰ ਪਤਾ ਹੈ ਕਿ ਲੁਧਿਆਣੇ ਵਿਚ ਲੋਕਲ ਬਾਡੀਜ਼ ਦੀ ਈਲੈਕਸ਼ਨ ਵਿਚ ਸਾਹਿਬ ਬਹਾਦੁਰ ਨੇ ਕੀ ਕੀਤਾ ਹੈ। ਚੇਅਰਮੈਨ ਸਾਹਿਬ, ਮੈਂ ਤਾਂ ਇਤਨੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਆਦਮੀ ਨੂੰ ਵੀ ਇਨ੍ਹਾਂ ਨੇ ਸਸਪੈਂਡ ਕਰਨਾ ਹੋਵੇਗਾ, ਉਸ ਨੂੰ

[ਸਰਦਾਰ ਅਜਾਇਬ ਸਿੰਘ ਸੰਧੂ]

ਮਿੰਟਾਂ ਵਿਚ ਸਾਹਿਬ ਬਹਾਦੁਰ ਕਰ ਦੇਣਗੇ । ਇਸ ਲਈ ਮੈਂ ਇਸ ਕਲਾਜ਼ ਦੀ ਬੜੀ ਸਖਤ ਮੁਖਾਲਫਤ ਕਰਦਾ ਹਾਂ । ਚੇਅਰ ਮੈਨ ਸਾਹਿਬ, ਤੁਸੀਂ ਵਕੀਲ ਹੋ ਔਰ ਤੁਹਾਨੂੰ ਪਤਾ ਹੈ ਕਿ ਸਾਹਿਬ ਬਹਾਦੁਰ ਕਿਸ ਤਰ੍ਹਾਂ ਗੱਲਾਂ ਕਰਦੇ ਨੇ। ਇਸ ਲਈ ਜੇ ਮਨਿਸਟਰ ਸਾਹਿਬ ਮੇਰੀ ਗੱਲ ਨਾ ਮੰਨਣ ਤਾਂ ਮੈਂ ਆਪ ਦੇ ਥਰੂ ਉਨ੍ਹਾਂ ਨੂੰ ਇਹ ਗੱਲ ਮੰਨਣ ਵਾਸਤੇ ਕਹਿੰਦਾ ਹਾਂ।

**ਲੈਫਟੀਨੈਂਟ ਭਾਗ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਕੀ ਵਕਾਲਤ ਦੇ ਨਾਂ ਤੇ ਵੀ ਵਾਸਤਾ ਪਾਇਆ ਜਾ ਸਕਦਾ ਹੈ ? (ਹਾਸਾ)

**ਸਰਦਾਰ ਅਜਾਇਬ ਸਿੰਘ ਸੰਧੂ** : ਹਾਂ ਫੌਜੀਆਂ ਦੇ ਨਾਂ ਤੇ ਵੀ ਵਾਸਤਾ ਪਾਇਆ ਜਾ ਰਿਹਾ ਹੈ । ਇਹ ਕਾਨੂੰਨ ਪਾਸ ਹੋ ਰਿਹਾ ਹੈ, ਲੈਫਟ ਰਾਈਟ ਨਹੀਂ ਹੋ ਰਹੀ। (ਹਾਸਾ)

ਮੈਂ ਅਰਜ਼ ਕਰ ਰਿਹਾ ਸੀ ਕਿ ਮਾਸਟਰ ਜੀ ਮੇਰੀ ਬੇਨਤੀ ਨੂੰ ਮਨਜ਼ੂਰ ਕਰਨ ਵਾਸਤੇ ਤਿਆਰ ਨਹੀਂ। ਇਸ ਲਈ, ਚੇਅਰਮੈਨ ਸਾਹਿਬ, ਮੈਂ ਆਪ ਦੀ ਰਾਹੀਂ ਇਹ ਬੇਨਤੀ ਕਰ ਕੇ ਮਨਵਾਉਣਾ ਚਾਹੁੰਦਾ ਹਾਂ ਕਿ ਇਹ ਪਾਵਰ ਡਿਪਟੀ ਕਮਿਸ਼ਨਰ ਨੂੰ ਨਾ ਦਿੱਤੀ ਜਾਵੇ । ਇਸ ਕੰਮ ਲਈ ਬੇਸ਼ਕ ਕੋਈ ਡਾਇਰੈਕਟਰ ਮੁਕਰਰ ਕਰ ਦਿੱਤਾ ਜਾਵੇ । ਕਿਤਨੇ ਹੀ ਇਨ੍ਹਾਂ ਪਾਸ ਐਸੇ ਅਫ਼ਸਰ ਹਨ ਜੋ ਕਲਰਕੋਂ ਅਫ਼ਸਰ ਬਣਾਏ ਗਏ ਹਨ, ਉਨ੍ਹਾਂ ਵਿਚੋਂ ਬੇਸ਼ਕ ਕਿਸੇ ਨੂੰ ਇਸ ਕੰਮ ਤੇ ਲਾ ਦਿੱਤਾ ਜਾਵੇ । ਇਨ੍ਹਾਂ ਪਾਸ ਅਫ਼ਸਰਾਂ ਦਾ ਘਾਟਾ ਨਹੀਂ, ਕਿਸੇ ਨੂੰ ਵੀ ਅਸਿਸਟੈਂਟ ਡਾਇਰੈਕਟਰ ਲਾਇਆ ਜਾ ਸਕਦਾ ਹੈ ਜੋ ਪਿੰਡਾਂ ਵਿਚ ਪੰਚਾਂ ਨੂੰ ਪੁਛ ਲੈਣ, ਲੋਕਾਂ ਨੂੰ ਪੁਛ ਲੈਣ ਔਰ ਹਰ ਪਾਰਟੀ ਦੇ ਆਦਮੀਆਂ ਨੂੰ ਪੁਛ ਲੈਣ ਔਰ ਬਾਅਦ ਵਿਚ ਇਸ ਬਾਰੇ ਕੋਈ ਫੈਸਲਾ ਦੇਣ। ਡਿਪਟੀ ਕਮਿਸ਼ਨਰ ਨੂੰ ਇਹ ਪਾਵਰ ਹਰਗਿਜ਼ ਨਹੀਂ ਦੇਣੀ ਚਾਹੀਦੀ ।

**ਪੰਡਤ ਮੋਹਨ ਲਾਲ ਦੱਤ** : ਆਨ ਏ ਪੁਆਇੰਟ ਆਫ ਆਰਡਰ, ਸਰ । ਇਹ ਬੜਾ ਅਹਿਮ ਬਿਲ ਹੈ ਇਸ ਲਈ ਇਸ ਤੇ ਬੋਲਣ ਲਈ ਸਾਰੇ ਮੈਂਬਰਾਂ ਨੂੰ ਮੌਕਾ ਮਿਲਣਾ ਚਾਹੀਦਾ ਹੈ। ਅਗੇ ਹੀ ਬੜੇ ਥੋੜੇ ਮੈਂਬਰ ਬੈਠੇ ਹਨ ।

**ਸ੍ਰੀ ਚੇਅਰਮਨ**: ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦਾ ਫੈਸਲਾ ਹੈ ਕਿ 6-7 ਬਿਲ ਅਜ ਹੀ ਪਾਸ ਕਰਨੇ ਹਨ। (The Business Advisory Committee has decided that 6-7 Bills are to be passed today.)

**ਕਾਮਰੇਡ ਗੁਰਬਖਸ਼ ਸੰਘ ਧਾਲੀਵਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਜਦੋਂ ਪੰਚਾਇਤ ਸਮਿਤੀ ਦਾ ਪਹਿਲਾ ਬਿਲ ਐਕਟ ਬਣਿਆ ਸੀ ਤਾਂ ਉਸ ਵੇਲੇ ਵੀ ਅਸੀਂ ਇਤਰਾਜ਼ ਉਠਾਇਆ ਸੀ। ਤੁਹਾਨੂੰ ਯਾਦ ਹੋਵੇਗਾ । ਸਾਡੇ ਗਰੁਪ ਨੂੰ ਫ਼ਸਟ ਰੀਡਿੰਗ ਤੇ ਟਾਈਮ ਨਹੀਂ ਮਿਲਿਆ। ਕਮਿਯੂਨਿਸਟ ਗਰੁਪ ਵਿਚੋਂ ਸਿਰਫ ਮੈਂ ਹੀ ਬੋਲਣ ਵਾਲਾ ਹਾਂ। ਇਸ ਲਈ ਸਾਨੂੰ ਬੋਲਣ ਲਈ ਸਮਾਂ ਮਿਲਣਾ ਚਾਹੀਦਾ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ**: ਆਨ ਏ ਪੁਆਇੰਟ ਆਫ ਆਰਡਰ, ਸਰ। ਤੁਸੀਂ ਹੁਣੇ ਕਿਹਾ ਹੈ ਕਿ ਇਥੇ ਘੱਟ ਹਾਜ਼ਰੀ ਦੇਖ ਕੇ ਸਰਕਾਰ 5-6 ਬਿਲ ਪਾਸ ਕਰਾਉਣਾ ਚਾਹੁੰਦੀ ਹੈ। ਸਾਨੂੰ ਪਾਸ ਕਰਨ ਤੇ ਇਤਰਾਜ਼ ਨਹੀਂ ਹੈ ਪਰ ਕੀ ਸਾਨੂੰ ਹਰ ਬਿਲ ਦੀ ਹਰ ਕਲਾਜ਼ ਤੇ ਬੋਲਣ ਦਾ ਟਾਈਮ ਤਾਂ ਦਿਉਗੇ ?

**ਸ੍ਰੀ ਚੇਅਰਮੈਨ** : ਟਾਈਮ ਦੇ ਮੁਤਾਬਕ । (If the time permits.)

**पंडित बाबू दयाल शर्मा** : आन ए प्वायंट आफ़ आर्डर, सर। इस में ज़्यादा वक्त आपोज़ीशन वाले ले रहे हैं, अभी यह बोल कर हटे थे, अब फिर खड़े हो गए।

**श्री चेयरमैन :** आप मिनिस्टर साहिब से बात कर लें अगर वह आप को अपने वक्त में से समय दे दें तो ठीक है वरना अजेंडा बड़ा लम्बा है। (I have no objection if the hon. Member can get some of the hon. Minister's time. Otherwise, today's agenda is quite lengthy.)

**पंडित बाबू दयाल शर्मा :** इस में ज्यादा टाईम देहात वालों को दिया जाना चाहिये।

**ਚੌਧਰੀ ਦਰਸ਼ਨ ਸਿੰਘ (ਨਕੋਦਰ) :** ਚੇਅਰਮੈਨ ਸਾਹਿਬ, ਇਸ ਬਿਲ ਰਾਹੀਂ ਉਰਿਜਨਲ ਐਕਟ ਵਿਚ 6 ਅਮੈਂਡਮੈਂਟਸ ਕੀਤੀਆਂ ਜਾ ਰਹੀਆਂ ਹਨ। ਇਨ੍ਹਾਂ ਵਿਚੋਂ ਇਕ ਦੋ ਤਾਂ ਅਜਿਹੀਆਂ ਹਨ ਕਿ ਜਿਨ੍ਹਾਂ ਤੋਂ ਅਕਲਮੰਦੀ ਦਾ ਸਬੂਤ ਮਿਲਦਾ ਹੈ ਮਗਰ ਤਿੰਨ ਚਾਰ ਅਜਿਹੀਆਂ ਹਨ ਜਿਨ੍ਹਾਂ ਤੋਂ ਮੇਰੇ ਖਿਆਲ ਵਿਚ ਸਰਕਾਰ ਨੂੰ ਕ੍ਰੈਡਿਟ ਨਹੀਂ ਮਿਲਦਾ।

ਪਹਿਲੀ ਅਮੈਂਡਮੈਂਟ ਤਾਂ ਹੈ ਤਿੰਨ ਸਾਲ ਤੋਂ 5 ਸਾਲ ਲਾਈਫ ਕਰਨ ਬਾਰੇ। ਮੈਂ ਇਸ ਨੂੰ ਵੈਲਕਮ ਕਰਦਾ ਹਾਂ, ਇਹ ਠੀਕ ਕੀਤਾ ਹੈ।

ਦੂਜੀ ਗੱਲ ਜੋ ਮੈਂ ਕਹਿਣੀ ਹੈ ਉਹ ਹੈ ਕਲਾਜ਼ 3 ਬਾਰੇ। ਇਸ ਵਿਚ ਹੈ 'Sarpanch and in his absence, the Panch elected by the Panchayat ਜੇ ਇਹ ਦੋਵੇਂ ਹੀ ਨਾ ਹੋਣ ਤਾਂ ਐਗਜ਼ੈਕਟਿਵ ਅਫ਼ਸਰ ਜਿਸ ਨੂੰ ਚਾਹੇ ਰਿਕਾਰਡ ਅਤੇ ਪਰਾਪਰਟੀ ਵਗੈਰਾ ਸੌਂਪ ਸਕਦਾ ਹੈ। ਮੈਂ ਹੈਰਾਨ ਹਾਂ ਕਿ ਇਹ ਕਿਉਂ ਨਹੀਂ ਲਿਖਿਆ ਕਿ ਜਿਸ ਪੰਚ ਦੀ ਅਕਸਰੀਅਤ ਹੋਵੇਗੀ ਉਸ ਨੂੰ ਰਿਕਾਰਡ ਸੌਂਪਿਆ ਜਾਵੇਗਾ। ਅਗਰ ਐਗਜ਼ੈਕਟਿਵ ਅਫ਼ਸਰ ਹੁਕਮ ਲਿਖ ਕੇ ਕਿਸੇ ਅਜਿਹੇ ਪੰਚ ਨੂੰ ਸੌਂਪ ਦੇਵੇ ਜਿਸ ਦੀ ਅਕਸਰੀਅਤ ਨਾ ਹੋਵੇ ਤਾਂ, ਮਾਸਟਰ ਜੀ, ਸੋਚੋ ਉਹ ਪੰਚਾਇਤ ਕਿਵੇਂ ਚਲੇਗੀ। ਇਸ ਲਈ ਮੈਂ ਇਹ ਸੁਝਾਵ ਦਿੰਦਾ ਹਾਂ ਕਿ ਜਿਸ ਨੂੰ ਪੰਚਾਇਤ ਕਹੇ ਉਸ ਨੂੰ ਰਿਕਾਰਡ ਵਗੈਰਾ ਦਿੱਤਾ ਜਾਵੇ।

ਅਗਲੀ ਸਬ-ਕਲਾਜ਼ ਵਿਚ ਲਿਖਿਆ ਹੈ " If on a requisition made in this behalf ' ਮਾਸਟਰ ਜੀ, ਨੀਚੇ ਦੇ ਅਫ਼ਸਰਾਂ ਨੇ ਇਥੇ ਜੋ ਕਾਨੂੰਨ ਦੇ ਲਫਜ਼ ਹਨ ਉਨ੍ਹਾਂ ਦਾ ਨਾਜਾਇਜ਼ ਫਾਇਦਾ ਉਠਾਇਆ ਹੈ। ਇਸ ਦਾ ਸਾਫ ਮਤਲਬ ਇਹੀ ਲਗਦਾ ਹੈ ਕਿ ਜਦੋਂ ਐਗਜ਼ੈਕਟਿਵ ਅਫਸਰ ਵਲੋਂ ਰੈਕਵੀਜ਼ਸ਼ਨ ਹੋ ਜਾਵੇਗੀ ਤਾਂ ਉਸ ਦੇ 10 ਦਿਨ ਦੇ ਅੰਦਰ ਜੇ ਪੰਚ ਜਾਂ ਸਰਪੰਚ ਨੇ ਰਿਕਾਰਡ ਨਾ ਦਿੱਤਾ ਤਾਂ ਪੈਨਲਟੀ ਕਲਾਜ਼ ਇਨਆਪਰੇਸ਼ਨ ਆ ਜਾਵੇਗੀ। ਚੇਅਰਮੈਨ ਸਾਹਿਬ, ਮੈਨੂੰ ਇਸ ਗਲ ਦਾ ਖਦਸ਼ਾ ਹੈ ਕਿ ਸਰਕਾਰੀ ਕਰਮਚਾਰੀ ਜਾਂ ਐਗਜ਼ੈਕਟਿਵ ਅਫਸਰ ਕਿਸੇ ਵੀ ਪੰਚ ਜਾਂ ਸਰਪੰਚ ਨੂੰ ਖਰਾਬ ਕਰਨ ਲਈ ਪਿਛਲੀ ਡੇਟ ਵਿਚ ਰੀਕੁਈਜ਼ੀਸ਼ਨ ਜਾਰੀ ਕਰਕੇ ਇਲਾਕਾ ਮੈਜਿਸਟਰੇਟ ਪਾਸੋਂ ਵਾਰੰਟ ਲੈ ਲਿਆ ਕਰਨਗੇ ਅਤੇ ਪੁਲਿਸ ਰੇਡ ਅਤੇ ਸਰਚ ਕਰੇਗੀ। ਮੈਂ ਇਸ ਕਿਸਮ ਦੀਆਂ ਹਜ਼ਾਰਾਂ ਮਿਸਾਲਾਂ ਦੇ ਸਕਦਾ ਹਾਂ ਜਿਥੇ ਵੱਡੇ ਤੋਂ ਵੱਡੇ ਸਰਕਾਰੀ ਕਸਮਚੀਰੀਆਂ ਨੇ ਹੇਰਾ ਫੇਰੀਆਂ ਕੀਤੀਆਂ, ਵੈਲਿਡ ਵੋਟਾਂ ਨੂੰ ਇਨਵੈਲਿਡ ਕਰਾਰ ਦਿੱਤਾ ਡੇਟਸ ਬਦਲ ਦਿੱਤੀਆਂ ਅਤੇ ਹਾਈ ਕੋਰਟਸ ਦੇ ਫੈਸਲੇ ਇਗਨੋਰ ਕੀਤੇ। ਇਸ ਕਰਕੇ ਮੈਂ ਸੁਝਾਵ ਦਿੰਦਾ ਹਾਂ 'ਆਨ ਏ ਰੀਕੁਈਜ਼ੀਸ਼ਨ' ਦੀ ਥਾਂ 'ਆਨ ਰੀਸੀਟ ਆਫ਼ ਦੀ ਰੀਕੁਈਜ਼ੀਸ਼ਨ' ਕਰ ਦਿਉ। ਯਾਨੀ ਜਦ ਸਰਵਿਸ ਹੋ ਜਾਵੇ ਉਸ ਤੋਂ ਮਗਰੋਂ 10 ਦਿਨ ਉਨ੍ਹਾਂ ਨੂੰ ਦੇਣੇ ਰੀਜ਼ਨੇਬਲ ਅਪਰਚੂਨਿਟੀ ਹੈ। ਵਰਨਾ ਹੋ ਸਕਦਾ ਹੈ ਕਿ ਰਸਤੇ ਵਿਚ ਚਪੜਾਸੀ ਉਸ ਆਰਡਰ ਨੂੰ ਫਾੜ ਦੇਵੇ ਤੇ ਉਸ ਨੂੰ ਪਤਾ ਵੀ ਨਾ ਹੋਵੇ ਤੇ ਪੁਲਿਸ ਰੇਡ ਕਰ ਦੇਵੇ।

ਇਸ ਤੋਂ ਅਗੇ ਸਬ-ਕਲਾਜ਼ (4) ਜੋ ਪੈਨਲਟੀ ਦੀ ਕਲਾਜ਼ ਹੈ ਇਹ ਬਹੁਤ ਸਖਤ ਕਲਾਜ਼ ਹੈ। ਇਸ ਦਾ ਨਜਾਇਜ਼ ਇਸਤੇਮਾਲ ਹੋਵੇਗਾ। ਤੁਹਾਨੂੰ ਪਤਾ ਹੋਵੇਗਾ ਕਿ ਫਸਟ ਕਲਾਸ

[ਚੌਧਰੀ ਦਰਸ਼ਨ ਸਿੰਘ]

ਮੈਜਿਸਟ੍ਰੇਟ ਦੋ ਸਾਲ ਦੀ ਕੈਦ ਤੇ 2 ਹਜ਼ਾਰ ਰੁਪਿਆ ਜੁਰਮਾਨਾ ਕਰ ਸਕਦਾ ਹੈ । ਕੈਦ ਤਾਂ ਪ੍ਰੋਵਾਈਡ ਕਰ ਦਿਤੀ 6 ਮਹੀਨੇ ਪਰ ਜੁਰਮਾਨੇ ਤੇ ਕੋਈ ਲਿਮਟ ਨਹੀਂ ਯਾਨੀ ਦੋ ਹਜ਼ਾਰ ਤਕ ਹੋ ਸਕੇਗਾ। ਮੇਰੀ ਦਰਖਾਸਤ ਹੈ ਕਿ ਜਿਥੇ ਕੈਦ ਦੋ ਸਾਲ ਦੀ ਥਾਂ 6 ਮਹੀਨੇ ਰਖੀ ਹੈ ਜੁਰਮਾਨਾ ਵੀ ਦੋ ਹਜ਼ਾਰ ਦੀ ਥਾਂ 500 ਰੁਪਏ ਕਰ ਦਿਤਾ ਜਾਵੇ ਅਤੇ ਜੋ 6 ਮਹੀਨੇ ਕੈਦ ਦੀ ਸਜਾ ਰਖੀ ਹੈ ਇਹ ਬਿਲਕੁਲ ਹਟਾ ਹੀ ਦਿਤੀ ਜਾਵੇ । ਅਫਸਰ ਇਨ੍ਹਾਂ ਕਾਨੂੰਨਾਂ ਦਾ ਨਾਜਾਇਜ਼ ਇਸਤੇਮਾਲ ਕਰਦੇ ਹਨ । ਤੁਸੀਂ ਜਾਣਦੇ ਹੋ ਕਿ ਜੇ ਕਿਸੇ ਸਰਪੰਚ ਪਾਸ 50 ਰੁਪਏ ਦਸ ਦਿਨ ਤੋਂ ਉਪਰ ਰਹਿ ਜਾਣ ਉਸ ਤੇ ਐਮਬੇਜ਼ਲਮੈਂਟ ਦਾ ਕੇਸ ਬਣ ਜਾਂਦਾ ਹੈ । ਇਹ ਗਲ ਇਸੇ ਤਰ੍ਹਾਂ ਰਹਿਣ ਦਿਉ, ਇਸ ਵਿਚ ਸਿਆਸੀ ਗਲਾਂ ਵੀ ਆ ਜਾਂਦੀਆਂ ਹਨ ।

ਕਲਾਜ਼ 6 ਬਾਰੇ ਜਿਵੇਂ ਕਿ ਸਰਦਾਰ ਅਜਾਇਬ ਸਿੰਘ ਸੰਧੂ ਨੇ ਕਿਹਾ ਸੀ ਡੀ. ਸੀ. ਨੂੰ ਪੰਚ ਤੇ ਸਰਪੰਚ ਨੂੰ ਡਿਸਮਿਸ ਕਰਨ ਦਾ ਇਖਤਿਆਰ ਦਿਤਾ ਹੈ । ਇਹ ਬੜਾ ਸਖਤ ਅਤੇ ਅਜੀਬ ਇਖਤਿਆਰ ਉਸ ਨੂੰ ਦੇ ਦਿਤਾ ਹੈ । ਮਾਸਟਰ ਜੀ, ਇਹ ਉਸ ਨਜ਼ਾਮ ਵਿਚ ਸਿਆਸੀ ਅਤੇ ਸਰਕਾਰੀ ਮਦਾਖਲਤ ਹੈ ਜੋ ਸਭ ਤੋਂ ਪਹਿਲਾ ਤੇ ਪੁਰਾਣਾ ਨਜ਼ਾਮ ਹੈ। ਸਭ ਤੋਂ ਪਹਿਲਾਂ ਜੋ ਰਾਜਨੀਤਕ ਇਕਤਸ਼ਾਦੀ ਅਤੇ ਸਮਾਜੀ ਬਣਤਰ ਬਣੀ ਸੀ ਉਹ ਪੰਚਾਇਤ ਸੀ । ਇਸ ਇਤਨੇ ਪੁਰਾਣੇ ਅਤੇ ਪਵਿਤਰ ਇੰਸਟੀਚਿਊਸ਼ਨ ਨੂੰ ਤੁਸੀਂ ਸਰਕਾਰੀ ਮਦਾਲਖਤ ਨਾਲ ਕੁਰਪਟ ਕਰ ਰਹੇ ਹੋ ਅਤੇ ਇਹ ਬਹੁਤ ਕੁਰਪਟ ਹੋ ਚੁਕਾ ਹੈ । ਤੁਸੀਂ ਉਹ ਦਿਨ ਭੁਲ ਗਏ ਜਦੋਂ ਜ਼ਿਮੀਦਾਰ ਅਦਾਲਤ ਵਿਚ ਜਾ ਕੇ ਤਾਂ ਝੂਠ ਬੋਲ ਦਿੰਦਾ ਸੀ ਪਰ ਪਿੰਡ ਦੇ ਪਰ੍ਹੇ ਵਿਚ ਬੈਠਕੇ ਉਹ ਕਦੇ ਝੂਠ ਨਹੀਂ ਸੀ ਬੋਲਦਾ । ਪਰ ਅਜ ਹਰ ਸਰਕਾਰੀ ਕਰਮਚਾਰੀ, ਲੈਜਿਸਲੇਟਰ ਅਤੇ ਪੁਲੀਟੀਕਲ ਪਾਰਟੀ ਪੰਚਾਇਤਾਂ ਦੇ ਕੰਮਾਂ ਵਿਚ ਰੋਜ਼ਾਨਾਂ ਦਖਲ ਦੇ ਕੇ ਉਸ ਨਜ਼ਾਮ ਨੂੰ ਖਰਾਬ ਕਰਦੇ ਹਨ । ਹੁਣ ਇਹ ਅਧਿਕਾਰ ਡੀ. ਸੀ. ਨੂੰ ਦੇਣ ਨਾਲ ਇਸ ਦਾ ਸੌ ਫੀ ਸਦੀ ਮਿਸਯੂਜ਼ ਹੋਵੇਗਾ । ਤੁਸੀਂ ਦੇਖਿਆ ਹੋਵੇਗਾ ਕਿ ਡਿਪਟੀ ਕਮਿਸ਼ਨਰ ਕਿਤਨੀ ਜ਼ਿਆਦਾ ਮਦਾਖਲਤ ਕਰਦਾ ਹੈ । ਚੋਣਾਂ ਵੇਲੇ ਜਿਹੜਾ ਪੰਚ ਸਰਪੰਚ ਉਸ ਦੇ ਕਹਿਣ ਮੁਤਾਬਕ ਵੋਟ ਨਹੀਂ ਦੇਵੇਗਾ ਤੁਹਾਡਾ ਕੀ ਖਿਆਲ ਹੈ ਕਿ ਪੰਚ ਸਰਪੰਚ ਰਹਿ ਸਕੇਗਾ । ਉਨ੍ਹਾਂ ਤੇ ਸਿਰ ਡਿਸਮਿਸਲ ਦੀ ਤਲਵਾਰ ਲਟਕਦੀ ਰਹੇਗੀ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਮਿਸਾਲ ਮਾਸਟਰ ਜੀ ਨੂੰ ਇਨ੍ਹਾਂ ਦੇ ਜ਼ਿਲ੍ਹੇ ਬਾਰੇ ਦੇਣਾ ਚਾਹੁੰਦਾ ਹਾਂ ਕਿ ਕਿਸ ਤਰੀਕੇ ਨਾਲ ਸਰਕਾਰੀ ਮਦਾਖਲਤ ਕੀਤੀ ਜਾਂਦੀ ਹੈ । ਨਵਾਂ ਸ਼ਹਿਰ ਬਲਾਕ ਸਮਿਤੀ ਦੀਆਂ ਚੋਣਾਂ ਹੋਈਆਂ ਜਿਸ ਵਿਚ ਇਕ ਨੂੰ 11 ਵੋਟਾਂ ਪਈਆਂ ਅਤੇ ਇਕ ਦੂਜੇ ਨੂੰ 12 ਵੋਟਾਂ ਪਈਆਂ। ਪ੍ਰੀਜ਼ਾਇਡਿੰਗ ਆਫੀਸਰ 12 ਵੋਟਾਂ ਵਾਲੇ ਨੂੰ ਹਰਾਉਣਾ ਚਾਹੁੰਦਾ ਸੀ ਅਤੇ 11 ਵੋਟਾਂ ਵਾਲੇ ਨੂੰ ਜਿਤਾਉਣਾ ਚਾਹੁੰਦਾ ਸੀ ਇਸ ਲਈ ਉਸ ਨੇ ਕੀ ਕੀਤਾ ਕਿ ਇਕ ਵੋਟ ਇਨਵੈਲਡ ਕਰਾਰ ਦੇ ਦਿਤੀ । ਫਿਰ ਬੋਗਸ ਤਰੀਕੇ ਨਾਲ ਟਾਸ ਪਾਇਆ ਅਤੇ 11 ਵੋਟਾਂ ਵਾਲੇ ਨੂੰ ਜਿਤਾ ਦਿਤਾ ਗਿਆ ।

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ** (ਸਰਦਾਰ ਗੁਰਬੰਤਾ ਸਿੰਘ) : ਆਨ ਏ ਪੁਆਇੰਟ ਆਫ ਆਰਡਰ, ਸਰ । ਇਹ, ਚੇਅਰਮੈਨ ਸਾਹਿਬ, ਸਬ ਜੁਡਿਸ ਮਾਮਲਾ ਹੈ, ਅਪੀਲ ਹਾਈ ਕੋਰਟ ਵਿਚ ਅਜੇ ਪੈਂਡਿੰਗ ਹੈ ਇਸ ਲਈ ਇਸ ਨੂੰ ਨਾ ਵਚਾਰਿਆ ਜਾਵੇ ।

**ਚੌਧਰੀ ਦਰਸ਼ਨ ਸਿੰਘ** : ਮੈਂ ਚੇਅਰਮੈਨ ਸਾਹਿਬ, ਅਰਜ਼ ਕਰਾਂ ਕਿ ਇਨ੍ਹਾਂ ਨੂੰ ਤਾਂ ਕੁਝ ਪਤਾ ਹੀ ਨਹੀਂ ਹੁੰਦਾ ਕਿ ਕੀ ਹੋ ਰਿਹਾ ਹੈ । ਇਹ ਮਾਮਲਾ ਸਬ ਜੁਡਿਸ ਨਹੀਂ, ਇਸ ਬਾਰੇ ਹਾਈ ਕੋਰਟ ਨੇ ਫੈਸਲਾ ਦੇ ਦਿਤਾ ਹੈ ਅਤੇ ਆਪਣੀ ਫਾਈਡਿੰਗ ਦੇ ਦਿਤੀ ਹੈ । ਹੁਣ ਇਹ ਸਬ ਜੁਡਿਸ ਨਹੀਂ ਰਿਹਾ । ਹਾਈ ਕੋਰਟ ਨੇ ਇਹ ਫੈਸਲਾ ਕੀਤਾ ਹੈ ਕਿ 12 ਵੋਟਾਂ ਵਾਲੇ ਨੂੰ ਜਿਤਿਆ ਦਸ ਦਿਤਾ

ਹੈ । ਅਤੇ ਇਹ ਵੀ ਕਿਹਾ ਕਿ ਜਿਸ ਵੋਟ ਨੂੰ ਐਸ. ਡੀ, ਐਮ. ਨੇ ਇਨ੍ਹਾਂ ਦੇ ਇਸ਼ਾਰੇ ਤੇ ਇਨ-ਵੈਲਿਡ ਕਰਾਰ ਦਿਤਾ ਸੀ। ਉਹ ਵੈਲਿਡ ਸੀ । ਮੈਂ ਇਹ ਕੇਵਲ ਇਸ ਲਈ ਦਸਿਆ ਹੈ ਕਿ ਕਿਸ ਤਰ੍ਹਾਂ ਇਸ ਨੂੰ ਇਹ ਕਰਨਾ ਚਾਹੁੰਦੇ ਹਨ । ਹੁਣ ਇਥੇ ਹੀ ਬਸ ਨਹੀਂ । ਹਾਈ ਕੋਰਟ ਦਾ ਫੈਸਲਾ ਹੋਇਆ ਕਿੰਨਾ ਚਿਰ ਹੋ ਗਿਆ ਹੈ ਕਿ 12 ਵੋਟਾਂ ਵਾਲਾ ਚੁਣਿਆ ਗਿਆ ਸਮਝਿਆ ਜਾਵੇ ਪਰ ਸਰਕਾਰ ਨੇ ਅਜੇ ਤਕ ਉਸ ਨੂੰ ਚੁਣਿਆ ਗਿਆ ਡਿਕਲੇਅਰ ਨਹੀਂ ਕੀਤਾ । ਸੋ ਇਹ ਹਾਲਤ ਹੈ ਕਿ ਸਰਕਾਰੀ ਕਰਮਚਾਰੀ ਕਿਸ ਤਰ੍ਹਾਂ ਲਿਖੇ ਹੋਏ ਅਤੇ ਪਾਸ ਕੀਤੇ ਹੋਏ ਕਾਨੂੰਨ ਦਾ ਹਾਲ ਕਰਦੇ ਹਨ । ਕੱਲ੍ਹ ਇਕ ਸਵਾਲ ਦੇ ਜਵਾਬ ਵਿਚ ਮਾਸਟਰ ਜੀ ਨੇ ਦਸਿਆ ਸੀ ਕਿ ਮਿਉਨਿਸਪਲ ਕਮੇਟੀ ਦੇ ਪ੍ਰੈਜ਼ੀਡੈਂਟ ਦੀ ਰੀਮੂਵਲ ਤੇ ਚੋਣ ਕਰਵਾ ਕੇ 15 ਦਿਨਾਂ ਬਾਅਦ ਬਹਾਲ ਕਰ ਲਿਆ ਸੀ । ਇਸ ਤਰ੍ਹਾਂ ਦੀਆਂ ਗਲਾਂ ਹੁੰਦੀਆਂ ਹਨ । (ਵਿਘਨ)

**ਸ੍ਰੀ ਚੇਅਰਮੈਨ** : ਤੁਸੀਂ ਇਸ ਕਲਾਜ਼ ਬਾਰੇ ਦਸੋ ਤੁਸੀਂ ਤਾਂ ਜਨਰਲ ਆਬਜ਼ਰਵੇਸ਼ਨ ਕਰਨ ਲਗ ਪਏ ਹੋ । **(The hon. Member should speak on the clause under reference. He has started making general observation.)**

**ਚੌਧਰੀ ਦਰਸ਼ਨ ਸਿੰਘ** : ਮੈਂ ਇਕ ਮਿੰਟ ਵਿਚ ਹੀ ਖਤਮ ਕਰਦਾ ਹਾਂ । ਕਲਾਜ਼ 6 ਵਿਚ ਜੋ ਇਖਤਿਆਰ ਡੀ. ਸੀ. ਨੂੰ ਦਿਤੇ ਜਾ ਰਹੇ ਹਨ ਮੈਂ ਇਨ੍ਹਾਂ ਦੀ ਪੁਰਜ਼ੋਰ ਮੁਖਾਲਫਿਤ ਕਰਦਾ ਹਾਂ । ਇਸ ਦੀ ਥਾਂ ਤੇ ਅਸਿਸਟੈਂਟ ਡਾਇਰੈਕਟਰ ਪੰਚਾਇਤ ਹੋਣਾ ਚਾਹੀਦਾ ਹੈ । ਜੇਕਰ ਸਰਪੰਚ ਜਾਂ ਪੰਚ ਗ਼ਬਨ ਕਰਦਾ ਹੈ ਜਾਂ ਹੋਰ ਆਪਣੀ ਪਾਵਰ ਦਾ ਨਜਾਇਜ਼ ਇਸਤੇਮਾਲ ਕਰਦਾ ਹੈ ਤਾਂ ਇਸ ਦੀ ਸ਼ਿਕਾਇਤ ਅਸਿਸਟੈਂਟ ਡਾਇਰੈਕਟਰ ਸੁਣੇ ਅਤੇ ਉਹ ਆਪ ਹੀ ਇਸ ਤੇ ਡਿਸੀਜ਼ਨ ਲਏ । ਕਿਉਂਕਿ ਡੀ, ਸੀ. ਨੂੰ ਇਖਤਿਆਰ ਦੇਣ ਨਾਲ ਇਨਕੁਆਇਰੀ ਤਾਂ ਤਸੀਲਦਾਰ ਪਾਸ ਭੇਜੀ ਜਾਵੇਗੀ । ਅਤੇ ਇਸ ਤਰ੍ਹਾਂ ਵੋਟਾਂ ਲੈਣ ਵਿਚ ਮੁਦਾਖਲਤ ਕੀਤੀ ਜਾਵੇਗੀ । ਇਹ ਸਰਕਾਰੀ ਮੁਦਾਖਲਤ ਹੋਵੇਗੀ । ਇਸ ਲਈ ਆਖਰ ਵਿਚ ਮੈਂ ਇਹ ਬੇਨਤੀ ਕਰਦਾ ਹਾਂ ਕਿ ਪੰਚਾਇਤਾਂ ਦੀਆਂ ਚੋਣਾਂ ਵਿਚ ਅਸੀਂ ਦੇਖਿਆ ਹੈ ਕਿ 300—400 ਵੋਟਾਂ ਬਾਹਰ ਤੋਂ ਬਣਵਾ ਕੇ ਦਾਖਲ ਕੀਤੀਆਂ ਗਈਆਂ ਅਤੇ ਇਨ੍ਹਾਂ ਪਿਛਲੀਆਂ ਚੋਣਾਂ ਵਿਚ ਪਟਵਾਰੀਆਂ ਅਤੇ ਹੋਰ ਸਰਕਾਰੀ ਅਫਸਰਾਂ ਨੇ ਮੁਦਾਖਲਤ ਕੀਤੀ ਹੈ । ਇਨ੍ਹਾਂ ਸਾਰੀਆਂ ਗਲਤ ਕਾਰਵਾਈਆਂ ਦੀ ਜਾਂਚ ਲਈ ਮੈਂ ਇਹ ਸੁਝਾਉ ਦਿਆਂਗਾ ਕਿ ਵਜ਼ੀਰ ਸਾਹਿਬ ਇਸ ਬਾਰੇ ਇਕ ਤਿੰਨ ਚਾਰ ਮੈਂਬਰਾਂ ਦਾ ਇਲੈਕਸ਼ਨ ਕਮਿਸ਼ਨ ਮੁਕੱਰਰ ਕਰ ਦੇਣ । ਮੈਂ ਮੰਨਦਾ ਹਾਂ ਕਿ ਇਲੈਕਸ਼ਨ ਪੈਟੀਸ਼ਨਾਂ ਪੈਂਡਿੰਗ ਹਨ ਅਤੇ ਹੋਰ ਵੀ ਗਲਾਂ ਹਨ ਪਰ ਇਹ ਕਮਿਸ਼ਨ ਜੇਕਰ ਮੁਕੱਰਰ ਕਰ ਦਿਤਾ ਜਾਵੇ ਤਾਂ ਉਹ ਇਸ ਸਾਰੀ ਗਲ ਦੀ ਸਰਵੇ ਕਰੇ ਅਤੇ ਇਹ ਫਾਈਡਿੰਗ ਦੇਵੇ ਕਿ ਸਰਕਾਰੀ ਮੁਦਾਲਖਤ ਕਿਸ ਹੱਦ ਤਕ ਹੋਈ ਹੈ । ਸੀ. ਅਮ. ਨੇ ਪਹਿਲਾਂ ਹੀ ਇਕ ਜਵਾਬ ਵਿਚ ਦਸਿਆ ਹੈ ਕਿ ਹਜ਼ਾਰਾਂ ਹੀ ਅਰਜ਼ੀਆਂ ਹਨ ਜੋ ਕੇਵਲ ਇਸ ਸਬੰਧ ਵਿਚ ਹੀ ਹਨ ਕਿ ਸਰਕਾਰੀ ਕਰਮਚਾਰੀਆਂ ਨੇ ਇਸ ਵਿਚ ਮੁਦਾਲਖਤ ਕੀਤੀ । ਤਿੰਨ ਚਾਰ ਬੰਦਿਆਂ ਦੀ ਕਮੇਟੀ ਮੁਕੱਰਰ ਕਰ ਦਿਉ ਤਾਂ ਜੋ ਉਹ ਸਰਵੇ ਕਰ ਲਵੇ ਕਿ ਕੀ ਚੋਣਾਂ ਜਾਇਜ਼ ਹੋਈਆਂ ਹਨ ਜਾਂ ਨਜਾਇਜ਼ । ਮੈਂ ਇਕ ਗਲ ਦੀ ਜ਼ਰੂਰ ਵਧਾਈ ਦਿੰਦਾ ਹਾਂ ਵਜ਼ੀਰ ਸਾਹਿਬ ਨੂੰ ਵੀ ਕਿ ਜਲੰਧਰ ਜ਼ਿਲ੍ਹੇ ਵਿਚ ਸਾਰੇ ਪੰਜਾਬ ਦੇ ਜ਼ਿਲ੍ਹਿਆਂ ਤੋਂ ਵਧ ਯੂਨਾਨੀਮਸ ਚੋਣਾਂ ਹੋਈਆਂ ਹਨ ।

**श्री हरिकिशन** : ग्रान ए प्वायंट ग्राफ ग्रार्डर, सर । चेयरमैन साहिब, कोरम नहीं है ।

*(Quorum Bells were rung)*

**ਚੌਧਰੀ ਦਰਸ਼ਨ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਵਜ਼ੀਰ ਸਾਹਿਬ ਅਗੇ ਬੇਨਤੀ ਕਰਾਂਗਾ ਕਿ ਜੋ ਇਹ ਤਿੰਨ ਚਾਰ ਤਜਵੀਜ਼ਾਂ ਮੈਂ ਇਨ੍ਹਾਂ ਦੇ ਸਾਹਮਣੇ ਰਖੀਆਂ ਹਨ ਉਨ੍ਹਾਂ ਤੇ ਦੁਬਾਰਾ ਗੌਰ ਕਰਨ ਅਤੇ ਜ਼ਰੂਰੀ ਅਮੈਂਡਮੈਂਟਸ ਲਿਆਉਣ ਜਾਂ ਇਸ ਬਿਲ ਨੂੰ ਵਾਪਸ

[ਚੌਧਰੀ ਦਰਸ਼ਨ ਸਿੰਘ]
ਲੈ ਕੇ ਫਿਰ ਰਿਜਨਲ ਕਮੇਟੀਆਂ ਨੂੰ ਭੇਜ ਦੇਣ ਤਾਂ ਜੋ ਉਸ ਤੇ ਵਿਚਾਰ ਹੋ ਸਕੇ ਅਤੇ ਪ੍ਰੀਸਾਈਜ਼ ਬਿਲ ਬਣਾ ਕੇ ਹਰ ਪਾਸੇ ਤੋਂ ਮੁਕੰਮਲ ਕਰਕੇ ਪੇਸ਼ ਕੀਤਾ ਜਾਵੇ ਤਾਂ ਜੋ ਕੋਈ ਲੈਕੂਨਾ ਨਾ ਰਹੇ।

**श्री बाबू दयाल शर्मा :** चेयरमैन साहिब, यह जो अमैंडिंग बिल पेश किया गया है.....

**ਸਰਦਾਰ ਲਛਮਣ ਸਿੰਘ ਗਿੱਲ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਤਾਂ ਇੰਨੀ ਅਰਜ਼ ਕਰਨੀ ਹੈ ਕਿ ਮੈਂ ਇਸ ਡੀਬੇਟ ਵਿਚ ਹਿੱਸਾ ਲੈਣਾ ਚਾਹੁੰਦਾ ਹਾਂ ਜੇਕਰ ਤੁਸੀਂ ਹੁਣ ਟਾਈਮ ਦੇ ਸਕੋ ਤਾਂ ਬਹੁਤ ਚੰਗਾ ਹੈ। ਮੈਂ ਹੋਰ 15 ਮਿੰਟਾਂ ਤਕ ਪਾਕਿਸਤਾਨ ਜਾਣਾ ਚਾਹੁੰਦਾ ਹਾਂ ਇਸ ਲਈ ਮੈਨੂੰ ਪਹਿਲਾਂ ਵਕਤ ਦੇ ਦਿਉ।

**ਸ੍ਰੀ ਚੇਅਰਮੈਨ :** ਤੁਹਾਨੂੰ ਪਤਾ ਹੀ ਹੈ ਕਿ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦਾ ਫੈਸਲਾ ਹੈ ਕਿ ਅਜ ਛੇ ਸੱਤ ਬਿਲ ਰਖੇ ਹੋਏ ਹਨ ਅਤੇ ਉਨ੍ਹਾਂ ਨੂੰ ਪਾਸ ਕਰਨਾ ਹੈ। (The hon. Member is aware of the decision of the Business Advisory Committee that all the six or seven Bills on the agenda for today have to be passed.)

**ਸਰਦਾਰ ਲੱਛਮਣ ਸਿੰਘ ਗਿੱਲ :** ਇਹ ਠੀਕ ਹੈ ਮੈਨੂੰ ਪਤਾ ਹੈ ਪਰ ਮੈਂ ਕਿਉਂਕਿ ਬਾਹਰ ਜਾਣਾ ਹੈ ਇਸ ਲਈ ਜੇਕਰ ਤੁਸੀਂ ਟਾਈਮ ਦੇ ਸਕੋ ਤਾਂ ਚੰਗਾ ਹੋਵੇਗਾ।

**श्री बाबू दयाल शर्मा :** जनाब मैं यह अर्ज़ कर रहा था..

**श्री सुरेन्द्र नाथ गौतम :** यह बिल बड़ा अहम है, इस पर थोड़ा थोड़ा वक्त सब को देना चाहिए। अभी गिल साहिब आए हैं और आपने उन्हें 15 मिन्ट बोलने के लिए अलाट कर दिए हैं। हम भी बोलना चाहते हैं इस लिए हमें भी मौका मिलना चाहिए ताकि हम भी इस पर गौर कर सकें।

**श्री बाबू दयाल शर्मा** (पटौदी) : चेयरमैन साहिब, यह जो अमैंडिंग बिल है मैं इसका समर्थन करता हूं। इस बिल के अन्दर जो पहली अमैंडमैंट है उस पर तो सब की इत्तफाक राए है कि पांच साल का अर्सा हो, गवर्नमैंट ने ठीक किया है और यह मुबारिकबाद की मुस्तहिक है।

अगली जो सैक्शन इंट्रोडिऊस की है उस पर इख्तलाफ राए है। आपोज़ीशन के और इस तरफ के कुछ मेम्बरों की राए भिन्न है। मुझे तुलसी दास जी का दोहा याद आया जिस का भाव यह है :—

जिन आदमियों के पास रोशनी है उन्हें जो प्रमार्थ में ऐक्सपीरियंस होता है उनकी ज़बान नहीं होती, और जिनके जुबान होती है उनका इस रास्ते से वास्ता नहीं।

यहां पर यह कहा गया कि डी. सी. को पावर्ज़ न दो और डायरैक्टर को दे दो। तो मैं यह पूछता हूं इन से कि डी० सी० और डायरैक्टर भी वज़ीर साहिब के हुकम के खिलाफ नहीं जा सकता। उनका हुकम जो हो वह दोनों मानेंगे फिर डी० सी० की जगह डायरैक्टर

को पावर्ज़ देने का क्या फ़ायदा । जो स्कीम के खिलाफ़ कार्यवाही करेगा वह डायरैक्टर भी गवर्नमैंट के पास भेजेगा । और डी.सी. हालात के मुताबिक फ़ैसला दे सकता है । इस लिए पावर्ज़ डी. सी. के पास ही रहनी चाहिएं ।

एक आनरेबल मैम्बर ने इस बात के खिलाफ़ तजवीज़ पेश की थी कि अगर उन के घर इस कलाज़ पर ऐक्शन के तौर पर पुलिस पहुंच जाती है तो उन की बहुत बेइज़्ज़ती होगी । मैं कहता हूं कि अगर उन के घर पर पुलिस पहुंच जाए और रिकार्ड किसी दूसरे के घर पहुंच जाये तो आप फिर क्या जवाब देंगे । अगर पुलिस मकान में दाखिल हो कर तलाशी न ले तो ऐसा भी हो सकता है कि छुपाया हुआ रिकार्ड किसी दूसरी जगह ले जाकर रखा जा सकता है । फिर इस के लिये क्या इलाज है । यह कहना कि बेइज़्ज़ती होगी इस लिए यह नहीं होना चाहिए, मुनासिब नहीं है । आपको तो मालूम है, क्योंकि आप तो उन लोगों में रहते हैं, जो जनता के नुमायदे होते हुए यह जानते हैं कि उन लोगों का क्या कैरेक्टर है । यह डर तो उसी को है जिस के दिल में कानून के खिलाफ़ कुछ करने का इरादा हो । जिन लोगों ने कानून की खिलाफ़ वरज़ी ही नहीं करनी उन को पुलिस का क्या डर है । इस लिये, चेयरमैन साहिब, जो लोग कानून की प्रवाह नहीं करते हैं उनके लिये सिवाय डंडा दिखाने के और कोई चारा नहीं है । जो लोग यह कहते हैं कि डायरेक्टर की बजाए इख़्तयार डिप्टी कमिश्नर को न दिया जाये मैं इस चीज़ के हक में भी नहीं हूं । मैं कहता हूं इस के लिये जो बुनयादी तौर पर हमारे सामने दिक्कतें आती हैं वह एक-एक करके मैं आपको ब्यान कर देना चाहता हूं । सब से पहले तो मैं यह कहूंगा कि गवर्नमैंट मशीनरी का नैशनल कैरेक्टर बनाया जाना चाहिए । हर शख्स अगर अपने फ़र्ज़ को पहचानते हुए अपनी ड्यूटी को अन्जाम दे तो कोई वजह नहीं कि इस नेशन के रोज़ाना के रूटीन में फ़र्क आये । जितनी सैक्रीफ़ाईसिज़ आज तक हम ने दी हैं यह डैमोक्रेटिक राईटस हासल करने के लिये ही तो दी हैं । अगर हम इस के मुताबिक काम नहीं करते तो हमारा नैशनल कैरेक्टर बनेगा किस तरह । बाज़ आफ़िसर जब कोई काम किसी डर में आकर करते हैं तो कहते हैं कि क्या करें इसमें हमारी रोटी का सवाल है । मैं कहता हूं डैमोक्रेटिक ढंग से अगर हम ने काम करना है तो हमें एक असूल को अपनाना होगा । जैसा डायरैक्टर है वैसा ही डिप्टी कमिश्नर है । हमारे लिये तो सब भाई भाई हैं, इस लिये मैं तो बेझिजक कहूंगा कि इस में किसी तरह का शक करने की बात क्या है आप उस की हमायत करें जो ठीक बात करे ।

**Mr. Chairman :** I would request the hon'ble Member, Sardar Lachhman Singh Gill, not to speak for more than 10 minutes as so many members are there who have still to speak.

**ਸਰਦਾਰ ਲਛਮਣ ਸਿੰਘ ਗਿੱਲ** (ਜਗਰਾਉਂ) : ਚੇਅਰਮੈਨ ਸਾਹਿਬ, ਮੇਰਾ ਇਹ ਰਾਈਟ ਹੈ ਕਿ ਮੈਂ ਇਸ ਬਿਲ ਤੇ ਭਾਵੇਂ ਤਿੰਨ ਦਿਨ ਤਿੰਨ ਰਾਤਾਂ ਤਕ ਬੋਲਦਾ ਚਲਿਆ ਜਾਵਾਂ ਬਸ਼ਰਤੇ ਕਿ ਮੈਂ ਰੈਪੀਟੀਸ਼ਨ ਨਾ ਕਰਾਂ ।

**ਸ੍ਰੀ ਚੇਅਰਮੈਨ** : ਆਨਰੇਬਲ ਮੈਂਬਰ ਨੂੰ ਜੋ ਫੈਸਲਾ ਬਿਜ਼ਨੈੱਸ ਐਡਵਾਈਜ਼ਰੀ ਕਮੇਟੀ ਨੇ ਕੀਤਾ ਹੈ ਉਸ ਦਾ ਪਤਾ ਹੈ। (The hon. Member is fully aware of the decision of the Business Advisory Committee.)

**ਸਰਦਾਰ ਲਛਮਣ ਸਿੰਘ ਗਿੱਲ** : ਚੇਅਰਮੈਨ ਸਾਹਿਬ, ਠੀਕ ਹੈ ਕੁਝ ਫੈਸਲਾ ਹੋਇਆ । ਲੇਕਿਨ ਮੇਰਾ ਇਹ ਰਾਈਟ ਹੈ ਕਿ ਮੈਂ ਆਪਣੇ ਵੋਟਰਜ਼ ਦੇ ਕਾਜ਼ ਨੂੰ ਵਧ ਤੋਂ ਵਧ ਦਲੀਲਾਂ ਨਾਲ

[ਸਰਦਾਰ ਲਛਮਣ ਸਿੰਘ ਗਿੱਲ]

ਪ੍ਰਟ ਕਰਾਂ । ਜਿਥੋਂ ਤਕ ਇਸ ਬਿਲ ਦਾ ਤੁਅੱਲੁਕ ਹੈ ਮੈਂ ਇਸ ਦੀ ਇਕ ਸਿਰੇ ਤੋਂ ਲੈ ਕੇ ਦੂਸਰੇ ਸਿਰੇ ਤਕ ਮੁਖਾਲਫਤ ਕਰਦਾ ਹਾਂ । ਡੈਮੋਕਰੇਸੀ ਦਾ ਸਹੀ ਮਾਇਨਾ ਇਹੋ ਹੈ ਕਿ ਪਾਵਰ ਨੂੰ ਡੀਸੈਂਟ੍ਰੇਲਾਈਜ਼ ਕੀਤਾ ਜਾਵੇ । ਇਹ ਲਫਜ਼ ਮੇਰੇ ਨਹੀਂ ਇਹ ਸਾਡੇ ਪ੍ਰਾਈਮ ਮਨਿਸਟਰ ਦਾ ਕਹਿਣਾ ਹੈ ਜਿਸ ਨੇ ਇਥੇ ਪੰਚਾਇਤ ਰਾਜ ਲਾਗੂ ਕਰਨ ਵੇਲੇ ਕਹੇ । ਦੇਸ਼ ਦੀ ਅਜ਼ਾਦੀ ਦਾ ਮਤਲਬ ਇਹ ਨਹੀਂ ਕਿ ਕੋਈ ਪਾਵਰ ਚਲੇ ਹੀ ਨਾ । ਜੇ ਅੰਗਰੇਜ਼ ਨੂੰ ਇਸ ਦੇਸ ਵਿਚੋਂ ਕਢਿਆ ਤਾਂ ਉਹ ਇਸ ਲਈ ਕਿ ਉਹ ਇਸ ਮੁਲਕ ਦੇ ਹਿਤਾਂ ਦੇ ਖਿਲਾਫ ਸੀ । ਅਗਰ ਹੁਣ ਡੈਮੋਕਰੇਸੀ ਦੇ ਨਾਉਂ ਤੇ ਹੋਈ ਪਾਰਟੀ ਇਕੋ ਹੀ ਧੜੇ ਦੇ ਆਦਮੀਆਂ ਨੂੰ ਕੁਚਲਣ ਦਾ ਯਤਨ ਕਰੇ ਤਾਂ ਮੈਂ ਸਮਝਦਾ ਹਾਂ ਕਿ ਇਹ ਚੀਜ਼ ਇਸ ਦੇਸ਼ ਦੇ ਕੰਸਟੀਚਿਊਸ਼ਨ ਦੇ ਵਿਰੁਧ ਹੈ । ਕਿਸੇ ਅੱਛੇ ਡੈਮੋਕਰੇਟਿਕ ਦੇਸ਼ ਦੀ ਪਹਿਚਾਣ ਇਹੋ ਹੁੰਦੀ ਹੈ ਕਿ ਵਧ ਤੋਂ ਵਧ ਪਾਵਰ ਲੋਕਾਂ ਨੂੰ ਦਿਤੀ ਜਾਵੇ । (ਕੋਰਮ ਲਈ ਘੰਟੀ ਵਜਾਈ ਗਈ । ਕੁਝ ਮੈਂਬਰਜ਼ ਦੇ ਆਉਣ ਤੇ ਫੇਰ ਕਾਰਵਾਈ ਸ਼ੁਰੂ ਹੋਈ)

ਮੈਂ ਅਰਜ਼ ਕਰ ਰਿਹਾ ਸੀ ਕਿ ਗਵਨਮੈਂਟ ਦਾ ਇਹ ਫਰਜ਼ ਹੈ, ਜਿਹੜੀ ਪਾਵਰ ਅਜ ਗਵਰਨਮੈਂਟ ਦੇ ਹੱਥ ਵਿਚ ਹੈ, ਸਾਡਾ ਫਰਜ਼ ਹੈ ਕਿ ਇਹ ਵਧ ਤੋਂ ਵਧ ਲੋਕਾਂ ਦੇ ਹੱਥਾਂ ਵਿਚ ਚਲੀ ਜਾਵੇ । ਇਸ ਪਾਵਰ ਨੂੰ ਫੈਲਾਉਣ ਵਾਸਤੇ ਪੰਚਾਇਤਾਂ ਇਕ ਬੇਹਤਰੀਨ ਜ਼ਰੀਆਂ ਹਨ । ਲੋਕਰਾਜ ਨੂੰ ਫੈਲਾਉਣ ਵਾਸਤੇ ਹਰ ਸ਼ਹਿਰੀ ਦਾ ਇਹ ਫਰਜ਼ ਹੈ ਕਿ ਡੈਮੋਕਰੇਸੀ ਨੂੰ ਚਲਾਉਣ ਵਾਸਤੇ ਪੰਚਾਇਤਾਂ ਨੂੰ ਮਜ਼ਬੂਤ ਕਰੇ । ਇਹ ਸਾਡਾ ਬੇਸਿਕ ਅਸੂਲ ਹੈ, ਇਸੇ ਲਈ ਮੈਂ ਇਸ ਬਿਲ ਨੂੰ ਅਹਿਮੀਅਤ ਦਿੰਦਾ ਹਾਂ, ਅਤੇ ਮੈਂ ਆਪਣਾ ਫਰਜ਼ ਸਮਝਦਾ ਹਾਂ ਇਸ ਦੇ ਹਰ ਪਹਿਲੂ ਤੇ ਵਿਚਾਰ ਕਰਦਾ ਹੋਇਆ ਮੈਂ ਆਪਣਾ ਨੁਕਤਾ ਨਜ਼ਰ ਤੁਹਾਡੇ ਸਾਹਮਣੇ ਰੱਖਾਂ । ਪਹਿਲੀ ਗਲ ਜਿਸ ਦੇ ਮੈਂ ਖਿਲਾਫ ਹਾਂ ਉਹ ਇਹੋ ਹੈ ਕਿ ਜਿਹੜੀ ਇਲੈਕਸ਼ਨਾਂ ਦਾ ਪੀਰੀਅਡ ਹੈ 3 ਸਾਲ ਦੀ ਬਜਾਏ 5 ਸਾਲ ਕੀਤਾ ਜਾ ਰਿਹਾ ਹੈ, ਇਹ ਡੈਮੋਕਰੇਟਿਕ ਅਸੂਲਾਂ ਦੇ ਖਿਲਾਫ ਹੈ । ਜੇਕਰ ਪੰਚਾਇਤ ਰਾਜ ਦੀ ਹਿਸਟਰੀ ਨੂੰ ਵੇਖਿਆ ਜਾਵੇ ਤਾਂ ਇਹ ਰਵਾਇਤ ਇਸ ਗਲ ਦੀ ਗਵਾਹ ਹੈ ਕਿ ਪੰਚਾਇਤਾਂ ਬਣਾਉਣ ਵਿਚ ਡੈਮੋਕਰੇਟਿਕ ਢੰਗ ਦੇ ਖਿਲਾਫ ਡਿਕਟੇਟਰਸ਼ਿਪ ਦੇ ਅਸੂਲਾਂ ਦੀ ਜ਼ਿਆਦਾ ਵਰਤੋਂ ਕੀਤੀ ਗਈ ਹੈ । ਪ੍ਰੇਮ ਭਾਵ ਲੋਕਾਂ ਵਿਚ ਲਿਆਉਣ ਦੀ ਬਜਾਏ ਧੜੇ ਬੰਦੀ ਦਾ ਆਗਾਜ਼ ਕੀਤਾ ਗਿਆ ਹੈ । ਅਸੀਂ ਖੁਦ ਵੇਖਿਆ ਹੈ ਕਿ ਉਨ੍ਹਾਂ ਸਰਕਾਰੀ ਅਫਸਰਾਂ ਨੇ ਜਿਨ੍ਹਾਂ ਨੂੰ ਇਨ੍ਹਾਂ ਡੈਮੋਕਰੇਟਿਕ ਅਸੂਲਾਂ ਨੂੰ ਚਲਾਉਣ ਲਈ ਲਾਇਆ ਗਿਆ, ਇਨ੍ਹਾਂ ਇਲੈਕਸ਼ਨਾਂ ਕਰਾਉਣ ਵਾਲਿਆਂ ਨੇ ਇਨ੍ਹਾਂ ਦਿਨਾਂ ਵਿਚ ਬੇਇੰਤਹਾ ਸ਼ਰਾਬ ਦਾ ਇਸਤੇਮਾਲ ਕੀਤਾ ਹੈ, ਰਿਸ਼ਵਤਾਂ ਲਈਆਂ ਹਨ ਅਤੇ ਇਸ ਤਰ੍ਹਾਂ ਦੀਆਂ ਗਲਾਂ ਕੀਤੀਆਂ ਹਨ ਜਿਨ੍ਹਾਂ ਨੂੰ ਵੇਖ ਕੇ ਸ਼ਰਮ ਵੀ ਘੁੰਡ ਕੱਢ ਕੇ ਖੜੀ ਹੋ ਜਾਂਦੀ ਹੈ । ਇਤਨਾ ਗਲਤ ਰਵੱਈਆ ਇਨ੍ਹਾਂ ਨੇ ਇਖਤਿਆਰ ਕੀਤਾ ਹੈ । ਇਸ ਲਈ ਇਸ ਤਰ੍ਹਾਂ ਦੀਆਂ ਕਾਰਵਾਈਆਂ ਨਾਲ ਜਿਹੜੇ ਪੰਚਾਇਤਾਂ ਵਿਚ ਨੁਮਾਇੰਦੇ ਲਿਆਂਦੇ ਗਏ ਹਨ, ਮੈਂ ਸਮਝਦਾ ਹਾਂ ਕਿ ਇਹ ਮਿਆਦ 5 ਸਾਲ ਦੀ ਬਜਾਏ 3 ਸਾਲ ਹੀ ਰਹਿਣੀ ਚਾਹੀਦੀ ਹੈ ਕਿਉਂਕਿ ਲੋਕ ਇਨ੍ਹਾਂ ਤੋਂ ਛੇਤੀ ਤੋਂ ਛੇਤੀ ਛੁਟਕਾਰਾ ਚਾਹੁੰਦੇ ਹਨ । ਫਿਰ ਮੈਂ ਇਸ ਕਰਕੇ ਵੀ ਖਿਲਾਫ ਹਾਂ ਕਿ ਲੋਕਾਂ ਕੋਲੋਂ ਵੋਟ ਲਏ ਔਰ ਇਸ ਬੇਸਿਜ਼ ਤੇ ਲਏ ਕਿ ਇਸਦੀ ਉਮਰ ਤਿੰਨ ਸਾਲ ਹੋਵੇਗੀ । ਲੇਕਿਨ ਹੁਣ ਗੌਰਮਿਟ 5 ਸਾਲ ਮਿਆਦ ਕਰਨ ਲਗੀ ਹੈ, ਇਹ ਲੋਕਾਂ ਨਾਲ ਧੋਖਾ ਹੈ ਇਸ ਲਈ ਮੈਂ ਚਾਹੁੰਦਾ ਹਾਂ ਕਿ 5 ਸਾਲ ਕਰਨ ਦੀ ਬਜਾਏ 3 ਸਾਲ ਹੀ ਰਹੇ ।

12.00 noon

ਫਿਰ, ਚੇਅਰਮੈਨ ਸਾਹਿਬ, ਦੂਜੀ ਗਲ ਇਹ ਹੈ ਕਿ ਕੁਝ ਲੋਕ ਇਨ੍ਹਾਂ ਦੇ ਮੁਤਾਬਿਕ ਦੂਜਿਆਂ ਨੂੰ ਚਾਰਜ ਨਹੀਂ ਦਿੰਦੇ, ਇਨ੍ਹਾਂ ਦਾ ਕਾਰਣ ਇਹ ਹੈ ਕਿ ਇਹ ਸਹੀ ਲੋਕ ਨਹੀਂ ਚੁਣ ਸਕੇ । ਇਨ੍ਹਾਂ

ਨੇ ਇਹ ਜਿਹੜੀ ਜਮਹੂਰੀਅਤ ਬਣਾਈ ਹੈ, ਉਹ ਸਿਰਫ ਆਪਣੇ ਟੋਲੇ ਵਾਸਤੇ ਹੀ ਰਖੀ ਹੈ । ਇਨ੍ਹਾਂ ਨੂੰ ਚਾਹੀਦਾ ਹੈ ਕਿ ਲੋਕਾਂ ਵਿਚ ਸੈਨਸ ਆਫ ਰਿਸਪੌਂਸੀਬਿਲਟੀ ਪੈਦਾ ਕਰਨ।

**ਸਰਦਾਰ ਗੁਰਦਰਸ਼ਨ ਸਿੰਘ** : ਚੇਅਰਮੈਨ ਸਾਹਿਬ, ਜਿਹੜੀ ਗੱਲ ਇਹ ਕਹਿ ਰਹੇ ਹਨ, ਇਹ ਇਨਫਰਕਚੁਅਸ ਹੈ ਕਿਉਂਕਿ ਜ਼ਿਲਾ ਪਰੀਸ਼ਦ ਬਿਲ ਪਾਸ ਹੋ ਗਿਆ ਹੈ ।

**ਸਰਦਾਰ ਲਛਮਣ ਸਿੰਘ ਗਿੱਲ** : ਚੇਅਰਮਨ ਸਾਹਿਬ, ਇਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਇਸ ਦੀ ਇਕ ਕਲਾਜ਼ ਹੋਰ ਹੈ ।

**Pandit Chiranji Lal Sharma :** On a point of order, Sir. May I know whether it is the function of an hon. Member of this House to reply to a Point of Order raised by another Member of this House ? Secondly, Sir, my friend, Sardar Gurdarshan Singh, has raised a Point of Order to the effect that the arguments being advanced by Sardar Lachhman Singh Gill are infructuous in so far as the same relate to the Punjab Panchayat Samitis and Zila Parishads (Amendment) Bill, which has already been passed. To say that the bill, which has been passed, cannot be referred to, is not tenable. In this, I differ from my friend.

**ਸ੍ਰੀ ਚੇਅਰਮੈਨ** : ਇਹ ਇੰਡੀਪੈਂਡੈਂਟ ਬਿਲ ਹੈ, ਇਸ ਲਈ ਇਹ ਬਹਿਸ ਕਰ ਸਕਦੇ ਹਨ । (This is an independent bill and therefore it can be discussed.)

**ਸਰਦਾਰ ਲਛਮਣ ਸਿੰਘ ਗਿੱਲ** : ਇਹ ਠੀਕ ਹੈ । ਇਸ ਤੇ ਬਹਿਸ ਹੋ ਸਕਦੀ ਹੈ ....

**श्री सागर राम गुप्ता :** जिस मिनिस्टर ने इस बिल को पाइलट किया हो और वह यहां ना हो तो क्या उस पर बहस हो सकती है ?

**ਸ੍ਰੀ ਚੇਅਰਮੈਨ :** ਬਹਿਸ ਹੋ ਸਕਦੀ ਹੈ । (It can be discussed.)

**ਸਰਦਾਰ ਲਛਮਣ ਸਿੰਘ ਗਿਲ** : ਮੈਂ ਜਨਾਬ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਬੰਦਿਆਂ ਵਿਚ ਸੈਂਸ ਆਫ ਰਿਸਪੌਂਸਿਬਿਲਿਟੀ ਪੈਦਾ ਕੀਤੀ ਜਾਏ, ਤਾਂ ਹੀ ਦੇਸ਼ ਤਰੱਕੀ ਕਰ ਸਕਦਾ ਹੈ । ਮੈਂ ਇਸ ਗੱਲ ਦੀ ਹਾਮੀ ਨਹੀਂ ਕਿ ਜ਼ਿੰਮੇਦਾਰ ਲੋਕਾਂ ਦੇ ਘਰ ਸਰਚ ਕੀਤੇ ਜਾਣ ਔਰ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਏ । ਪਤਾ ਨਹੀਂ ਕਿਸ ਕਿਸਮ ਦੇ ਬਿਲ ਬਣਾਏ ਜਾਂਦੇ ਹਨ । ਕੀ ਡਿਪਾਰਟਮੈਂਟ ਬਿਲ ਬਣਾਉਂਦਾ ਹੈ ਜਿਸ ਨੂੰ ਮਿਨਿਸਟਰ ਕਦੇ ਪੜ੍ਹਨ ਦੀ ਖੇਚਲ ਨਹੀਂ ਕਰਦਾ । ਫਿਰ ਇਸ ਦੇ ਵਿਚ ਲਿਖਿਆ ਹੈ ਕਿ ਫਰਸਟ ਕਲਾਸ ਮੈਜਿਸਟਰੇਟ ਦੇ ਕੋਲ ਪੇਸ਼ ਕੀਤੇ ਜਾਣਗੇ । ਉਹ ਕੀ ਕਰੇਗਾ? ਜਿਸ ਤਰ੍ਹਾਂ ਦੇ ਗਲੇ ਹੋਣਗੇ, ਉਸੇ ਤਰ੍ਹਾਂ ਦੇ ਰੱਸੇ ਲਪੇਟੇਗਾ । ਫਿਰ ਉਹ 2000 ਰੁਪਏ ਤਕ ਜੁਰਮਾਨਾ ਕਰ ਸਕਦਾ ਹੈ, ਇਸ ਤੋਂ ਵੱਡੀ ਹਿਮਾਕਤ ਹੋਰ ਕੀ ਹੋ ਸਕਦੀ ਹੈ ? ਇਥੇ ਇਹ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਡੈਮੋਕ੍ਰੈਸੀ ਨੂੰ ਡੰਡੇ ਦੇ ਜ਼ੋਰ ਚਲਾਇਆ ਜਾਵੇ, ਇਹ ਨਹੀਂ ਹੋਣਾ ਚਾਹੀਦਾ । ਇਹ ਜੁਰਮਾਨੇ ਔਰ ਕੈਦ ਇਕ ਬਦਨੁਮਾ ਦਾਗ ਹੈ ਉਨ੍ਹਾਂ ਲੋਕਾਂ ਦੇ ਉੱਤੇ ਜਿਹੜੇ ਕਿ ਡੈਮੋਕ੍ਰੈਸੀ ਨੂੰ ਚਲਾਉਣ ਲਈ ਲਾਏ ਹਨ । ਮੇਰੀ ਰਾਏ ਹੈ ਕਿ ਇਹ ਦੋਵੇਂ ਗੱਲਾਂ ਇਸ ਵਿਚੋਂ ਡੀਲੀਟ ਕਰ ਦੇਣੀਆਂ ਚਾਹੀਦੀਆਂ ਹਨ । ਜੋ ਪਾਵਰ ਡਿਸਟ੍ਰਿਕਟ ਮੈਜਿਸਟਰੇਟ ਨੂੰ ਦੇਣੀ ਹੈ, ਉਹ ਮੈਂ ਸਮਝਦਾ ਹਾਂ ਕਿ ਇਕ ਬੜੀ ਭਾਰੀ ਸਲਰ ਹੈ। ਸਾਡੇ ਮੈਂਬਰਾਂ ਦੀ ਰਾਏ ਹੈ, ਔਰ ਲੋਕ ਸਭਾਂ ਅਤੇ ਰਾਜ ਸਭਾ ਦੇ ਮੈਂਬਰਾਂ ਦੀ ਵੀ ਇਹ ਰਾਏ ਹੈ ਕਿ ਅਗਰ ਡੈਮੋਕ੍ਰੈਸੀ ਦੀ ਬੁਨਿਆਦ ਕੋਈ ਹਨ, ਤਾਂ ਉਹ ਪੰਚ ਔਰ ਸਰਪੰਚ ਹਨ।

[ਸਰਦਾਰ ਲਛਮਣ ਸਿੰਘ ਗਿਲ]

(At this stage, Sardar Gurnam Singh a Member of the panel of Chairmen, occupied the chair) । ਪੰਚਾਂ ਅਤੇ ਸਰਪੰਚਾਂ ਦੇ ਨਾਲ ਜ਼ਿਲਿਆਂ ਦੇ ਵਿਚ ਕੀ ਸਲੂਕ ਹੁੰਦਾ ਹੈ। ਹੁਣ ਤਕ ਹਰ ਪੁਲੀਸ ਅਫਸਰ ਅਤੇ ਖਾਸ ਕਰਕੇ ਡਿਸਟ੍ਰਿਕਟ ਮੈਜਿਸਟਰੇਟ ਇਨ੍ਹਾਂ ਨੂੰ ਆਪਣੇ ਟਾਊਟ ਸਮਝਦੇ ਹਨ ਤਾਕਿ ਜਦੋਂ ਵੀ ਇਹ ਪਿੰਡਾਂ ਦੇ ਵਿਚ ਜਾਣ ਤਾਂ ਉਹ ਇਨ੍ਹਾਂ ਨੂੰ ਦੁਆ ਸਲਾਮ ਕਰਨ, ਮੁਰਗੇ ਤਿਆਰ ਕਰਕੇ ਹਾਜ਼ਰ ਕਰਨ ਅਤੇ ਰਿਸ਼ਵਤਾਂ ਦਿਵਾਉਣ ਵਿਚ ਮਦਦ ਕਰਨ ।

**ਸ਼੍ਰੀ ਸਾਗਰ ਰਾਮ ਗੁਪਤਾ :** ਚੇਅਰਮੈਨ ਸਾਹਿਬ, ਕੀ ਗਿਲ ਸਾਹਿਬ ਰੈਲੇਵੈਂਟ ਬੋਲ ਰਹੇ ਹਨ?

**ਸਰਦਾਰ ਲਛਮਣ ਸਿੰਘ ਗਿੱਲ :** ਹਾਂ ਜੀ, ਮੈਂ ਠੀਕ ਬੋਲ ਰਿਹਾ ਹਾਂ । ਮੈਂ ਜਿਨ੍ਹਾਂ ਡਿਸਟ੍ਰਿਕਟ ਮੈਜਿਸਟਰੇਟਾਂ ਨੂੰ ਪਾਵਰ ਦਿੱਤੀ ਜਾ ਰਹੀ ਹੈ ਉਨ੍ਹਾਂ ਦੇ ਅਹਿਮਾਲ ਨਾਮੇ ਦਸ ਰਿਹਾ ਸੀ । ਮੈਂ ਇਹ ਕਹਿ ਰਿਹਾ ਸੀ ਕਿ ਤੁਹਾਡੇ ਡਿਸਟ੍ਰਿਕਟ ਮੈਜਿਸਟਰੇਟ ਪੰਚਾਇਤਾਂ ਦੇ ਬਾਰੇ ਕੀ ਰਾਏ ਰਖਦੇ ਹਨ ।

**Pandit Chiranji Lal Sharma :** On a Point of Order, Sir. The hon. Member, Sardar Lachhman Singh Gill, has been referring to the words "Deputy Commissioner" as "District Magistrate" while speaking on the Bill. Is he justified in doing so, because the words "District Magistrate" have nowhere been mentioned in this Bill ?

**Mr. Chairman** (Sardar Gurnam Singh) : The words "District Magistrate" has become very common ; that is why he has used it as such.

**ਸਰਦਾਰ ਲਛਮਣ ਸਿੰਘ ਗਿੱਲ :** ਮੇਰਾ ਮਤਲਬ ਡਿਪਟੀ ਕਮਿਸ਼ਨਰ ਹੀ ਹੈ । ਮੈਂ ਅਰਜ਼ ਕਰ ਰਿਹਾ ਸੀ ਕਿ ਪੰਜਾਬ ਦੇ ਇਤਹਾਸ ਦੇ ਵਿਚ ਜਦੋਂ ਦੀਆਂ ਪੰਚਾਇਤਾਂ ਬਣੀਆਂ ਹਨ, ਹਾਲਾਤ ਇਸ ਗਲ ਦੇ ਗਵਾਹ ਹਨ ਕਿ ਅਜ ਤਕ ਜਿਸ ਵਕਤ ਚੁਣਾਉ ਖਤਮ ਹੋ ਜਾਂਦੇ ਹਨ ਉਸ ਤੋਂ ਬਾਅਦ ਐਗਜ਼ੈਕਟਿਵ ਅਥਾਰੇਟੀਜ਼ ਪੰਚਾਂ ਨੂੰ ਆਪਣੀ ਚਾਪਲੋਸੀ ਲਈ, ਪਿੰਡਾਂ ਦੇ ਵਿਚ ਦੰਗੇ ਫਸਾਦ ਕਰਾਉਣ ਲਈ ਅਤੇ ਉਨ੍ਹਾਂ ਦੀ ਮਾਰਫਤ ਰਿਸ਼ਵਤਾਂ ਲੈਣ ਲਈ ਇਸਤੇਮਾਲ ਕਰਦੇ ਹਨ । ਇਕ ਧੜੇ ਦਾ ਰਾਜ ਕਾਇਮ ਰਖਣ ਲਈ ਜਦੋਂ ਜਨਰਲ ਚੋਣਾਂ ਹੁੰਦੀਆਂ ਹਨ ਤਾਂ ਉਨ੍ਹਾਂ ਤੋਂ ਵੋਟਾਂ ਲੈਣ ਲਈ ਲੋਕਾਂ ਤੇ ਨਾਜਾਇਜ਼ ਦਬਾਉ ਪਵਾਏ ਜਾਂਦੇ ਹਨ । ਕਾਂਗਰਸੀ ਬੈਂਚਾਂ ਤੇ ਬੈਠੇ ਮੈਂਬਰ ਸਾਹਿਬ ਨੇ ਜਿਹੜੀ ਤਕਰੀਰ ਕੀਤੀ ਹੈ ਉਨ੍ਹਾਂ ਦੀ ਸਪੀਚ ਦੇ ਵਿਚੋਂ ਮੈਨੂੰ ਹੈਂਕੜਸ਼ਾਹੀ ਦੀ ਬੂ ਆਈ ਹੈ । ਉਨ੍ਹਾਂ ਨੇ ਕਿਹਾ ਕਿ ਭਲਾ ਇਹ ਹੋ ਸਕਦਾ ਹੈ ਕਿ ਡਾਇਰੈਕਟਰ ਵਜ਼ੀਰ ਦੇ ਖਿਲਾਫ ਕਿਸੇ ਗਲ ਦੀ ਜੁਰਅਤ ਕਰੇ, ਭਲਾ ਇਹ ਹੋ ਸਕਦਾ ਹੈ ਕਿ ਡਿਪਟੀ ਕਮਿਸ਼ਨਰ ਵਜ਼ੀਰਾਂ ਦੇ ਖਿਲਾਫ ਕੋਈ ਗਲ ਕਰਨ ਦੀ ਜੁਰਅਤ ਕਰੇ । ਅਸਲ ਵਿਚ ਉਨ੍ਹਾਂ ਨੇ ਇਹ ਗਲ ਕਹਿ ਕੇ ਜੋ ਕੁਝ ਮੈਂ ਕਹਿਣਾ ਚਾਹੁੰਦਾ ਸੀ ਉਸ ਦੀ ਸਪੋਰਟ ਕੀਤੀ ਹੈ । ਮੈਂ ਇਹ ਕਹਿੰਦਾ ਹਾਂ ਕਿ ਜਿਹੜੇ ਸਰਕਾਰੀ ਅਫਸਰ ਹਨ ਉਹ ਹਕੀਕਤ ਵਿਚ ਪਬਲਿਕ ਸਰਵੈਂਟਸ ਹਨ । ਉਨ੍ਹਾਂ ਦੀ ਇਹ ਜ਼ਿੰਮੇਵਾਰੀ ਹੈ ਕਿ ਜਿਹੜਾ ਕਾਨੂੰਨ ਏਥੇ ਬਣੇ ਉਸ ਤੇ ਉਹ ਅਮਲ ਕਰਵਾਉਣ, ਅਗਰ ਮਨਿਸਟਰ ਕੋਈ ਬੇਕਾਇਦਗੀ ਕਰੇ ਤਾਂ ਉਸ ਦੇ ਹਥਕੜੀ ਲਾ ਸਕਣ ਔਰ ਜੇ ਕੋਈ ਕਾਂਗਰਸੀ ਮੈਂਬਰ ਖ਼ਰਾਬੀ ਕਰੇ ਤਾਂ ਉਸ ਨੂੰ ਪਕੜ ਸਕਣ । ਇਹ ਨਹੀਂ ਹੋਣਾ ਚਾਹੀਦਾ ਕਿ ਉਹ ਹਕੂਮਤ ਦੇ ਹੱਥਾਂ ਵਿਚ ਟੂਲ ਬਣੇ ਰਹਿਣ । ਏਥੇ ਚਾਹੇ ਕਿਸੇ ਵੀ ਪਾਰਟੀ ਦੀ ਹਕੂਮਤ ਆ ਜਾਵੇ ਅਫਸਰਾਂ ਕੋ ਨੂੰ ਆਪਣਾ ਫਰਜ਼ ਨਿਰਪੱਖ ਤਰੀਕੇ ਦੇ ਨਾਲ ਨਿਭਾਉਣਾ ਚਾਹੀਦਾ ਹੈ ।ਉਹ ਇਸ ਲਿਹਾਜ਼ ਨਾਲ ਇੰਡੀਪੈਂਡੈਂਟ ਲੋਕ ਹਨ, ਉਨ੍ਹਾਂ ਦੇ ਕੰਮ ਦੇ ਵਿਚ ਕੋਈ ਵੀ ਕਿਸੇ ਪਾਸੇ ਤੋਂ ਦਖਲ ਨਹੀਂ ਹੋਣਾ ਚਾਹੀਦਾ । ਇਹ ਹੋਣਾ ਚਾਹੀਦਾ ਹੈ ਕਿ

ਜੋ ਰੂਲ ਕਹਿਣ ਉਸ ਦੇ ਮੁਤਾਬਿਕ ਉਹ ਆਪਣਾ ਫਰਜ਼ ਨਿਭਾਈ ਜਾਣ । ਲੇਕਿਨ, ਚੇਅਰਮੈਨ ਸਾਹਿਬ, ਪੰਜਾਬ ਦੇ ਵਿਚ ਜਿਤਨੀ ਵੀ ਐਗਜ਼ੈਕਟਿਵ ਹੈ ਉਹ ਗੌਰਮੈਂਟ ਦੇ ਹੱਥਾਂ ਵਿਚ ਪਪਟ ਬਣੀ ਹੋਈ ਹੈ ਔਰ ਗੌਰਮੈਂਟ ਦੇ ਇਸ਼ਾਰੇ ਦੇ ਮੁਤਾਬਿਕ ਉਹ ਲੋਕਾਂ ਲਈ ਤਕਲੀਫ਼ਾਂ ਪੈਦਾ ਕਰਦੇ ਹਨ । ਇਹੋ ਤਾਂ ਸਾਡਾ ਇਲਜ਼ਾਮ ਹੈ ਜਿਹੜਾ ਅਸੀਂ ਇਨ੍ਹਾਂ ਤੇ ਲਾਉਂਦੇ ਹਾਂ । ਡਾਇਰੈਕਟਰ ਦੇ ਬਾਰੇ ਤਾਂ ਮੇਰੀ ਰਾਏ ਹੈ ਕਿ ਉਹ ਐਗਜ਼ੈਕਟਿਵ ਹੈਡ ਹੈ ਭੀ ਤਾਂ ਨਾਮੀਨਲ ਹੈ ਔਰ ਉਸ ਦੇ ਜ਼ਿੰਮੇ ਇਕ ਬੜਾ ਮੁਤਬੱਰਕ ਕੰਮ ਹੈ । ਉਹ ਪੰਚਾਇਤਾਂ ਦੇ ਵਿਚ ਸੈਂਸ ਆਫ ਰਿਸਪਾਂਸੀਬਿਲਿਟੇ ਲਿਆਉਂਦਾ ਹੈ, ਉਸ ਦਾ ਕੰਮ ਹੈ ਪੰਚਾਂ ਨੂੰ ਦਸਣਾ ਕਿ ਤੁਸੀਂ ਪੰਚਾਇਤਾਂ ਦੇ ਕੰਮ ਨੂੰ ਚੰਗੀ ਤਰ੍ਹਾਂ ਚਲਾਉਣਾ ਹੈ । ਪਰ ਜਿਹੜਾ ਮੇਰਾ ਦੋਸਤ ਕਾਂਗਰਸੀ ਬੈਂਚਾਂ ਤੋਂ ਬੋਲਿਆ ਹੈ ਉਨ੍ਹਾਂ ਦਾ ਦਿਮਾਗ ਮੈਨੂੰ ਸ਼ਾਹ ਜਹਾਨ ਵਾਲਾ ਜਾਪਦਾ ਹੈ। ਉਹ ਇਕ ਐਸੇ ਧੜੇ ਨਾਲ ਸਬੰਧ ਰਖਦਾ ਹੈ ਜਿਹਦੇ ਲਈ ਕਾਨੂੰਨ ਨੂੰ ਤੋੜਨਾ, ਸਗੋਂ ਉਸ ਦੀ ਮਿੱਟੀ ਪਲੀਤ ਕਰਨਾ, ਮਾਮੂਲੀ ਬਾਤ ਹੈ । ਪਹਿਲੇ ਜੇ ਕਿਸੇ ਨੂੰ ਸਸਪੈਂਡ ਕਰਨਾ ਹੁੰਦਾ ਸੀ ਤਾਂ ਡਿਪਟੀ ਕਮਿਸ਼ਨਰ ਡਾਇਰੈਕਟਰ ਨੂੰ ਪੁਛਦਾ ਹੁੰਦਾ ਸੀ । ਮਗਰ ਹੁਣ ਜਿਹੜੀ ਤੁਸੀਂ ਡਿਪਟੀ ਕਮਿਸ਼ਨਰ ਨੂੰ ਪਾਵਰ ਦੇ ਰਹੇ ਹੋ ਇਸ ਦੇ ਨਾਲ ਸੂਬੇ ਦੇ ਵਿਚ ਜ਼ਬਰਦਸਤ ਪਰੋਟੈਸਟ ਹੋਵੇਗੀ ਔਰ ਮੈਂ ਇਹ ਵਾਰਨਿੰਗ ਦੇਣੀ ਚਾਹੁੰਦਾ ਹਾਂ ਕਿ ਅਸੀਂ ਬਾਹਰ ਜਾ ਕੇ ਇਸ ਚੀਜ਼ ਦੀ ਸਖ਼ਤ ਮੁਖਾਲਫਤ ਕਰਾਂਗੇ ਕਿਉਂਕਿ ਇਹ ਸਾਡਾ ਫਰਜ਼ ਬਣਦਾ ਹੈ । ਅਸੀਂ ਆਪਣੇ ਏਸ ਫਰਜ਼ ਨੂੰ ਨਿਭਾਵਾਂਗੇ । ਇਸ ਲਈ ਮੈਂ ਵਜ਼ੀਰ ਇੰਚਾਰਜ ਨੂੰ ਕਹਾਂਗਾ ਕਿ ਉਹ ਅਜੇ ਵੀ ਇਸ ਬਿਲ ਦੇ ਵਿਚ ਤਰਮੀਮ ਕਰ ਲੈਣ । ਡਿਪਟੀ ਕਮਿਸ਼ਨਰ ਨੂੰ ਕਦੇ ਵੀ ਇਹ ਪਾਵਰ ਨਹੀਂ ਦੇਣੀ ਚਾਹੀਦੀ ਵਰਨਾ ਤੁਹਾਨੂੰ ਕਦੇ ਵੀ ਏਸ ਭੁਲੇਖੇ ਵਿਚ ਨਹੀਂ ਰਹਿਣਾ ਚਾਹੀਦਾ ਕਿ ਤੁਸੀਂ ਸਰਕਾਰੀ ਬੈਂਚਾਂ ਤੇ ਹਮੇਸ਼ਾ ਕਾਬਜ਼ ਰਹੋਗੇ । ਅਜੇ ਕਲ੍ਹ ਦੀ ਗਲ ਹੈ ਕਿ ਜਿਹੜਾ ਸਾਰਿਆਂ ਨੂੰ ਉਂਗਲਾਂ ਤੇ ਨਚਾਈ ਫਿਰਦਾ ਸੀ ਉਹ ਕਿਸੇ ਗਿਣਤੀ ਮਿਣਤੀ ਵਿਚ ਨਹੀਂ ਰਿਹਾ । ਤੁਹਾਡਾ ਹਸ਼ਰ ਵੀ ਵੈਸਾ ਹੀ ਹੋਣ ਵਾਲਾ ਹੈ ।

**Mr. Chairman** (S. Gurnam Singh) : If the Deputy Commissioner is not given such powers, how will they survive ?

**ਕਾਮਰੇਡ ਗੁਰਬਖ਼ਸ਼ ਸਿੰਘ ਧਾਲੀਵਾਲ** (ਨਿਹਾਲ ਸਿੰਘ ਵਾਲਾ) : ਚੇਅਰਮੈਨ ਸਾਹਿਬ, ਬੜੇ ਚਿਰ ਤੋਂ ਇਸ ਅਮੈਂਡਿੰਗ ਬਿਲ ਤੇ ਵਿਚਾਰ ਚਲ ਰਹੀ ਹੈ । ਇਸ ਦੇ ਵਿਚ ਕਈ ਇਹੋ ਜਿਹੀਆਂ ਗੱਲਾਂ ਸਰਕਾਰ ਲਿਆ ਰਹੀ ਹੈ ਜਿਨ੍ਹਾਂ ਦਾ ਮੈਂ ਸਵਾਗਤ ਕਰਦਾ ਹਾਂ । ਮਿਸਾਲ ਵਜੋਂ ਜਿਹੜੀ ਪੰਚਾਇਤਾਂ ਦੀ ਲਾਈਫ ਤਿੰਨ ਸਾਲ ਤੋਂ ਪੰਜ ਸਾਲ ਕਰਨ ਦੀ ਤਜਵੀਜ਼ ਹੈ ਇਹ ਬੜੀ ਵਾਜਬ ਹੈ ਮੈਂ ਇਸ ਨੂੰ ਚੰਗਾ ਸਮਝਦਾ ਹਾਂ ।

(At this stage, Sardar Lachhman Singh Gill was seen crossing between the Chair and the Members speaking)

**Mr. Chairman** (Sardar Gurnam Singh) : The hon. Member, Sardar Lachhman Singh Gill has crossed between the Chair and the Member speaking. This is not proper.

**Sardar Lachhman Singh Gill** : I am sorry, Sir.

**ਕਾਮਰੇਡ ਗੁਰਬਖ਼ਸ਼ ਸਿੰਘ ਧਾਲੀਵਾਲ** : ਜਦੋਂ ਪੰਚਾਇਤ ਦੀ ਉਮਰ ਤਿੰਨ ਸਾਲ ਦੀ ਹੁੰਦੀ ਸੀ ਤਾਂ ਉਦੋਂ ਕਈ ਪੰਚਾਇਤਾਂ ਨੇ ਉਸਾਰੀ ਦੇ ਕੰਮ ਸ਼ੁਰੂ ਕੀਤੇ ਹੋਏ ਹੁੰਦੇ ਸਨ ਜਿਹੜੇ ਉਸ ਵਕਤ ਦੇ ਵਿਚ ਖਤਮ

[ਕਾਮਰੇਡ ਗੁਰਬਖਸ਼ ਸਿਘ ਧਾਲੀਵਾਲ]

ਨਹੀਂ ਸਨ ਹੁੰਦੇ ਅਤੇ ਨਵੇਂ ਇਲੈਕਸ਼ਨਾਂ ਤੋਂ ਬਾਅਦ ਜੇ ਦੂਸਰੀ ਪਾਰਟੀ ਚੋਣ ਜਿਤ ਜਾਂਦੀ ਹੈ ਤਾਂ ਉਹ ਉਨ੍ਹਾਂ ਕੰਮਾਂ ਨੂੰ ਅਧੂਰਾ ਹੀ ਰਹਿਣ ਦਿੰਦੀ ਹੈ ਕਿਉਂਕਿ ਉਹ ਪਹਿਲੇ ਤੋਂ ਉਸ ਦੀ ਮੁਖਾਲਫਤ ਕਰਦੇ ਹੁੰਦੇ ਸਨ। ਇਸ ਤਰ੍ਹਾਂ ਕਈਆਂ ਪਿੰਡਾਂ ਦੇ ਵਿਚ ਡੀਵੈਲਪਮੈਂਟ ਦੇ ਕੰਮ ਰੁਕ ਗਏ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ ਜਿਹੜੀ ਪੰਚਾਇਤਾਂ ਦੀ ਉਮਰ ਪੰਜ ਸਾਲ ਕਰ ਦਿੱਤੀ ਗਈ ਹੈ ਇਸ ਦੇ ਨਾਲ ਇਕ ਤਾਂ ਪਿੰਡਾਂ ਦੇ ਵਿਚ ਪੰਚਾਂ ਸਰਪੰਚਾਂ ਨੂੰ ਉਸਾਰੀ ਦੇ ਕੰਮਾਂ ਲਈ ਸਮਾ ਮਿਲੇਗਾ ਅਤੇ ਇਸ ਤੋਂ ਇਲਾਵਾ ਜਿਹੜੀ ਹਰ ਤੀਸਰੇ ਸਾਲ ਚੋਣਾਂ ਸਮੇਂ ਲੋਕਾਂ ਦੇ ਵਿਚ ਤਲਖੀ ਪੈਦਾ ਹੁੰਦੀ ਸੀ ਉਹ ਕੁਝ ਹੋਰ ਦੇਰ ਤਕ ਮੁਲਤਵੀ ਰਿਹਾ ਕਰੇਗੀ। ਇਸ ਕਰਕੇ ਮੈਂ ਇਸ ਸੋਧਨਾ ਦੀ ਸਪੋਰਟ ਕਰਦਾ ਹਾਂ।

**ਸ੍ਰੀ ਚੇਅਰਮੈਨ:** ਕਾਮਰੇਡ ਸਾਹਿਬ, ਜਿਸ ਚੀਜ਼ ਨੂੰ ਤੁਸੀਂ ਅਪੋਜ਼ ਕਰਦੇ ਹੋ ਉਸ ਤੇ ਬੋਲੋ। (The member may speak on the point which he wishes to oppose.)

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ:** ਦੂਜੀ ਗਲ ਇਸ ਬਿਲ ਵਿਚ ਇਹ ਆਈ ਹੈ ਕਿ ਜੋ ਸਰਪੰਚ ਹਾਰ ਜਾਂਦੇ ਸਨ ਜਾਂ ਹਟਾ ਦਿਤੇ ਜਾਂਦੇ ਸਨ ਉਹ ਚਾਰਜ ਨਹੀਂ ਦਿੰਦੇ ਸਨ ਅਤੇ ਚਾਰਜ ਲਮਕਾਂਦੇ ਰਹਿੰਦੇ ਸਨ ਅਤੇ ਇਸ ਬਾਰੇ ਇਸ ਬਿਲ ਵਿਚ ਤਰਮੀਮ ਲਿਆਂਦੀ ਗਈ ਹੈ। ਇਸ ਹਦ ਤਕ ਤਾਂ ਮੈਂ ਸਮਰਥਨ ਕਰਦਾ ਹਾਂ ਕਿ ਜੋ ਸਰਪੰਚ ਚਾਰਜ ਨਹੀਂ ਦਿੰਦਾ ਹੈ ਉਸ ਤੇ ਹੱਥ ਪਾਇਆ ਜਾਵੇ ਲੇਕਿਨ ਸਾਨੂੰ ਇਸ ਗਲ ਦਾ ਵੀ ਖਦਸ਼ਾ ਹੈ ਕਿ ਇਹ ਪਾਵਰ ਵੀ ਇਨ੍ਹਾਂ ਨੇ ਵਿਰੋਧੀ ਧੜੇ ਦੇ ਆਦਮੀਆਂ ਦੇ ਖਿਲਾਫ ਵਰਤਣੀ ਹੈ ਅਤੇ ਜੋ ਇਨ੍ਹਾਂ ਦੇ ਜੀਹਜ਼ੂਰੀਏ ਹਨ ਉਨ੍ਹਾਂ ਦੇ ਖਿਲਾਫ ਨਹੀਂ ਵਰਤਣੀ ਹੈ। ਇਹ ਗਲ ਨਿਰਾਧਾਰ ਹੀ ਨਹੀਂ ਕਹਿੰਦਾ ਬਲਕਿ ਆਪਣੇ ਪਿਛਲੇ ਸਮੇਂ ਦੇ ਤਜਰਬੇ ਦੀ ਬਿਨਾ ਤੇ ਕਹਿੰਦਾ ਹਾਂ। ਜਿਨ੍ਹਾਂ ਪੰਚਾਇਤਾਂ ਵਿਚ ਇਨ੍ਹਾਂ ਦੇ ਆਪਣੇ ਧੜੇ ਦੇ ਮੈਂਬਰ ਸਨ, ਸਾਨੂੰ ਪਤਾ ਹੈ, ਕਿ ਉਨ੍ਹਾਂ ਨੇ ਬਹੁਤ ਖਰਾਬੀਆਂ ਕੀਤੀਆਂ ਅਤੇ ਗ਼ਬਨ ਕੀਤੇ ਜਿਨ੍ਹਾਂ ਕਰਕੇ ਲੋਕ ਉਨ੍ਹਾਂ ਨਾਲ ਬਦਜ਼ਨ ਹੋਏ ਅਤੇ ਉਨ੍ਹਾਂ ਨੇ ਦਰਖਾਸਤਾਂ ਦਿਤੀਆਂ ਲੇਕਿਨ ਇਸ ਵਜ਼ਾਰਤ ਨੇ ਤੇ ਇਨ੍ਹਾਂ ਦੇ ਕਰਮਚਾਰੀਆਂ ਨੇ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ। ਮੈਂ ਅਲਜ਼ਾਮ ਮਨਘੜੰਤ ਹੀ ਨਹੀਂ ਲਗਾ ਰਿਹਾ ਹਾਂ ਸਗੋਂ ਮੈਂ ਮਿਸਾਲਾਂ ਪੇਸ਼ ਕਰ ਸਕਦਾ ਹਾਂ। ਮੇਰੇ ਹਲਕੇ ਵਿਚ ਇਕ ਪਿੰਡ ਡਾਲ੍ਹਾ ਹੈ। ਉਥੋਂ ਦੇ ਸਰਪੰਚ ਨੇ ਗ਼ਬਨ ਕੀਤਾ, ਉਸਦੇ ਖਿਲਾਫ ਸ਼ਿਕਾਇਤ ਹੋਈ ਅਤੇ ਉਸ ਦੇ ਬਾਅਦ ਆਡਿਟ ਵਾਲਿਆਂ ਨੇ ਨੋਟ ਦਿਤਾ ਕਿ ਵਾਕਈ ਗ਼ਬਨ ਹੋਇਆ ਹੈ ਜਿਸਦਾ ਜ਼ਿਕਰ ਇਸ ਲੋਕਲ ਬਾਡੀਜ਼ ਆਡਿਟ ਰਿਪੋਰਟ ਵਿਚ ਵੀ ਹੈ। ਪਰ ਇਸ ਗਲ ਨੂੰ ਹੋਏ ਅਜ 5 ਸਾਲ ਹੋ ਚੁਕੇ ਹਨ ਅਤੇ ਹੁਣ ਉਹ ਸਰਪੰਚ ਵੀ ਹਾਰ ਚੁਕਾ ਹੈ ਪਰ ਉਸ ਨੂੰ ਕਿਸੇ ਨੇ ਹਥ ਨਹੀਂ ਪਾਇਆ ਹੈ। ਨਾ ਹੀ ਉਸ ਤੋਂ ਉਹ ਪੈਸਾ ਉਗਰਾਹਿਆ ਗਿਆ ਹੈ। ਜੰਗਲਾਤ ਮੰਤਰੀ ਜੀ ਇਥੇ ਬੈਠੇ ਹਨ ਉਨ੍ਹਾਂ ਦੇ ਵਿਭਾਗ ਨੇ ਵੀ ਉਸੇ ਸਰਪੰਚ ਨੂੰ 327 ਰੁਪਏ ਦਾ ਇਕ ਚੈਕ ਦਿੱਤਾ ਕਿ ਦਰਖਤ ਲਗਾਏ ਜਾਣ ਅਤੇ ਉਹ ਚੈਕ ਉਸਨੂੰ ਬਲਾਕ 2630 ਦੀ ਮਾਰਫਤ ਮਿਲਿਆ ਜਿਸ ਨੂੰ ਉਸਨੇ ਕੈਸ਼ ਵੀ ਕਰਾ ਲਿਆ ਪਰ ਉਸਦੀ ਅਕਾਊਂਟਸ ਬੁਕਸ ਵਿਚ ਕੋਈ ਆਮਦਨੀ ਨਹੀਂ ਵਖਾਈ ਗਈ ਅਤੇ ਨਾ ਹੀ ਖਰਚ ਵਖਾਇਆ ਗਿਆ। ਇਸਦੀ ਸ਼ਿਕਾਇਤ ਹੋਈ, ਪੜਤਾਲ ਹੋਈ, ਅਤੇ ਇਹ ਚੀਜ਼ ਸਾਬਤ ਵੀ ਹੋ ਗਈ ਪਰ ਉਸ ਦੇ ਖਿਲਾਫ ਨਾਹੀ ਕੋਈ ਕੇਸ ਰਜਿਸਟਰ ਹੋਇਆ ਹੈ ਅਤੇ ਨਾ ਹੀ ਉਸਦੇ ਖਿਲਾਫ ਹੋਰ ਕੋਈ ਐਕਸ਼ਨ ਲਿਆ ਗਿਆ ਹੈ। ਇਸੇ ਲਈ ਤਾਂ ਮੈਂ ਇਹ ਗਲ ਕਹਿੰਦਾ ਹਾਂ ਕਿ ਇਹ ਜੋ ਪਾਵਰ ਲਈ ਜਾ ਰਹੀ ਹੈ ਇਸਨੂੰ ਇਹ ਆਪਣੇ ਧੜੇ ਦੇ ਆਦਮੀਆਂ ਦੇ ਖਿਲਾਫ ਨਹੀਂ ਵਰਤਣਗੇ ਅਤੇ ਜੇ ਉਹ ਖਰਾਬੀਆਂ ਕਰਨਗੇ ਤਾਂ ਇਹ ਅੱਖਾਂ ਮੀਟ ਲੈਣਗੇ ਪਰ ਜੇਕਰ ਵਿਰੋਧੀ ਪਾਰਟੀਆਂ ਦੇ ਕਿਸੇ ਆਦਮੀ ਤੋਂ ਚਾਰਜ ਦੇਣ ਵਿਚ ਥੋੜੀ ਬਹੁਤ ਅਣਗਹਿਲੀ ਹੋ ਗਈ ਤਾਂ ਇਹ ਫੌਰਨ ਬੀ. ਡੀ. ਉ. ਦੇ ਜ਼ਰੀਏ ਨੋਟਿਸ ਜਾਰੀ ਕਰਨਗੇ। ਇਸ ਵਿਚ

ਇਹ ਵੀ ਸ਼ਰਤ ਨਹੀਂ ਕਿ ਉਹ ਨੋਟਿਸ ਰਜਿਸਟਰੀ ਹੋ ਕੇ ਜਾਵੇ ਅਤੇ ਉਸਦੀ ਕੋਈ ਰਸੀਦ ਹੋਵੇ। ਇਸਦਾ ਨਤੀਜਾ ਇਹ ਹੋਵੇਗਾ ਕਿ ਇਹ ਆਪਣੇ ਵਿਰੋਧੀਆਂ ਨੂੰ ਰਗੜਨ ਲਈ ਆਪਣੇ ਕਾਗਜ਼ਾਂ ਵਿਚ ਦਰਜ ਕਰ ਦੇਣਗੇ ਕਿ ਨੋਟਿਸ ਭੇਜ ਦਿਤਾ ਹੈ ਅਤੇ ਉਸਦੇ ਬਾਅਦ ਮੈਜਿਸਟਰੇਟ ਤੋਂ ਵਾਰੰਟ ਲੈਕੇ ਛਾਪੇ ਮਾਰਨਗੇ ਅਤੇ ਜੁਰਮਾਨੇ ਕਰਨਗੇ। ਜੁਰਮਾਨੇ ਦੀ ਕੋਈ ਹੱਦ ਨਹੀਂ ਰਖੀ ਕਿ ਕਿਤਨਾ ਹੋਣਾ ਹੈ। ਇਸੇ ਖਦਸ਼ੇ ਕਰਕੇ ਅਸੀਂ ਇਕ ਤਰਮੀਮ ਵੀ ਦਿਤੀ ਹੈ। ਇਸੇ ਤਰ੍ਹਾਂ ਥਾਣਾ ਨਿਹਾਲ ਸਿਘ ਵਾਲਾ ਵਿਚ ਇਕ ਪਿੰਡ ਲੋਪੋ ਹੈ। ਉਥੋਂ ਦੇ ਸਰਪੰਚ ਨੂੰ ਪਿਛਲੀ ਵਾਰ ਸਸਪੈਂਡ ਕਰ ਦਿਤਾ ਸੀ, ਹਾਲਾਂਕਿ ਉਸ ਦੇ ਖਿਲਾਫ ਕੋਈ ਚਾਰਜ ਸਾਬਤ ਨਹੀਂ ਹੋਇਆ ਪਰ ਉਸਨੂੰ ਬਹਾਲ ਨਹੀਂ ਕੀਤਾ ਸੀ। ਉਹ ਹੁਣ ਫਿਰ ਜਿਤ ਕੇ ਆ ਗਿਆ ਹੈ ਪਰ 3, 4 ਮਹੀਨੇ ਹੋ ਗਏ ਹਨ ਉਸਨੂੰ ਚਾਰਜ ਨਹੀਂ ਦਿਤਾ ਗਿਆ ਹੈ। ਬੀ. ਡੀ. ਓ. ਜੋ ਇਨ੍ਹਾਂ ਦੇ ਇਸ਼ਾਰਿਆਂ ਤੇ ਨਚਦਾ ਹੈ ਉਸਨੇ ਬਾਰ ਬਾਰ ਕਹਿਣ ਤੇ ਵੀ ਚਾਰਜ ਨਹੀਂ ਦਿਲਾਇਆ ਹੈ ਅਤੇ ਉਹ ਕਹਿੰਦਾ ਹੈ ਕਿ ਇਹ ਮੇਰੇ ਅਖਤਿਆਰ ਵਿਚ ਨਹੀਂ ਹੈ। ਅਸੀਂ ਡਾਇਰੈਕਟਰ ਸਾਹਿਬ ਦਾ ਦਰਵਾਜ਼ਾ ਵੀ ਖਟ-ਖਟਾਇਆ ਹੈ ਪਰ ਕੁਝ ਨਹੀਂ ਹੋਇਆ ਹੈ। ਮੈਂ ਖੁਦ ਬੀ. ਡੀ. ਓ. ਕੋਲ ਜਾਕੇ ਬੇਨਤੀ ਕੀਤੀ ਪਰ ਜਾਣ ਬੁਝ ਕੇ ਉਸ ਸਰਪੰਚ ਨੂੰ ਚਾਰਜ ਨਹੀਂ ਦਿਤਾ ਗਿਆ ਹੈ। ਅਸੀਂ ਸਮਿਤੀ ਤੋਂ ਨੋਟਸ ਤਾਂ ਜਾਰੀ ਕਰਾ ਦਿਤਾ ਕਿ ਉਸਨੂੰ ਚਾਰਜ ਦਿਲਾਇਆ ਜਾਵੇ ਪਰ ਬੀ. ਡੀ. ਓ. ਮੌਕੇ ਤੇ ਨਹੀਂ ਗਿਆ ਅਤੇ ਉਹ ਖਿਸਕ ਗਿਆ। ਇਨ੍ਹਾਂ ਨੇ ਅਗੇ ਹੀ ਆਪਣੇ ਧੜੇ ਦੀਆਂ ਪੰਚਾਇਤਾਂ ਨੂੰ ਮਨ-ਮਾਨੀ ਕਰਨ ਦੀ ਆਗਿਆ ਦੇ ਦਿਤੀ ਹੋਈ ਹੈ ਪਰ ਇਹ ਪਾਵਰ ਲੈਕੇ ਇਹ ਆਪਣੇ ਵਿਰੋਧੀਆਂ ਨੂੰ ਹੋਰ ਰਗੜਨਗੇ। ਇਸ ਤੋਂ ਬਾਅਦ ਕਲਾਜ਼ 6 ਰਾਹੀਂ ਇਹ ਡੀ. ਸੀਜ਼. ਨੂੰ ਪੰਚਾਂ ਸਰਪੰਚਾਂ ਨੂੰ ਸਸਪੈਂਡ ਕਰਨ ਦੇ ਅਖਤਿਆਰ ਦੇ ਰਹੇ ਹਨ। ਸਾਨੂੰ ਇਸ ਪਾਵਰ ਦੀ ਦੁਰਵਰਤੋਂ ਦਾ ਵੀ ਬੜਾ ਖਦਸ਼ਾ ਹੈ ਅਤੇ ਸਾਡਾ ਇਹ ਖਦਸ਼ਾ ਸਾਡੇ ਪਿਛਲੇ ਤਜਰਬੇ ਦੀ ਬਿਨਾ ਤੇ ਹੈ। ਜੋ ਡੀ. ਸੀ. ਇਸ ਵਕਤ ਕਰਨਾਲ ਵਿਚ ਹੈ, ਜਿਸਦਾ ਚਰਚਾ ਇਥੇ ਕਾਫੀ ਹੁੰਦਾ ਰਿਹਾ ਹੈ ਕਿ ਉਸਨੇ ਕਰਨਾਲ ਵਿਚ ਕੀ ਗੁਲ ਖਿਲਾਏ ਹਨ, ਉਸ ਵਕਤ ਉਹ ਸੰਗਰੂਰ ਦਾ ਡੀ. ਸੀ, ਹੁੰਦਾ ਸੀ। ਉਸ ਨੇ ਉਥੇ ਉਸ ਵਕਤ ਇਨ੍ਹਾਂ ਦੇ ਇਸ਼ਾਰਿਆਂ ਤੇ ਚਲਕੇ ਬਗੈਰ ਪਾਵਰ ਤੋਂ ਹੀ 5/6 ਸਰਪੰਚ ਸਸਪੈਂਡ ਕਰ ਦਿਤੇ ਸਨ ਪਰ ਉਹ ਬਹਾਲ ਹੋ ਗਏ ਅਤੇ ਉਨ੍ਹਾਂ ਨੇ ਬੜੀ ਮੁਸ਼ਕਲ ਨਾਲ ਚਾਰਜ ਲਿਆ ਸੀ। ਹੁਣ ਤਾਂ ਇਹ ਡੀ. ਸੀਜ਼. ਨੂੰ ਅਖਤਿਆਰ ਹੀ ਦੇ ਰਹੇ ਹਨ। ਇਸ ਨਾਲ ਤਾਂ ਉਹ ਹੋਰ ਵੀ ਧਾਂਧਲੀ ਮਚਾ ਦੇਣਗੇ ਕਿਉਂਕਿ ਉਹ ਇਸ ਸਰਕਾਰ ਦੇ ਕਠਪੁਤਲੀ ਹਨ। ਇਸ ਲਈ ਅਸੀਂ ਇਸ ਚੀਜ਼ ਦਾ ਸਖਤ ਵਿਰੋਧ ਕਰਦੇ ਹਾਂ। ਆਖਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਨੇ ਜਦੋਂ ਜ਼ਿਲਿਆਂ ਦਾ ਟੂਰ ਕੀਤਾ ਸੀ ਤਾਂ ਉਨ੍ਹਾਂ ਨੇ ਪੰਚਾਇਤਾਂ, ਸੰਮਤੀਆਂ ਤੇ ਪ੍ਰੀਸ਼ਦਾਂ ਦੇ ਮੈਂਬਰਾਂ ਨੂੰ ਕਿਹਾ ਸੀ ਕਿ ਉਹ ਇਸ ਐਕਟ ਨੂੰ ਚੰਗੀ ਤਰ੍ਹਾਂ ਸੋਧ ਕੇ ਇਕ ਕੰਮਪਰੀਹੈਂਸਿਵ ਬਿਲ ਲਿਆਣਗੇ। ਇਨ੍ਹਾਂ ਦੀ ਇਹ ਆਦਤ ਬਣ ਗਈ ਹੈ ਕਿ ਹਰ ਸੈਸ਼ਨ ਵਿਚ ਹਰ ਐਕਟ ਵਿਚ ਇਹ ਤਰਮੀਮ ਲੈ ਆਉਂਦੇ ਹਨ। ਮੈਨੂੰ ਪਿਛਲੇ ਦੋ ਤਿੰਨ ਸਾਲਾਂ ਦਾ ਤਜਰਬਾ ਹੈ ਕਿ ਇਸ ਐਕਟ ਵਿਚ ਹਰ ਸੈਸ਼ਨ ਵਿਚ ਤਰਮੀਮ ਲੈ ਆਉਂਦੇ ਹਨ। ਇਸਦਾ ਇਨ੍ਹਾਂ ਨੂੰ ਇਕੋ ਵਾਰ ਇਲਾਜ ਕਰਨਾ ਚਾਹੀਦਾ ਹੈ। ਇਕ ਗਲ ਮੈਂ ਹੋਰ ਆਪਦੇ ਨੋਟਸ ਵਿਚ ਲਿਆਣਾ ਚਾਹੁੰਦਾ ਹਾਂ ਕਿ ਇਹ ਜੋ ਪਿਛਲੀਆਂ ਪੰਚਾਇਤਾਂ ਦੀਆਂ ਆਮ ਚੋਣਾਂ ਹੋਈਆਂ ਹਨ ਇਨ੍ਹਾਂ ਵਿਚ ਇਹ ਕੀਤਾ ਗਿਆ ਹੈ ਕਿ ਚੋਣਾਂ ਤੋਂ 5/7 ਦਿਨ ਪਹਿਲਾਂ ਨਾਜਾਇਜ਼ ਤੌਰ ਤੇ ਵੋਟਾਂ ਬਣਾਈਆਂ ਗਈਆਂ। ਇਸ ਚੀਜ਼ ਦੇ ਖਿਲਾਫ ਇਸ ਕਾਨੂੰਨ ਵਿਚ ਕੋਈ ਰੋਕ ਨਹੀਂ ਹੈ ਅਤੇ ਇਹ ਰੋਕ ਇਸ ਬਿਲ ਦੇ ਜ਼ਰੀਏ ਕਰਨੀ ਚਾਹੀਦੀ ਸੀ। ਸਰਦਾਰ ਗੁਰਮੀਤ ਸਿੰਘ ਨੂੰ ਪਤਾ ਹੈ ਕਿ ਇਨ੍ਹਾਂ ਦੀ ਤਹਸੀਲ ਵਿਚ ਇਸ ਸਰਕਾਰ ਦੇ ਵਡੇ ਵਡੇ ਹਮਾਇਤੀਆਂ ਨੇ ਚੋਣ ਤੋਂ 5—7 ਦਿਨ ਪਹਿਲਾਂ ਹਜ਼ਾਰਾਂ ਵੋਟ ਨਾਜਾਇਜ਼ ਤੌਰ ਤੇ ਬਣਾ ਲਏ ਅਤੇ ਜੋ ਲੋਕ ਅਬੋਹਰ ਫਾਜ਼ਲਕਾ ਵਿਚ ਰਹਿੰਦੇ ਹਨ ਉਨ੍ਹਾਂ ਦੇ ਵੋਟ ਪਿੰਡਾਂ ਵਿਚ ਬਣਾ ਲਏ ਅਤੇ ਉਨ੍ਹਾਂ ਨੂੰ ਮੋਟਰਾਂ ਵਿਚ ਲਿਆ ਕੇ ਭੁਗਤਾ ਦਿਤਾ। ਇਸੇ ਤਰ੍ਹਾਂ ਮੋਗੀ ਮੋਗਾ ਤਹਸੀਲ

[ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ]
ਵਿਚ ਹੋਇਆ ਹੈ ਕਿ 12/13 ਸਾਲ ਦੇ ਬਚੇ ਬਚੀਆਂ ਜੋ ਸਕੂਲਾਂ ਵਿਚ ਪੜ੍ਹਦੇ ਸਨ ਉਨ੍ਹਾਂ ਦੇ ਚੋਣ ਤੋਂ ਪੰਜ ਸਤ ਦਿਨ ਪਹਿਲਾਂ ਵੋਟ ਬਣਾ ਲਏ। ਅਸੀਂ ਕਾਫੀ ਰੌਲਾ ਪਾਇਆ ਲੇਕਿਨ ਕਾਨੂੰਨ ਵਿਚ ਕੋਈ ਰੋਕ ਨਹੀਂ ਸੀ ਅਤੇ ਕੁਝ ਨਹੀਂ ਕੀਤਾ ਗਿਆ। ਜੇਕਰ ਇਨ੍ਹਾਂ ਨੇ ਇਸ ਢਗ ਨਾਲ ਪੰਚਾਇਤੀ ਰਾਜ ਚਲਾਣਾ ਹੈ ਤਾਂ ਮੈਂ ਕਹਿੰਦਾ ਹਾਂ ਕਿ ਇਸ ਪੰਚਾਇਤੀ ਰਾਜ ਦਾ ਭਗ ਹੀ ਪਾ ਦਿਉ। ਇਹ ਸਰਕਾਰ ਨਹੀਂ ਚਾਹੁੰਦੀ ਕਿ ਲੋਕਾਂ ਦੀ ਭਲਾਈ ਸੋਚਣ ਵਾਲੇ ਲੋਕ ਪੰਚਾਇਤਾਂ ਵਿਚ ਆਉਣ। ਇਹ ਤਾਂ ਚਾਹੁੰਦੇ ਹਨ ਕਿ ਇਨ੍ਹਾਂ ਦੇ ਚਮਚੇ ਅਤੇ ਝੋਲੀ-ਚੁਕ ਨਾਜਾਇਜ਼ ਵੋਟਾਂ ਨਾਲ ਪੰਚਾਇਤਾਂ, ਸਮਿਤੀਆਂ ਤੇ ਜ਼ਿਲ੍ਹਾ ਪਰੀਸ਼ਦਾਂ ਤੇ ਕਾਬਜ਼ ਰਹਿਣ ਤਾਕਿ ਉਹ ਇਨ੍ਹਾਂ ਦੀਆਂ ਨਾਜਾਇਜ਼ ਹਰਕਤਾਂ ਵਿਚ ਇਨ੍ਹਾਂ ਦੀ ਮਦਦ ਕਰਦੇ ਰਹਿਣ। ਮੇਰਾ ਸੁਝਾਉ ਹੈ ਕਿ ਵੋਟਾਂ ਬਣਾਉਣ ਲਈ ਉਤਨਾ ਹੀ ਵਕਫਾ ਮਿਲਣਾ ਚਾਹੀਦਾ ਹੈ ਜਿਤਨਾ ਕਿ ਅਸੈਂਬਲੀ ਤੇ ਪਾਰਲੀਮੈਂਟ ਦੀਆਂ ਵੋਟਰ ਲਿਸਟਾਂ ਬਣਾਉਣ ਲਈ ਰਖਿਆ ਗਿਆ ਹੈ ਕਿ ਜਦੋਂ ਚੋਣ ਦੀ ਤਾਰੀਖ ਦਾ ਐਲਾਨ ਹੋ ਜਾਵੇ ਤਾਂ ਉਸਦੇ ਬਾਅਦ ਕੋਈ ਵੋਟ ਨਾ ਬਣਾ ਸਕੇ। ਉਸ ਤੋਂ ਪਹਿਲਾਂ ਜੇ ਕਿਸੇ ਨੇ ਬਣਾਉਣਾ ਹੈ ਤਾਂ ਬਣਾ ਲਵੇ। ਇਹ ਜੋ ਚੋਣ ਤੋਂ ਪੰਜ ਸਤ ਦਿਨ ਪਹਿਲਾਂ ਵੋਟ ਬਣਾਉਣ ਦਾ ਤਰੀਕਾ ਹੈ ਇਸਨੂੰ ਰੋਕਿਆ ਜਾਵੇ।

ਚੇਅਰਮੈਨ ਸਾਹਿਬ, ਕਲਾਜ਼ 3 ਵਿਚ 6 ਜੋ ਮਹੀਨੇ ਦੀ ਸਜ਼ਾ ਰਖੀ ਹੈ ਉਹ 3 ਮਹੀਨੇ ਹੋਣੀ ਚਾਹੀਦੀ ਹੈ। ਜੁਰਮਾਨਾ ਭੀ 100 ਰੁਪਏ ਤੋਂ ਵਧ ਨਹੀਂ ਹੋਣਾ ਚਾਹੀਦਾ ਹੈ।

**खान अब्दुल गफार खां :** आन ए प्वायंट आफ आर्डर, सर। चेयरमैन साहिब, मैं मैम्बर साहिब से आपकी वसातत से पूछना चाहता हूं कि सरपंच या पंच को ससपेंड करने के अख्तियार किस को दिये जाएं क्यों कि उन्हों ने अपनी तकरीर में इस बात का बार बार मुखालिफत की है।

**Mr. Chairman** : The power of suspension should be with the Director of Panchayats.

**खान अब्दुल गफार खां :** चेयरमैन साहिब, मैं अर्ज़ करना चाहता हूं कि डिप्टी कमिश्नर इस गवर्नमेंट के मातेहत है जिस के मातेहत डाइरेक्टर आफ पंचायतस है। वह भी चीफ मिनिस्टर या मिनिस्टर के असर में आ सकता है। इस लिये मैं पूछना चाहता हूं कि ससपैन्शन की पावर किस को दी जाए।

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ :** ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਸਰ। ਚੇਅਰਮੈਨ ਸਾਹਿਬ, ਸਾਡੀ ਇਸ ਬਾਰੇ ਸਪਸ਼ਟ ਰਾਏ ਹੈ ਕਿ ਪੰਚ, ਸਰਪੰਚ, ਬਲਾਕ ਸਮਿਤੀਆਂ ਅਤੇ ਜ਼ਿਲਾ ਪਰਸ਼ਦਾਂ ਦੇ ਮੈਂਬਰਾਂ ਨੂੰ ਸਸਪੈਂਡ ਕਰਨ ਦਾ ਅਧਿਕਾਰ ਕਿਸੇ ਨੂੰ ਨਹੀਂ ਹੋਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਨੂੰ ਜਨਤਾ ਚੁਣ ਕੇ ਭੇਜਦੀ ਹੈ ਜਿਵੇਂ ਕਿ ਐਮ. ਐਲ. ਏ. ਜਾਂ ਐਮ. ਐਲ. ਸੀ. ਨੂੰ ਜਾਂ ਐਮ. ਪੀ. ਨੂੰ ਕਿਸੇ ਨੂੰ ਸਸਪੈਂਡ ਕਰਨ ਦਾ ਅਧਿਕਾਰ ਨਹੀਂ ਹੈ ਕਿਉਂਕਿ ਐਮ. ਐਲ. ਏ. ਨੂੰ ਜਨਤਾ ਚੁਣ ਕੇ ਅਸੈਂਬਲੀ ਵਿਚ ਭੇਜਦੀ ਹੈ।

**Pandit Chiranji Lal Sharma** (Ganaur) : Mr. Chairman, Sir, I do not rise to oppose the Bill before the House. I have risen here, and similarly other hon. Members have the feeling that the legislative business which is one of the primary aims of the Legislature is being ignored by the present Government. You too, Sir, have been noticing it that everytime we find that this Legislative business is taken up in the House at the fag end of the Session. Hence these amendments after amendments every time. This is a criminal waste of time of the House, nay of money,

Mr. Chairman, You have been noticing that not only in the Gram Panchayat Act, but in every Act that has been framed after the independence of the country i. e. after 1947......

**Mr. Chairman** : Let the hon. Member awaken them.

**Pandit Chiranji Lal Sharma** : They do not bring a comprehensive Bill in the very beginning. As for instance I may quote here the Punjab Security of Land Tenures Act. There have been as many as 11 or 12 amendments in that Act after it was originally enacted. If I may refer, Sir, Sardar Darbara Singh sometime back said that the Government would be bringing forward a comprehensive Bill. It is unlucky for him, for on the House or for the State that he has been deprived of the Panchayat Department.

**Mr. Chairman** : Sardar Darbara Singh is sitting in the House.

**Pandit Chiranji Lal Sharma** : Mr. Chairman, he was for a comprehensive Bill. But now the Department is with the hon. Chief Minister and I wonder if he could have time to apply his mind to these things. However, Sir, the fact remains that the amendment that has been brought now is very much delayed. There was a lacuna in the Act as it existed. I am saying this because we have practical experience in day-to-day administration relating to the functions of Panchayats. After the elections to Panchayats are over, the outgoing Sarpanches and Panches were not ready and willing to hand over the records to the new Sarpanches and Panches unless they were forced to do it from above. I am glad the Government have realised this lacuna in the Act and I strongly support the amendment that has been brought forward.

**Mr. Chairman** : The hon. Minister is strong enough.

**Pandit Chiranji Lal Sharma** : Well, Sir, for that he deserves to be congratulated. I remember the case of Barauli in tehsil Sonepat, which of course does not fall within my constituency. There one Shri Rattan Lal was elected as Sarpanch. But he would not be given charge by the outgoing Sarpanch unless a letter was written by Pandit Shri Ram Sharma, who was then the Chairman of the Vigilance Committee, to the Minister concerned and orders after orders were issued by the State Government. So the powers being taken by the Government in this regard are necessary and, therefore, I support the Bill on that account.

Now, Sir, in order to enforce the provisions of the Act, powers are sought to be given to the District Magistrate or the Deputy Commissioner. This is what was actually wanted. And unless there was some penal clause, mere administrative powers and administrative instructions were not going to take us to the goal. Sir, there has been opposition to this provision. Members have their independent views and some hon. Members have vehemently opposed this provision that the Deputy Commissioners should not be given these powers etc. So far as I am concerned, I stand for this amendment. I hold this view with due deference to the views expressed by certain hon. Members that the powers that are being given to the Deputy

[Pandit Chiranjit Lal Sharma]
Commissioners should be allowed to remain with the Director as it stands at present. But, Sir, I differ with them and am for the transfer or delegation of these powers to the Deputy Commissioners. I am of the opinion that the Deputy Commissioner, who has some sort of judicial mind, and if he applies his mind according to the circumstances, will take some sort of judicial view. If we let this work or power to remain with the Director at the Head-quatesr, there will be much work and there is likely to be delay because therr are about 18 or 19 districts in the State. Again there will be wire pulling. For example. I approach Sardar Darbara Singh, "Well, Sardar Sahib, I am interested in this man. You will kindly see thate injustice is not done to him: that he is not suspended" and all such sort of things are going on. But I am confident that if these powers are vested in the Deputy Commissioners, such things would not happen.

**Mr. Chairman** : The hon. Members who opposed it said that the Deputy Commissioners would be too near to them and would be prejudiced.

**Pandit Chiranji Lal Sharma** : Well, my view is that.

I have got to say one thing more, Mr. Chairman, that the Deputy Commissioners should not depend on the Report of the B. D.O., the D.D. P.O. etc. and in matters of suspension they should look into these cases themselves, and apply their mind to the facts of the situation and should give proper type of approach. I am strongly of the view that the DeputyC ommissioner is much better and a much suited person than the Director here.

Thirdly, Mr. Chairman, as a practising Advocate, I brought it to the notice of the Deputy Secretary concerned also and this was also discussed in the Hindi Regional Committee, that there is a defect or lacuna some where. The position has not been clarified in that regard. There is a sort of a provision in the Act that the Proprietary rights would vest in the Gram Sabha and it is the Gram Sabha that can sue and can be sued. Now, Sir, there is no procedure laid down anywhere as to how the Gram Sabha should proceed, i. e. whether the whole village or the electorate should be collected, who should pass a resolution. Of course 1/5th of the electorates constitute quorum. Supposing, Sir, 1/5th of the electorates pass a resolution empowering the Chairman of the Sabha or the Chairman of the Executive Committee to file a suit against ....

**Mr. Chairman** : There is some sort of provision in the Civil Procedure Code.

**Pandit Charinji Lal Sharma**: I would respectfully submit, Sir, that so for as this Act is concerned, there is some sort of lacuna due to which hundreds of suits have been thrown away by the Civil Courts and also by the Assistant Collector, First Grade. These cases had been filed by or against the Gram Sabhas either through their Sarpanches or Panches.

As provided in Section 106 of the Gram Panchayat Act, it is the Gram Sabhas in whom property vest. The Gram Panchayat is not a body corporate. The Members of the Gram Panchayat will be suspended by the Deputy Commissioner instead of the Director. So, this ambiguity is there. What usualy happens is this. If we refer to section 7 of the Village Common Lands Act, it is the Panchayat that is empowered to make application for ejectment and all that. Suppose the Panchayat has got to recover arrears of rent etc., a suit has to be filed under the Tenancy Act, because under he Punjab Security of Land Tenures Act, the Gram Panchayat has been held to be a local body. It is not the owner. It was held by the Financial Commissioner that the Gram Panchayat, being a local body, cannot make application either for ejectment or recovery of rent under section 14(a). Then they should proceed under the Tenancy Act. Now for that they have to file a regular suit and not an application. This sort of ambiguity is there which has created a lot of misunderstanding both amongst the lawyers and the litigant public and the matter has not yet been decided by the courts although, I know, some cases have gone to them I would, therefore, submit through you to the Government that when such things are brought to their notice they should look to them. I may mention that I met one of the Deputy Secretaries of the Department. Mr. Kapila, who was Deputy Commissioner at Rohtak and before whom I happened to appear a council. The matter was discussed at length. I talked to him. He did realise my point. But my objection, Mr. Chairman, is that the Government have not completely, thoroughly and dispassionately applied their mind to all the provisions of the Gram Panchayat Act, otherwise they would have brought an amendment to remove the lacuna which I have just mentioned.

**Mr. Chairman** : We will have an amendment next session.

**Pandit Chiranji Lal Sharma** : We bring facts to the notice of the Government and the Government realises its mistake yet nothing is done at the proper time but amendments are brought later on. Mr. Chairman, you know, then how much time of the House is wasted and how much money is incurred. My only respectful submission to the Government, through you, is that they should apply their mind to the provisions of the Act dispassionately and thoroughly at the very first instance. The Law Department is there whose function is to frame the bills etc. They should think over all the aspects properly in the very beginning. We make repeated requests and cry hoarse on the floor of the House but to no purpose. This is the state of affairs. Therefore, Mr. Chairman, through you, I would again request the Government to look into the facts and circumstances at the very first instance and discourage the practice of bringing amending bills time and again.

**ਸਰਦਾਰ ਗੁਰਮੀਤ ਸਿੰਘ (ਮਲੋਟ)** : ਚੇਅਰਮੈਨ ਸਾਹਿਬ, ਮੈਂ ਇਸ ਬਿਲ ਤੇ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਪਹਿਲੇ ਬਹੁਤ ਕੁਝ ਕਿਹਾ ਜਾ ਚੁਕਿਆ ਹੈ। ਇਕ ਦੋ ਸਜੈਸ਼ਨਾਂ ਆਪਦੇ ਰਾਹੀਂ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਪੰਚਾਇਤਾਂ ਦੀਆਂ ਇਲੈਕਸ਼ਨਾਂ ਵਿਚ ਜਿਹੜਾ ਤਜਰਬਾ ਹੋਇਆ ਹੈ ਉਸਦੇ ਨਾਲ ਜਮਹੂਰੀਅਤ ਦਾ ਜਿਹੜਾ ਮਕਸਦ ਡੀਸੈਂਟ੍ਰਲਾਈਜੇਸ਼ਨ ਆਫ ਪਾਵਰ ਦਾ

[ਸਰਦਾਰ ਗੁਰਮੀਤ ਸਿੰਘ]

ਹੈ ਉਹ ਫੌਤ ਹੁੰਦਾ ਨਜ਼ਰ ਆਉਂਦਾ ਹੈ। ਨਹਿਰ ਦੇ ਭੱਟਿਆਂ ਉਤੇ ਅਤੇ ਸੇਮ ਦੀਆਂ ਨਾਲੀਆਂ ਤੇ ਕੰਮ ਕਰਨ ਵਾਲੀ ਲੇਬਰ ਨੇ ਅੱਠਾਂ ਅੱਠਾਂ ਪਿੰਡਾਂ ਵਿਚ ਜਾ ਕੇ ਵੋਟ ਪਾਏ। ਜਿਸ ਪਿੰਡ ਦੇ ਤਿੰਨ ਸੌ ਵੋਟ ਸਨ ਅਤੇ ਸਰਪੰਚ ਚੁਣਿਆ ਜਾਣਾ ਸੀ ਉਥੇ ਵੋਟ ਸਾਢੇ ਤਿੰਨ ਤਿੰਨ ਸੌ ਬਾਹਰ ਦੇ ਬਣਾ ਲਏ ਗਏ। ਜਿਹੜੇ ਸਹੀ ਨੁਮਾਇੰਦੇ ਸਨ ਉਹ ਤਾਂ ਰਹਿ ਗਏ ਅਤੇ ਦੂਸਰੇ ਲੋਕੀਂ ਸਰਪੰਚ ਚੁਣੇ ਗਏ। ਇਕ ਕੇਸ ਵਿਚ ਹਾਈ ਕੋਰਟ ਨੇ ਰੂਲਿੰਗ ਵੀ ਦਿਤੀ ਹੈ। ਮੁਕਤਸਰ ਦੇ ਇਲਾਕੇ ਦੇ ਲੋਕ ਇਕ ਮੈਜਿਸਟ੍ਰੇਟ ਕੋਲ ਸ਼ਿਕਾਇਤ ਲੈ ਕੇ ਗਏ ਪਰ ਮੈਜਿਸਟ੍ਰੇਟ ਨੇ ਗਲ ਨਾ ਸੁਣੀਂ। ਫਿਰ ਉਨ੍ਹਾਂ ਨੇ ਹਾਈ ਕੋਰਟ ਵਿਚ ਅਪੀਲ ਕੀਤੀ ਤਾਂ ਹਾਈ ਕੋਰਟ ਨੇ ਕੁਝ ਅਜਿਹੀ ਰੂਲਿੰਗ ਦਿਤੀ ਹੈ ਕਿ ਉਹ ਮੈਜਿਸਟ੍ਰੇਟ ਜਾਂ ਤਾਂ ਦੂਸਰੀ ਪਾਰਟੀ ਨਾਲ ਮਿਲਿਆ ਹੋਇਆ ਸੀ ਅਤੇ ਜਾਂ ਉਸ ਨੂੰ ਰੂਲਜ਼ ਵਗੈਰਾ ਦਾ ਕੁਝ ਵੀ ਪਤਾ ਨਹੀਂ ਸੀ। ਗਲਤ ਵੋਟਾਂ ਰੋਕਣ ਵਾਸਤੇ ਰੂਲਜ਼ ਵਿਚ ਕੋਈ ਪ੍ਰੋਵੀਜ਼ਨ ਨਹੀਂ ਹੈ। ਜੇਕਰ ਕੋਈ ਗਲਤ ਵੋਟ ਪਾਉਂਦਾ ਹੈ, ਕੋਈ ਇਰਰੈਗੂਲੈਰਿਟੀ ਕਰਦਾ ਹੈ ਤਾਂ ਉਸ ਨੂੰ ਰੋਕ ਨਹੀਂ ਸਕਦੇ, ਕੋਈ ਸਜ਼ਾ ਨਹੀਂ ਦੇ ਸਕਦੇ। ਜੇਕਰ ਇਨਕੁਆਇਰੀ ਕਰੋ ਤਾਂ ਮੈਂ ਸਬੂਤ ਦੇ ਸਕਦਾ ਹਾਂ ਕਿ ਪੰਜਾਹਾਂ ਪੰਜਾਹਾਂ ਰੁਪਿਆਂ ਵਿਚ ਤਿੰਨ ਤਿੰਨ ਸੌ ਵੋਟਾਂ ਦੇ ਬਣੇ ਬੰਡਲ ਨਹਿਰ ਸਿਰਹੰਦ ਫੀਡਰ ਵਿਚ ਰੋੜ੍ਹ ਦਿਤੇ ਗਏ ਅਤੇ ਜਮਹੂਰੀਅਤ ਰਾਜਸਥਾਨ ਨੂੰ ਰੁੜ੍ਹ ਗਈ। ਪ੍ਰੈਸਾਂ ਵਿਚ ਜਿਥੇ ਲਿਸਟਾਂ ਬਣਦੀਆਂ ਸਨ ਉਥੇ 50, 50 ਰੁਪਏ ਦੇ ਕੇ ਲੋਕਾਂ ਨੇ ਤਿੰਨ ਤਿੰਨ ਸੌ ਜੈਨੁਇਨ ਵੋਟ ਕਟਵਾ ਦਿਤੇ। ਕਈ ਭੈੜੇ ਕਾਨੂੰਨਗੋ ਅਤੇ ਪਟਵਾਰੀਆਂ ਨੇ ਰਿਸ਼ਵਤਾਂ ਲੈ ਕੇ ਐਨੇ ਹੱਥ ਰੰਗੇ ਹਨ ਜਿਸ ਦਾ ਕੋਈ ਸ਼ੁਮਾਰ ਨਹੀਂ ਹੈ। ਅਜਿਹੇ ਕੇਸਿਜ਼ ਹਨ ਜਿਹੜੇ ਮੈਂ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਪਿਛਲੇ ਇਲੈਕਸ਼ਨਾਂ ਵਿਚ ਪ੍ਰੀਜ਼ਾਈਡਿੰਗ ਅਫਸਰਾਂ ਨੇ ਪੰਜ ਸੌ ਜਾਂ ਹਜ਼ਾਰ ਰੁਪਿਆ ਲੈ ਕੇ ਉਮੀਦਵਾਰਾਂ ਦੇ ਕਾਗਜ਼ ਰੱਦ ਕਰ ਦਿੱਤੇ ਸੀ। ਹੁਣ ਚੂੰਕਿ ਅਮੈਂਡਮੈਂਟ ਹੋ ਗਈ ਸੀ ਇਸ ਕਰ ਕੇ ਸ਼ਰਾਬ ਵਿਚ ਗੁਟ ਹੋ ਕੇ ਸਾਰੀ ਸਾਰੀ ਰਾਤ ਜਸ਼ਨ ਕਰਦੇ ਰਹੇ ਅਤੇ ਦੋ ਦੋ ਹਜ਼ਾਰ ਰੁਪਿਆ ਲੈ ਕੇ ਅੰਨ੍ਹਿਆਂ ਬੁਢਿਆਂ ਦੇ ਵੋਟਾਂ ਦੇ ਸੌਦੇ ਕਰਦੇ ਰਹੇ। ਇਕ ਪਿੰਡ ਦੇ ਵੋਟਾਂ ਦੀ ਥਹੀ ਦੂਸਰੇ ਪਿੰਡਾਂ ਦੇ ਬਕਸਿਆਂ ਚੋਂ ਮਿਲੀ ਜੋ ਅਫਸਰਾਂ ਨੇ ਵੇਚੀ ਸੀ। ਬੜੀਆਂ ਸ਼ਿਕਾਇਤਾਂ ਹੋਈਆਂ ਹਨ। ਪਾਰਲੀਮੈਂਟ ਵਿਚ ਸਵਾਲ ਵੀ ਉਠਿਆ ਸੀ। ਇਲੈਕਸ਼ਨ ਕਮਿਸ਼ਨ ਦੀ ਨੌਈਅਤ ਦੀ ਇਕ ਬਾਡੀ ਬਣਾਈ ਜਾਣੀ ਚਾਹੀਦੀ ਹੈ। ਚਾਹੇ ਇਹ ਕੰਮ ਇਲੈਕਸ਼ਨ ਕਮਿਸ਼ਨ ਨੂੰ ਸੌਂਪਿਆ ਜਾਵੇ ਜਾਂ ਵਖਰੇ ਤੌਰ ਤੇ ਉਹ ਬਾਡੀ ਕੰਮ ਕਰੇ ਅਤੇ ਪੰਚਾਇਤਾਂ ਦੇ ਇਲੈਕਸ਼ਨ ਕਰਵਾਏ। ਮੌਜੂਦਾ ਤਰੀਕਾ ਇਲੈਕਸ਼ਨਾਂ ਦਾ ਬਹੁਤ ਡੀਫੈਕਟਿਵ ਹੈ ਇਸ ਨੂੰ ਬੰਦ ਕਰਨਾ ਚਾਹੀਦਾ ਹੈ ਨਹੀਂ ਤਾਂ ਡੀਸੈਂਟ੍ਰਲਾਈਜੇਸ਼ਨ ਦਾ ਮਕਸਦ ਬਿਲਕੁਲ ਫੌਤ ਹੋ ਜਾਏਗਾ। ਮੇਰੀ ਅਰਜ਼ ਹੈ ਕਿ ਜਿਸ ਤਰ੍ਹਾਂ ਪਾਰਲੀਮੈਂਟ ਅਤੇ ਅਸੈਂਬਲੀਆਂ ਵਿਚ ਵੋਟ ਪਾਉਣ ਵਾਲੇ ਦੇ ਹੱਥ ਉਤੇ ਸਿਆਹੀ ਲਗਾ ਦਿਤੀ ਜਾਂਦੀ ਹੈ ਕਿ ਜੇ ਕਰ ਇਕ ਵਾਰ ਉਹ ਵੋਟ ਪਾ ਚੁਕਿਆ ਹੋਵੇ ਤਾਂ ਦੂਸਰੀ ਵਾਰ ਨਾ ਪਾਵੇ, ਜੇ ਕਰ ਪਾਵੇ ਤਾਂ ਪਕੜਿਆਂ ਜਾਂਦਾ ਹੈ, ਇਸੇ ਤਰ੍ਹਾਂ ਨਾਲ ਸਿਆਹੀ ਦਾ ਸਿਸਟਮ ਪੰਚਾਇਤਾਂ ਦੀਆਂ ਚੋਣਾਂ ਵਿਚ ਵੀ ਲਾਗੂ ਕਰਨਾ ਚਾਹੀਦਾ ਹੈ ਤਾਂ ਜੋ ਉਹ ਨਿਸ਼ਾਨ ਸੱਤ ਅੱਠ ਦਿਨ ਨਾ ਮਿਟੇ। ਦਸਾਂ ਪਿੰਡਾਂ ਵਿਚ ਵੋਟ ਪੋਲ ਹੁੰਦੇ ਹਨ ਤਾਂ ਗਰੀਬਾਂ ਤੇ ਹਰੀਜਨਾਂ ਦੇ ਵੋਟ ਖਰੀਦੇ ਜਾਂਦੇ ਹਨ। ਸ਼ਾਇਦ ਉਨ੍ਹਾਂ ਨੂੰ ਰਿਆਇਤ ਦੇਣ ਦੀ ਖਾਤਰ ਸਜ਼ਾ ਦੀ ਪ੍ਰੋਵੀਜ਼ਨ ਮਾਸਟਰ ਜੀ ਵਲੋਂ ਨਹੀਂ ਰਖੀ ਗਈ (ਹਾਸਾ)। ਸਜ਼ਾ ਦਾ ਪ੍ਰੋਵੀਜ਼ਨ ਕੀਤਾ ਜਾਣਾ ਚਾਹੀਦਾ ਹੈ ਅਤੇ ਸਿਆਹੀ ਲਾਈ ਜਾਣੀ ਚਾਹੀਦੀ ਹੈ ਤਾਂ ਜੋ ਇਕ ਪਿੰਡ ਵਿਚ ਵੋਟ ਪਾ ਕੇ ਦੂਸਰੇ ਪਿੰਡ ਵਿਚ ਵੋਟ ਨਾ ਪਾਏ ਜਾ ਸਕਣ। ਆਖਰੀ ਦਮ ਤਕ ਡਿਸਟ੍ਰਿਕਟ ਹੈਡਕੁਆਰਟਰ ਤੋਂ ਵੋਟ ਬਣ ਕੇ ਆਉਂਦੇ ਰਹਿੰਦੇ ਹਨ ਇਹ ਸਿਸਟਮ ਬੰਦ ਕੀਤਾ ਜਾਣਾ ਚਾਹੀਦਾ ਹੈ। ਇਕ ਜਾਂ ਦੋ ਮਹੀਨੇ ਚੋਣਾਂ ਤੋਂ ਪਹਿਲਾਂ ਵੋਟ ਬਣਨੇ ਬੰਦ ਹੋ ਜਾਣੇ ਚਾਹੀਦੇ ਹਨ। ਲਿਸਟਾਂ ਜ਼ਿਲੇ ਤੋਂ ਬਾਹਰ ਸੀਕਰਿਟਲੀ ਛਪਵਾਈਆਂ ਜਾਣੀਆਂ ਚਾਹੀਦੀਆਂ ਹਨ। ਇਸ ਬਾਰੇ ਵਿਚ ਅੰਨ੍ਹੀ ਮਚੀ ਹੋਈ ਹੈ। ਇਨ੍ਹਾਂ ਨੁਕਸਾਂ ਨੂੰ ਦੂਰ ਕਰ ਕੇ ਜਮਹੂਰੀਅਤ ਦਾ ਪਰਪਜ਼

ਪੂਰਾ ਕਰਨਾ ਚਾਹੀਦਾ ਹੈ। ਏਜਟਾਂ ਨੂੰ ਵੋਟਾਂ ਦੇ ਨੰਬਰ ਨਹੀਂ ਦਸੇ ਗਏ ਨਾ ਖਤਮ ਹੋਣ ਤੇ ਪਰਚੀਆਂ ਦੇ ਨੰਬਰ ਦਸੇ ਗਏ, ਨਾ ਤਾਲੇ ਲਗਾਏ ਗਏ। ਪੰਚਾਇਤਾਂ ਦੀਆਂ ਚੋਣਾਂ ਬੜੇ ਅਨ ਡੈਮੋਕ੍ਰੈਟਿਕ ਢੰਗ ਨਾਲ ਹੋਈਆਂ ਹਨ। ਟਾਈਮ ਪੰਜ ਸਾਲ ਦਾ ਕਰ ਦਿਤਾ ਹੈ, ਠੀਕ ਹੈ ਪਰ ਇਸ ਅਰਸੇ ਵਿਚ ਕਮ ਸੇ ਕਮ ਰੂਲਜ਼ ਤਾਂ ਬਣਾ ਲੈਣੇ ਚਾਹੀਦੇ ਹਨ। ਇਲੈਕਸ਼ਨ ਬਾਡੀ ਸੈਟ ਅਪ ਕਰ ਲੈਣੀ ਚਾਹੀਦੀ ਹੈ। ਵੋਟਾਂ ਲਈ ਡਾਲਡੇ ਦੇ ਪੀਪਿਆਂ ਦਾ ਸਿਸਟਮ ਤੇ ਇਹ ਬਨਾਸਪਤੀ ਚੋਣ ਬੰਦ ਕਰਨੀ ਚਾਹੀਦੀ ਹੈ ਅਤੇ ਪਾਰਲੀਮੈਂਟ ਅਤੇ ਅਸੈਂਬਲੀ ਦੇ ਪੈਟਰਨ ਤੇ ਇਲੈਕਸ਼ਨ ਹੋਣੇ ਚਾਹੀਦੇ ਹਨ। ਆਖਰੀ ਦਮ ਤਕ ਵੋਟ ਬਣਾਉਣ ਦਾ ਤਰੀਕਾ ਬੰਦ ਹੋਣਾ ਚਾਹੀਦਾ ਹੈ। ਜੇਕਰ ਬੰਦ ਨਹੀਂ ਕਰਾਂਗੇ ਤਾਂ ਜਮਹੂਰੀਅਤ ਨੂੰ ਖਤਰਾ ਹੋਵੇਗਾ। ਜਿਹੜੇ ਪਹਿਲੇ ਪ੍ਰੀਜ਼ਾਈਡਿੰਗ ਅਫਸਰ ਬਣੇ ਸਨ ਉਨ੍ਹਾਂ ਨੂੰ ਰਿਸ਼ਵਤ ਲੈਣ ਦਾ ਸਵਾਦ ਪੈ ਗਿਆ। ਉਹ ਹਜ਼ਾਰਾਂ ਰੁਪਏ ਰਿਸ਼ਵਤ ਲੈਂਦੇ ਰਹੇ ਹਨ। (ਵਿਘਨ) ਮੈਂ ਅਰਜ਼ ਕਰ ਰਿਹਾ ਸਾਂ ਕਿ ਪੰਚਾਇਤੀ ਸਿਸਟਮ ਨੂੰ ਇਮਪਰੂਵ ਕਰਨ ਦੀ ਖਾਤਿਰ ਅਸੀਂ ਇਹ ਅਮੈਂਡਮੈਂਟ ਲਿਆਏ ਹਾਂ। ਇਸ ਉਪਰ ਜਨਰਲ ਡਿਸਕਸ਼ਨ ਹੋ ਰਹੀ ਹੈ ਅਤੇ ਮੈਂ ਆਪਣੀ ਤਰਫੋਂ ਸਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਕੰਪਰੀਹੈਨਸਿਵ ਬਿਲ ਲਿਆਉਣਾ ਚਾਹੀਦਾ ਹੈ, ਪੂਰੀਆਂ ਤਰਮੀਮਾਂ ਕਰਨੀਆਂ ਚਾਹੀਦੀਆਂ ਹਨ। ਨਹੀਂ ਤਾਂ ਇਨਕਲਾਬ ਆਵੇਗਾ ਅਤੇ ਲੋਕਾਂ ਦਾ ਫੇਥ ਜਮਹੂਰੀਅਤ ਵਿਚ ਨਹੀਂ ਰਹੇਗਾ, ਅਸੀਂ ਆਪਣੇ ਮਕਸਦ ਵਿਚ ਫੇਲ ਹੋ ਜਾਵਾਂਗੇ। ਜੇ ਜਮਹੂਰੀਅਤ ਨਾ ਰਹੀ ਦੇਸ਼ ਨਹੀਂ ਰਹੇਗਾ। ਔਰ ਜੋ ਡੂਬੇਗੀ ਕਿਸ਼ਤੀ ਤੋ ਡੂਬੇਂਗੇ ਸਾਰੇ। ਇਸ ਨਾਲ ਦੇਸ਼ ਦਾ ਨੁਕਸਾਨ ਹੋਵੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਥਾਨਕ ਸਾਸ਼ਨ ਅਤੇ ਭਲਾਈ ਮੰਤਰੀ** (ਸਰਦਾਰ ਗੁਰਬੰਤਾ ਸਿੰਘ): ਚੇਅਰਮੈਨ ਸਾਹਿਬ, ਇਸ ਉਤੇ ਗੱਲਾਂ ਤਾਂ ਬਹੁਤ ਸਾਰੀਆਂ ਕਹੀਆਂ ਗਈਆਂ ਹਨ ਲੇਕਨ ਮੈਂ ਤਾਂ ਸਿਰਫ ਉਨ੍ਹਾਂ ਦਾ ਹੀ ਜਵਾਬ ਦੇਆਂਗਾ ਜਿਨ੍ਹਾਂ ਦਾ ਇਸ ਬਿਲ ਨਾਲ ਸਬੰਧ ਹੈ।

ਇਕ ਇਤਰਾਜ਼ ਮੇਰੇ ਦੋਸਤਾਂ ਵਲੋਂ ਇਹ ਕੀਤਾ ਗਿਆ ਹੈ ਕਿ ਪੁਲਿਸ ਨੂੰ ਅਖਤਿਆਰ ਦੇ ਦਿੱਤੇ ਹਨ ਜਿਹੜਾ ਇਹ ਕੀਤਾ ਕਿ ਐਗਜ਼ੈਕਟਿਵ ਅਫਸਰ ਮੈਜਿਸਟਰੇਟ ਪਾਸ ਜਾਵੇਗਾ ਔਰ ਉਹ ਉਸ ਪੰਚ ਜਾਂ ਸਰਪੰਚ ਦੇ ਖਿਲਾਫ ਮੁਕਦਮਾ ਚਲਾਵੇਗਾ ਜਿਹੜਾ ਚਾਰਜ ਹੈਂਡ ਓਵਰ ਨਹੀਂ ਕਰਦਾ। ਇਸ ਵਿਚ ਸਿਰਫ ਇਕੋ ਅਰਜ਼ ਕਰਦਾ ਹਾਂ ਕਿ ਜਿਹੜਾ ਆਦਮੀ ਪੰਚ ਜਾਂ ਸਰਪੰਚ ਨਹੀਂ ਰਹਿੰਦਾ, ਬਦਲ ਜਾਂਦਾ ਹੈ, ਉਸ ਦੀ ਥਾਂ ਜਿਹੜਾ ਦੂਜਾ ਆਉਂਦਾ ਹੈ ਪਹਿਲ ਦਾ ਫਰਜ਼ ਹੈ ਕਿ ਉਹ ਆਪਣਾ ਚਾਰਜ ਦੂਜੇ ਨੂੰ ਦੇ ਦੇਵੇ। ਪਰ ਜੇ ਉਹ ਨਹੀਂ ਚਾਰਜ ਦਿੰਦਾ ਤਾਂ ਉਸ ਦਾ ਕੀ ਇਲਾਜ ਕੀਤਾ ਜਾਵੇ। ਚੇਅਰਮੈਨ ਸਾਹਿਬ, ਪਿਛਲੀ ਟਰਮ ਵਿਚ ਮੈਂ ਦੋ ਤਿੰਨ ਸਾਲ ਪੰਚਾਇਤ ਮਨਿਸਟਰ ਰਿਹਾ। ਐਸੇ ਕੇਸ ਮੇਰੇ ਨੋਟਿਸ ਵਿਚ ਆਏ ਕਿ ਜਿਹੜੇ ਆਦਮੀ ਪੰਚ, ਸਰਪੰਚ ਹਟ ਵੀ ਗਏ ਸੀ ਦੋ ਦੋ ਢਾਈ ਢਾਈ ਸਾਲ ਤਕ ਉਨ੍ਹਾਂ ਨੇ ਨਵਿਆਂ ਪੰਚਾਂ, ਸਰਪੰਚਾਂ ਨੂੰ ਰੀਕਾਰਡ ਦੇ ਚਾਰਜ ਨਹੀਂ ਦਿੱਤੇ। ਡੀ. ਸੀਜ਼. ਨੂੰ ਵੀ ਕਿਹਾ ਗਿਆ। ਉਨ੍ਹਾਂ ਨੇ ਕਿਹਾ ਕਿ ਸਾਡੇ ਪਾਸ ਕੋਈ ਅਖਤਿਆਰ ਨਹੀਂ ਕਿ ਉਨ੍ਹਾਂ ਨੂੰ ਸਸਪੈਂਡ ਕਰ ਸਕੀਏ। ਇਸ ਲਈ ਇਹ ਬਿਲ ਹੁਣ ਸਾਨੂੰ ਲਿਆਉਣਾ ਪਿਆ ਹੈ। ਜੋ ਆਦਮੀ ਚਾਹੁੰਦਾ ਹੈ ਕਿ ਉਸਦੇ ਘਰ ਪੁਲਿਸ ਨਾ ਆਵੇ, ਉਸ ਉਤੇ ਮੁਕਦਮਾਂ ਨਾ ਚਲਾਇਆ ਜਾਵੇ ਉਸ ਨੂੰ ਚਾਹੀਦਾ ਹੈ ਕਿ ਜਿਸ ਵਕਤ ਉਹ ਪੰਚ ਜਾਂ ਸਰਪੰਚ ਦੀ ਪਦਵੀ ਤੋਂ ਹਟ ਜਾਵੇ ਉਹ ਆਪਣੇ ਪੰਚਾਇਤ ਦੇ ਰੀਕਾਰਡ ਨੂੰ ਦੂਜੇ ਪੰਚ ਸਰਪੰਚ ਦੇ ਹਵਾਲੇ ਕਰ ਦੇਵੇ। ਦਸ ਦਿਨ ਦਾ ਮੌਕਾ ਦਿੱਤਾ ਹੈ। ਐਗਜ਼ੈਕਟਿਵ ਅਫਸਰ ਦੇ ਨੋਟਿਸ ਤੋਂ ਦਸ ਦਿਨ ਦੇ ਅਦਰ ਜੇ ਉਹ ਰੀਕਾਰਡ ਹੈਂਡ ਓਵਰ ਨਹੀਂ ਕਰਦਾ ਤਾਂ ਫਿਰ ਹੀ ਅਦਾਲਤ ਵਿਚ ਜਾਣ ਦਾ ਸਵਾਲ ਪੈਦਾ ਹੁੰਦਾ ਹੈ। ਅਕਲਮੰਦ ਪੰਚ ਜਾਂ ਸਰਪੰਚ ਨੂੰ ਤੰਗ ਕਰਨ ਦਾ ਸਵਾਲ ਨਹੀਂ ਪੈਦਾ ਹੁੰਦਾ। ਇਹ ਕਲਾਜ਼ ਉਥੇ ਹੀ ਲਾਗੂ ਹੋਵੇਗੀ ਜਿਥੇ ਉਹ ਜਾਣ ਬੁਝ ਕੇ ਰੀਕਾਰਡ ਨਾ ਦੇਣ। ਮੇਰਾ ਆਪਣਾ ਵਿਸ਼ਵਾਸ਼

[ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ]

ਹੈ ਕਿ ਜਿਸ ਵਕਤ ਇਹ ਐਕਟ ਲਾਗੂ ਹੋ ਗਿਆ ਤਾਂ ਸਾਨੂੰ ਕਿਸੇ ਕਿਸਮ ਦੀ ਤਕਲੀਫ ਨਹੀਂ ਹੋਣ ਲਗੀ। ਪੰਚ ਔਰ ਸਰਪੰਚ ਆਪਣੇ ਆਪ ਰੀਕਾਰਡ ਦੇ ਦਿਆ ਕਰਨਗੇ। ਸੋ ਭਲੇਮਾਣਸ ਆਦਮੀਆਂ ਨੂੰ ਤੰਗ ਕਰਨ ਦੀ ਕੋਈ ਗਲ ਨਹੀਂ। ਐਵੇਂ ਜੇ ਮੇਰੇ ਦੋਸਤ ਖਿਆਲ ਦੌੜਾਈ ਜਾਣ ਕਿ ਪੁਲਿਸ ਘਰਾਂ ਵਿਚ ਵੜ ਜਾਵੇਗੀ, ਇਹ ਹੋਵੇਗਾ, ਉਹ ਹੋਵੇਗਾ, ਤਾਂ ਉਨ੍ਹਾਂ ਦੀ ਮਰਜ਼ੀ ਹੈ ਪਰ ਜਿਵੇਂ ਮੈਂ ਕਿਹਾ ਹੈ ਇਸ ਵਿਚ ਭਲੇ-ਮਾਣਸ ਆਦਮੀ ਨੂੰ ਡਰਨ ਦੀ ਕੋਈ ਗਲ ਨਹੀਂ।

ਇਕ ਹੋਰ ਗੱਲ ਕਹੀ ਗਈ ਕਿ ਅਸੀਂ ਡਾਇਰੈਕਟਰ ਦੀ ਥਾਂ ਡੀ. ਸੀ. ਨੂੰ ਕਿਉਂ ਅਖਤਿਆਰ ਦਿੱਤੇ ਨੇ। ਤਜਰਬੇ ਵਿਚ ਆਇਆ ਹੈ ਕਿ ਕਈ ਪੰਚ ਸਰਪੰਚ ਚੋਰੀ ਵਿਚ ਪਕੜੇ ਜਾਂਦੇ ਹਨ, ਡਾਕੇ ਵਿਚ ਪਕੜੇ ਜਾਂਦੇ ਹਨ ਔਰ ਕਈ ਹੋਰਨਾ ਗਲਾਂ ਵਿਚ ਪਕੜੇ ਜਾਂਦੇ ਹਨ, ਜ਼ਮਾਨਤ ਤੇ ਵੀ ਆ ਜਾਂਦੇ ਹਨ, ਐਮਬੈਜ਼ਲ-ਮੈਂਟ ਕਰ ਲੈਂਦੇ ਹਨ ਔਰ ਇਸ ਦੇ ਵਿਚ ਛੇ ਛੇ ਅੱਠ ਅੱਠ ਮਹੀਨਿਆਂ ਤਕ ਸਸਪੈਂਡ ਨਹੀਂ ਕੀਤੇ ਜਾ ਸਕਦੇ। ਮੈਂ ਜਦੋਂ ਪਹਿਲਾਂ ਪੰਚਾਇਤ ਮਨਿਸਟਰ ਸੀ ਤਾਂ ਮੇਰੇ ਕਈ ਦੋਸਤਾਂ ਨੇ ਸ਼ਿਕਾਇਤਾਂ ਕੀਤੀਆਂ ਕਿ ਫਲਾਨੇ ਫਲਾਨੇ ਪਿੰਡ ਵਿਚ ਪੰਚ ਚੋਰੀ ਵਿਚ ਫਸੇ ਹੋਏ ਨੇ, ਜ਼ਮਾਨਤ ਤੇ ਵੀ ਆ ਗਏ ਨੇ, ਡਾਇਰੈਕਟਰ ਨੇ ਸਸਪੈਂਡ ਨਹੀਂ ਕੀਤੇ। ਦਰ ਅਸਲ ਉਸ ਕੋਲ ਕੰਮ ਬਹੁਤ ਜ਼ਿਆਦਾ ਹੋ ਗਿਆ ਹੈ। ਹੁਣ ਵੀ ਪੰਦਰਾਂ ਸੋਲਾਂ ਸੌ ਦਰਖਾਸਤਾਂ ਪੰਚਾਂ ਸਰਪੰਚਾਂ ਦੇ ਬਰਖਿਲਾਫ ਪਈਆਂ ਹੋਈਆਂ ਹਨ ਜਿਨ੍ਹਾਂ ਵਿਚ ਡਾਇਰੈਕਟਰ ਉਨ੍ਹਾਂ ਨੂੰ ਸਸਪੈਂਡ ਨਹੀਂ ਕਰ ਸਕਿਆ।

**ਸ੍ਰੀ ਚੇਅਰਮੈਨ :** ਮਾਸਟਰ ਜੀ, ਜਿੰਨੀ ਦੇਰ ਤਕ ਉਨ੍ਹਾਂ ਨੂੰ ਸਜ਼ਾ ਨਹੀਂ ਮਿਲ ਜਾਂਦੀ ਉਹ ਬੇਗੁਨਾਹ ਹੁੰਦੇ ਨੇ। (*Addressing the Local Government and Welfare Minister* : So long as they are not convicted they are innocent)

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ :** ਬੇਗੁਨਾਹ ਬੇਸ਼ਕ ਸਮਝੇ ਜਾਣ ਪਰ ਕਈ ਵੇਰ ਸਜ਼ਾ ਵੀ ਹੋ ਜਾਂਦੀ ਹੈ ਫਿਰ ਵੀ ਉਨ੍ਹਾਂ ਨੂੰ ਸਸਪੈਂਡ ਨਹੀਂ ਕੀਤਾ ਜਾਂਦਾ। ਚੇਅਰਮਨ ਸਾਹਿਬ, ਡੀ. ਸੀ. ਮੌਕੇ ਤੇ ਹੁੰਦਾ ਹੈ ਇਸ ਲਈ ਉਹ ਜ਼ਿਆਦਾ ਚੰਗੀ ਤਰ੍ਹਾਂ ਮੌਕੇ ਨੂੰ ਸਮਝ ਸਕਦਾ ਹੈ, ਹਾਲਾਤ ਦਾ ਜਾਇਜ਼ਾ ਲੈ ਕੇ ਛੇਤੀ ਫੈਸਲਾ ਕਰ ਸਕਦਾ ਹੈ। ਉਹ ਮੌਕੇ ਤੇ ਹੋਣ ਕਰਕੇ ਵੇਖ ਸਕਦਾ ਹੈ ਕਿ ਕਿਸੇ ਨਾਲ ਬੇਇਨਸਾਫੀ ਤਾਂ ਨਹੀਂ ਹੋ ਰਹੀ, ਠੀਕ ਇਨਸਾਫ ਹੋ ਰਿਹਾ ਹੈ ਜਾਂ ਨਹੀਂ। ਔਰ ਫੇਰ ਉਸ ਨੇ ਤਾਂ ਗੌਰਮੈਂਟ ਨੂੰ, ਸਸਪੈਂਡ ਕਰਨ ਬਾਰੇ, ਆਪਣੀ ਰੀਪੋਰਟ ਕਰਨੀ ਹੈ। ਰੀਮੂਵਲ ਦੀ ਪਾਵਰ ਤਾਂ ਗੌਰਮੈਂਟ ਦੇ ਹੱਥ ਵਿਚ ਹੈ। ਇਹ ਜਿਹੜੀ ਤਜਵੀਜ਼ ਕੀਤੀ ਹੈ ਇਹ ਬਿਲਕੁਲ ਦੇਖ ਭਾਲ ਕੇ, ਸੋਚ ਵਿਚਾਰ ਕਰਕੇ ਕੀਤੀ ਹੈ ਔਰ ਮੈਂ ਅਰਜ਼ ਕਰਾਂ ਕਿ ਇਸ ਦੇ ਨਾਲ ਕਿਸੇ ਪੰਚ ਸਰਪੰਚ ਨਾਲ ਕੋਈ ਧਕਾ ਨਹੀਂ ਕੀਤਾ ਜਾਵੇਗਾ, ਕੋਈ ਖਾਹਮਖਾਹ ਉਨ੍ਹਾਂ ਦੇ ਉਤੇ ਰੋਅਬ ਨਹੀਂ ਪਾਵੇਗਾ, ਕੋਈ ਪੁਲਿਟੀਕਲ ਅਸਰ ਇਸਤੇਮਾਲ ਨਹੀਂ ਕੀਤਾ ਜਾਵੇਗਾ, ਜਿਵੇਂ ਕਿ ਸ੍ਰੀ ਚਿਰੰਜੀ ਲਾਲ ਜੀ ਨੇ ਕਿਹਾ ਹੈ। ਅਸੀਂ ਡਾਇਰੈਕਟਰ ਕੋਲੋਂ ਇਹ ਪਾਵਰ ਲੈ ਕੇ ਡੀ. ਸੀ. ਨੂੰ ਇਸ ਲਈ ਦੇ ਰਹੇ ਹਾਂ, ਕਿਉਂਕਿ ਉਹ ਮੌਕੇ ਤੇ ਹੁੰਦਾ ਹੈ। ਫੈਸਲਾ ਜਲਦੀ ਤੋਂ ਜਲਦੀ ਕਰਨ ਵਿਚ ਅਸਾਨੀ ਹੋ ਜਾਵੇਗੀ। ਹਾਂ, ਅਸੀਂ ਰੂਲਜ਼ ਵਿਚ ਐਸਾ ਕਰ ਦੇਵਾਂਗੇ ਕਿ ਡੀ. ਸੀਜ਼. ਨੇ ਜਿਹੜੀ ਗੌਰਮਿੰਟ ਨੂੰ ਰੀਪੋਰਟ ਦੇਣੀ ਹੈ ਉਹ ਜਲਦੀ ਦੋ ਤਿੰਨ ਮਹੀਨਿਆਂ ਵਿਚ ਕਰ ਦੇਣ ਤਾਂਕਿ ਪੰਚ ਸਰਪੰਚ ਬਹੁਤ ਦੇਰ ਤਕ ਸਸਪੈਂਡ ਨਾ ਰਹੇ। ਇਹ ਗਲ ਗਲਤ ਹੈ ਕਿ ਇਹ ਅਖਤਿਆਰਾਤ ਗੌਰਮਿੰਟ ਪੰਚਾਇਤੀ ਰਾਜ ਵਿਚ ਪੰਚਾਂ ਸਰਪੰਚਾਂ ਨੂੰ ਤੰਗ ਕਰਨ ਵਾਸਤੇ ਡੀ. ਸੀਜ਼. ਨੂੰ ਦੇ ਰਹੀ ਹੈ। ਇਹ ਤਾਂ ਕੰਮ ਆਸਾਨੀ ਔਰ ਜਸਟਿਸ ਜਲਦੀ ਕਰਨ ਵਾਸਤੇ ਕੀਤਾ ਜਾ ਰਿਹਾ ਹੈ। ਹੋਰ ਜਿਹੜੀਆਂ ਗਲਾਂ ਕਹੀਆਂ ਗਈਆਂ ਹਨ ਉਨ੍ਹਾਂ ਦਾ ਇਸ ਬਿਲ ਦੇ ਨਾਲ ਕੋਈ ਤਅੱਲਕ ਨਹੀਂ, ਇਸ ਲਈ ਉਨ੍ਹਾਂ ਦਾ ਇਸ ਵੇਲੇ ਜਵਾਬ ਨ ਦਿੰਦਾ ਹੋਇਆ ਮੈਂ ਬੈਠ ਜਾਂਦਾ ਹਾਂ।

*(At this stage Mr. Speaker occupied the Chair.)*

**Mr. Speaker:** Question is—

That the Punjab Gram Panchayat (Amendment) Bill, as reported by the Regional Committees, be taken into consideration.

*The motion was carried.*

**Mr. Speaker:** The House will now proceed to consider the Bill clause by clause.

*Clause 2*

**Pandit Mohan Lal Datta** (Amb): Sir, I beg to move—

At the end of the proviso, *add* the following:—

**"But at the expiry of three years after general election the Gram Sabha shall have the right to recall any one or more members of the Panchayat by a two-third majority vote in a meeting of the Gram Sabha called for this purpose at the instance of one-fourth of the total members of Gram Sabha of the Village."**

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਦਾ ਪੰਚਾਇਤੀ ਰਾਜ ਸਥਾਪਤ ਕਰਨ ਬਾਰੇ ਨਜ਼ਰੀਆ ਹੀ ਗਲਤ ਹੈ, ਐਪਰੋਚ ਹੀ ਗਲਤ ਹੈ ਔਰ ਜਿਹੜਾ ਇਹ ਹੁਣ ਇਲਾਜ ਕਰਨ ਲਗੇ ਹਨ ਇਹ ਵੀ ਬੁਨਿਆਦੀ ਤੌਰ ਤੇ ਗਲਤ ਹੀ ਹੋਣਾ ਹੈ। ਸਵਾਲ ਇਹ ਹੈ ਕਿ ਇਹ ਬਣਾ ਕੀ ਰਹੇ ਹਨ ? ਪੰਚਾਇਤੀ ਰਾਜ ਬਾਰੇ ਜਿਹੜਾ ਪ੍ਰਾਚੀਨ ਭਾਰਤ ਵਿਚ ਤਸੱਵਰ ਸੀ ਜਿਹੜਾ ਬਾਪੂ ਗਾਂਧੀ ਲਿਆਉਣਾ ਚਾਹੁੰਦੇ ਸੀ ਉਸ ਦੇ ਤਾਂ ਇਹ ਨੇੜੇ ਹੀ ਨਹੀਂ ਗਏ। ਹੁਣ ਜਿਹੜਾ ਪੰਚਾਇਤੀ ਰਾਜ ਲਿਆ ਰਹੇ ਹਨ **it is only an extension of bureaucratic rule.** ਇਹ ਜਿਹੜੀ ਮੌਜੂਦਾ ਬਿਊਰੋਕਰੇਸੀ ਹੈ, ਜਿਹੜਾ ਨੌਕਰਸ਼ਾਹੀ ਦਾ ਰਾਜ ਹੈ, ਜਿਹੜੀ ਡਿਕਟੇਟਰਸ਼ਿਪ ਹੈ ਉਸ ਦਾ ਇਕ ਅੰਗ ਬਣਾਇਆ ਜਾ ਰਿਹਾ ਹੈ ਜਿਹੜਾ ਪਿੰਡਾਂ ਵਿਚ ਕੰਮ ਕਰੇਗਾ। ਇਹ ਤਾਂ ਇਸ ਕਿਸਮ ਦਾ ਰਾਜ ਲਿਆ ਰਹੇ ਹਨ ਔਰ ਫਿਰ ਉਸ ਵਿਚ ਜਿਹੜੇ ਨੁਕਸ ਹਨ, ਜਿਹੜੀ ਬੀਮਾਰੀ ਹੈ ਉਸ ਦੇ ਇਲਾਜ ਦਾ ਤਰੀਕਾ ਵੀ ਅਜੀਬ ਹੈ। ਮੁਕੰਮਲ ਤੌਰ ਤੇ ਇਕ ਪੰਚਾਇਤ ਕਿਸ ਤਰ੍ਹਾਂ ਬਣਦੀ ਹੈ ? ਪੰਚਾਇਤ ਦਾ ਮਤਲਬ ਹੀ ਇਹ ਹੈ ਕਿ ਪਿੰਡ ਦਾ ਉਧਾਰ ਕਰੇ, ਪਿੰਡ ਨੂੰ ਬਣਾਉਣ ਵਿਚ ਆਪਣੀ ਮਦਦ, ਹਿੰਮਤ ਨਾਲ, ਬਗੈਰ ਬਾਹਰ ਦੀ ਮਦਦ ਦੇ, ਰਲ ਮਿਲ ਕੇ, ਸਹਿਯੋਗ ਨਾਲ ਲੋਕ ਆਪਣਾ ਕੰਮ ਕਰਨ ਔਰ ਬਾਹਰ ਦੇ ਕਿਸੇ ਦਬਾਉ ਤੋਂ ਬਗੈਰ ਆਪਣੇ ਪੈਰਾਂ ਤੇ ਆਪ ਖੜ੍ਹੇ ਹੋਣ। ਅੱਜ ਸਮਾਜ ਦੀ ਕੀ ਹਾਲਤ ਹੈ ? ਹੁਣ ਉਥੇ ਕਿਸ ਤਰ੍ਹਾਂ ਬੇਈਮਾਨੀ ਹੈ ? ਜਿਥੇ ਲੋਕ ਆਪੋ ਵਿਚ ਲੜਦੇ ਹੋਣ, ਉਨ੍ਹਾਂ ਦਾ ਆਪੋ ਵਿਚ ਸਹਿਯੋਗ ਨਾ ਹੋ ਸਕੇ, ਉਨ੍ਹਾਂ ਦੇ ਦਰਮਿਆਨ ਸਹਿਕਾਰ ਪੈਦਾ ਨਾ ਹੋਵੇ, ਜਿੱਥੇ ਧੜੇਬਾਜ਼ੀ ਹੋਵੇ, ਵਿਸ਼ਮਤਾ ਦਾ ਵਾਤਾਵਰਨ ਹੋਵੇ, ਇਕ ਆਦਮੀ ਦੂਜੇ ਲਈ ਭੇੜੀਆ ਬਣਿਆ ਹੋਇਆ ਹੋਵੇ, **if a man has become wolf for another then the panchayat is a bench of wolves.** ਇਹ ਜਿਹੜੀਆਂ ਪੰਚਾਇਤਾਂ ਬਣੀਆਂ ਹੋਈਆਂ ਹਨ ਇਹ ਤਾਂ ਤੁਸੀਂ ਘੋੜੇ ਅਗੇ ਗੱਡੀ ਰਖ ਦਿੱਤੀ, ਇਹ ਕਿਵੇਂ ਚਲਣੀ ਹੈ ? ਇਥੇ ਇਨਸਾਨੀ ਜ਼ਿੰਦਗੀ ਦੀ ਕੀ ਕਦਰ ਹੈ ? ਸਹੀ ਤਰੀਕੇ ਨਾਲ ਉਸ ਦਾ ਨਸ਼ਵੋਨਮਾ ਨਹੀਂ ਹੋ ਰਿਹਾ, ਆਰਥਕ ਢਾਂਚਾ ਠੀਕ ਨਹੀਂ ਕੀਤਾ ਜਾ ਰਿਹਾ, ਤਾਂ ਮੈਂ ਸਮਝਦਾ ਹਾਂ ਕਿ ਇਹ ਅਮੈਂਡਮੈਂਟ ਕੋਈ ਖਾਸ ਫਰਕ

[ਪੰਡਤ ਮੋਹਨ ਲਾਲ ਦੱਤ]

ਪਾਉਣ ਵਾਲੀ ਗੱਲ ਨਹੀਂ। ਇਹ ਤਾਂ ਉਹੀ ਗਲ ਹੈ ਕਿ ਸਿਰ ਦਰਦ ਦੀ ਬੀਮਾਰੀ ਵਿਚ, ਮੱਥੇ ਉਤੇ ਥੋੜਾ ਜਿਹਾ ਲੇਪਣ ਕਰ ਦਿੱਤਾ ਤਾਕਿ ਉਹ ਜ਼ਰਾ ਘੱਟ ਹੋ ਜਾਵੇ। ਹੈ ਇਹ ਵੈਸੇ ਖਰੀ ਪਰ ਸਵਾਲ ਇਹ ਹੈ ਕਿ ਬੀਮਾਰੀ ਨੂੰ ਖਤਮ ਕਰਨ ਵਾਸਤੇ ਉਸ ਦਾ ਸਹੀ ਔਰ ਮੁਕੰਮਲ ਇਲਾਜ ਕੀਤਾ ਜਾਵੇ।

1.00 P.M.

ਪੰਚਾਇਤ ਦੇ ਅਰਥ ਕੀ ਹਨ ? ਪੰਚ ਦੇ ਅਰਥ ਪਿੱਛੇ ਹਿਸਟਰੀ ਹੈ। ਪਹਿਲੇ ਕਿਹਾ ਜਾਂਦਾ ਸੀ ਕਿ ਪੰਚ ਬੋਲੇ ਪਰਮੇਸ਼ਰ ਬੋਲੇ। ਇਹ ਗਲ ਕਿਸਤਰ੍ਹਾਂ ਚਲੀ ਆ ਰਹੀ ਹੈ, ਇਸ ਲਈ ਹਿਸਟਰੀ ਨੂੰ ਦੇਖੋ। ਇਹ ਜਿਹੜੀ ਇਲੈਕਸ਼ਨ ਵਾਲੀ ਬੀਮਾਰੀ ਹੈ ਇਹ ਮੈਜਾਰਿਟੀ ਔਰ ਮਾਈਨਾਰਿਟੀ ਦੇ ਸਵਾਲ ਪੈਦਾ ਕਰਦੀ ਹੈ। Then this Panchayati Raj becomes a tyranny of political majority. ਇਸ ਹਾਲਤ ਵਿਚ ਪੰਚਾਇਤੀ ਰਾਜ ਕਿਸ ਤਰ੍ਹਾਂ ਠੀਕ ਚਲੇਗਾ ? (ਵਿਘਨ) ਮੈਨੂੰ ਇਸ ਰਾਜ ਵਿਚ ਕੋਈ ਦਿਲਚਸਪੀ ਨਹੀਂ ਹੈ। ਮੈਂ ਤਾਂ ਕੇਵਲ ਇਹ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਦਾ ਪੰਚਾਇਤੀ ਰਾਜ ਮਹਾਤਮਾ ਗਾਂਧੀ ਚਾਹੁੰਦੇ ਸੀ ਉਸ ਤਰ੍ਹਾਂ ਦਾ ਰਾਜ ਇਥੇ ਆ ਜਾਵੇ। ਮੈਂ ਕਹਿੰਦਾ ਹਾਂ ਕਿ ਸਾਰੇ ਸੈਸ਼ਨ ਵਿਚ ਕੇਵਲ ਇਹੋ ਬਿਲ ਆਇਆ ਹੈ ਜੋ ਖਰੇ ਮਤਲਬ ਵਾਸਤੇ ਹੈ। ਮੈਂ ਸਮਝਦਾ ਹਾਂ ਕਿ ਮਾਸਟਰ ਜੀ ਨੂੰ ਪਤਾ ਹੀ ਨਹੀਂ ਕਿ ਪਾਵਰ ਹੈ ਕਿ ਨਹੀਂ ਹੈ। ਇਹ ਤੁਸੀਂ ਖਰੀ ਗੱਲ ਕੀਤੀ ਹੈ। ਇਲੈਕਸ਼ਨ ਹੋਣਾ ਭੈੜੀ ਗੱਲ ਹੈ। ਇਹ ਜੋ ਇਨ੍ਹਾਂ ਮਿਆਦ ਵਧਾਈ ਹੈ ਇਹ ਚੰਗੀ ਗਲ ਕੀਤੀ ਹੈ। ਮੈਂ ਇਕ ਸੁਝਾਉ ਦਿੱਤਾ ਹੈ ਕਿ ਇਨ੍ਹਾਂ ਦੀ ਪੰਜ ਸਾਲਾਂ ਵਾਲੀ ਗੱਲ ਮੰਨ ਲਈ ਜਾਵੇ ਲੇਕਿਨ ਨਾਲ ਇਹ ਕਰ ਦਿੱਤਾ ਜਾਵੇ ਕਿ ਜੇਕਰ ਕੋਈ ਪੰਚ ਜਾਂ ਸਰਪੰਚ ਮਾੜਾ ਆ ਜਾਵੇ ਜਿਹੜਾ ਬਦਮਾਸ਼ ਹੋਵੇ, ਜਿਸ ਤੋਂ ਲੋਕ ਤੰਗ ਆ ਜਾਣ, ਜਿਹੜਾ ਬੇਈਮਾਨ ਨਿਕਲੇ, ਤਾਂ ਤਿੰਨਾਂ ਸਾਲਾਂ ਪਿਛੋਂ ਗਰਾਮ ਸਭਾ ਇਕੱਠੀ ਹੋ ਕੇ ਉਸ ਨੂੰ ਰੀਕਾਲ ਕਰ ਲਵੇ। ਜੇ ਇਹ ਚੀਜ਼ ਨਾ ਮੰਨੀ ਗਈ ਤਾਂ ਜਿਹੜਾ ਪੰਚ ਜਾਂ ਸਰਪੰਚ ਮਾੜਾ ਹੋਵੇਗਾ ਔਰ ਬਦਮਾਸ਼ ਹੋਵੇਗਾ ਉਹ ਲੋਕਾਂ ਨੂੰ ਪੰਜ ਸਾਲ ਰਗੜਾ ਲਾਉਂਦਾ ਰਹੇਗਾ। (ਵਿਘਨ)

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇੰਨੇ ਉਚੇ ਪਾਏ ਦੀ ਗੱਲ ਹੋ ਰਹੀ ਹੈ ਔਰ ਮਾਸਟਰ ਜੀ ਹੱਸ ਰਹੇ ਹਨ। ਸਾਨੂੰ ਇਸ ਚੀਜ਼ ਤੇ ਰੋਣਾ ਆਉਂਦਾ ਹੈ ਔਰ ਇਹ ਹਸਦੇ ਹਨ।

**ਸ੍ਰੀ ਸਪੀਕਰ** : ਪੰਡਤ ਜੀ, ਤੁਹਾਡੀ ਅਮੈਂਡਮੈਂਟ ਤਾਂ ਬੜੀ ਕਲੀਅਰ ਹੈ ਔਰ ਸੈਲਫ ਐਕਸਪਲੇਨੇਟਰੀ ਹੈ। ਇਸ ਤੇ ਜ਼ਿਆਦਾ ਕੁਝ ਕਹਿਣ ਦੀ ਲੋੜ ਨਹੀਂ। **(The amendment given notice of by the hon. Member is very clear and self explanatory and it does not need any further elucidation.)**

**ਪੰਡਤ ਮੋਹਨ ਲਾਲ ਦੱਤ** : ਮੈਂ ਤਾਂ ਇਨ੍ਹਾਂ ਚੀਜ਼ਾਂ ਵਲ ਇਨ੍ਹਾਂ ਦਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸਰਦਾਰ ਦਰਬਾਰਾ ਸਿੰਘ ਨੇ ਕਿਹਾ ਹੈ ਕਿ ਇਸ ਸਬੰਧ ਵਿਚ ਇਕ ਨਵਾਂ ਔਰ ਕੰਪਰੀਹੈਨਸਿਵ ਬਿਲ ਲਿਆਉਣ ਬਾਰੇ ਸਰਕਾਰ ਸੋਚ ਰਹੀ ਹੈ, ਤਾਂ ਉਸ ਵਿਚ ਇਨ੍ਹਾਂ ਚੀਜ਼ਾਂ ਦਾ ਵੀ ਧਿਆਨ ਰਖ ਲੈਣ। ਇਸ ਬਾਰੇ ਮੈਂ ਉਨ੍ਹਾਂ ਅਗੇ ਅਰਜ਼ ਕਰਦਾ ਹਾਂ ਕਿ ਇਨ੍ਹਾਂ ਚੀਜ਼ਾਂ ਬਾਰੇ ਉਹ ਸਾਡੇ ਵਿਚਾਰ ਸੁਣ ਲਿਆ ਕਰਨ ਔਰ ਸੁਝਾਉ ਲੈ ਲਿਆ ਕਰਨ। ਜਿਹੜੇ ਇਸ ਸਬਜੈਕਟ ਵਿਚ ਦਿਲਚਸਪੀ ਰਖਦੇ ਹਨ ਉਨ੍ਹਾਂ ਦੀ ਇਕ ਕਮੇਟੀ ਬਣਾਉਣ। ਉਨ੍ਹਾਂ ਨੇ ਅਜ ਤਕ ਇਸ ਤਰ੍ਹਾਂ ਦੇ ਮੈਂਬਰਾਂ ਦੀ ਕੋਈ ਕਮੇਟੀ ਨਹੀਂ ਬਣਾਈ। ਪਹਿਲੇ ਜੋ ਪੰਚਾਇਤੀ ਰਾਜ ਬਾਰੇ ਰਿਜਨਲ ਕਮੇਟੀਆਂ ਦੀ ਇਕ ਇਕ ਸਬ-ਕਮੇਟੀ ਬਣੀ ਸੀ ਤਾਂ ਇਨ੍ਹਾਂ ਨੇ ਉਨ੍ਹਾਂ ਕਮੇਟੀਆਂ ਦੀ ਰਿਪੋਰਟ ਦੀ ਇੰਤਜ਼ਾਰ ਵੀ ਨਹੀਂ ਕੀਤੀ ਔਰ ਇਹ ਬਿਲ ਲੈ ਆਂਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਦਾ ਇਹ ਰਵੱਈਆ ਠੀਕ ਨਹੀਂ ਹੈ ਔਰ ਨਾ ਹੀ ਇਹ ਪੰਚਾਇਤੀ ਰਾਜ ਦੀ ਸਪਿਰਿਟ ਹੈ।

**Mr. Speaker:** Motion moved—

At the end of the proviso, *add* the following :—

"But at the expiry of three years after general election the Gram Sabha shall have the right to recall any one or more members of the Panchayat by a two-third majority vote in a meeting of the Gram Sabha called for this purpose at the instance of one-fourth of the total members of Gram Sabha of the village."

**Mr. Speaker :** Question is—

At the end of the proviso, *add* the following :—

" But at the expiry of three years after general election the Gram Sabha shall have the right to recall any one or more members of the Panchayat by a two-third majority vote in a meeting of the Gram Sabha called for the purpose at the instance of one-fourth of the total members of Gram Sabha of the village."

*The motion was Lost*

**Mr. Speaker:** Question is—

That Clause 2 stand......

(*Chaudhri Har Kishan Rose to Speak.*)

**Mr. Speaker :** In view of the decision of the Business Advisory Committee contained in its 6th Report which has been adopted by the House to dispose of all the Bills on the Order paper to-day, I extend the duration of the sitting of the House by two hours. The House will now continue upto 3.30 P.M.

**चौधरी हरकिशन ( हसनपुर) :** स्पीकर साहिब, मैं इस तरमीमी बिल का स्वागत करता हूं। इस बिल की जो कलाज़ 3 है इस में दिया हुआ है —

"The Sarpanch and, in his absence, the Panch elected by the Panchayat for the purpose, shall be responsible for the maintenance of all prescribed records...—

लेकिन जो आखिरी वर्ड्ज़ हैं –

"...... ...the outgoing Sarpanch or Panch shall hand them over to the Sarpanch or to such other Panch as may be authorised in this behalf by the Deputy Commissioner."

**Mr. Speaker:** The hon. Member is speaking on Clause 3 of the Bill whereas Clause 2 is before the House at the moment. He should please resume his seat.

**Mr. Speaker:** Question is—

That Clause 2 stand part of the Bill.

*The motion was carried*

Clause 3

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ** (ਸਰਦਾਰ ਗੁਰਬੰਤਾ ਸਿੰਘ) : ਕਲਾਜ਼ 3 ਬਾਰੇ ਮੈਂ ਹਾਊਸ ਅਗੇ ਅਰਜ਼ ਕਰਦਾ ਹਾਂ ਕਿ ਜਿਸ ਤਰ੍ਹਾਂ ਹਿੰਦੀ ਰਿਜਨਲ ਕਮੇਟੀ ਨੇ ਇਸ ਬਾਰੇ ਸਿਫਾਰਿਸ਼ ਕੀਤੀ ਹੈ, ਉਹ ਮੰਨਜ਼ੂਰ ਕਰ ਲਈ ਜਾਵੇ।

**Comrade Gurbakhsh Singh Dhaliwal** (Nihal Singh wala) : Sir, I beg to move.—

"In Sub-section (4) of the proposed Section 65, line 5, *for* 'six months, or with fine, or with both, *Substitute* "three months or with a fine of Rs. 100/-."

ਸਪੀਕਰ ਸਾਹਿਬ, ਇਸ ਅਮੈਂਡਿੰਗ ਬਿਲ ਵਿਚ ਇਸ ਕਲਾਜ਼ 3 ਰਾਹੀਂ ਜਿਹੜੀ ਸਜ਼ਾ ਦਿੱਤੀ ਜਾਣੀ ਹੈ, ਇਸ ਬਾਰੇ ਮੈਂ ਇਹ ਅਮੈਂਡਮੈਂਟ ਦਿੱਤੀ ਹੈ। ਇਸ ਵਿਚ ਜਿਹੜੀ 6 ਮਹੀਨੇ ਦੀ ਸਜ਼ਾ ਅਤੇ ਨਾਲ ਹੀ ਜੁਰਮਾਨਾ ਰਖਿਆ ਗਿਆ ਹੈ ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ 6 ਮਹੀਨੇ ਦੀ ਸਜ਼ਾ ਬਹੁਤੀ ਹੈ। ਇਹ ਬੜੀ ਭਾਰੀ ਸਜ਼ਾ ਹੈ। ਅਸੀਂ ਚਾਹੁੰਦੇ ਹਾਂ ਕਿ 6 ਮਹੀਨੇ ਦੀ ਥਾਂ ਤੇ 3 ਮਹੀਨੇ ਕਰ ਦਿੱਤੀ ਜਾਵੇ ਅਤੇ ਜੋ ਜੁਰਮਾਨਾ ਰਖਿਆ ਗਿਆ ਹੈ ਉਸ ਦੀ ਕੋਈ ਵਿਆਖਿਆ ਨਹੀਂ ਕੀਤੀ ਗਈ ਕਿ ਕਿਤਨਾ ਕੀਤਾ ਜਾਵੇਗਾ। ਸੋ ਬਿਲ ਵਿਚ ਜੁਰਮਾਨੇ ਦੀ ਵਿਆਖਿਆ ਕਰ ਦੇਣੀ ਚਾਹਿਦੀ ਹੈ ਜਿਹੜਾ ਕਿ 100 ਰੁਪਏ ਤੋਂ ਵਧ ਨਹੀਂ ਹੋਣਾ ਚਾਹੀਦਾ।

**Mr. Speaker** : Motion moved—

In sub-section (4) of the proposed section 15, line 5 *for* 'six months or with fine, or with both, *Substitute* 'three months, or with a fine of Rs. 100/-.'

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਅਰਜ਼ ਹੈ ਕਿ ਜਿਹੜਾ ਆਦਮੀ ਮਾੜਾ ਹੋਵੇ, ਪੰਚਾਇਤ ਦਾ ਰੀਕਾਰਡ ਨਾ ਦਿੰਦਾ ਹੋਵੇ ਔਰ ਸਾਰੇ ਪਿੰਡ ਨੂੰ ਔਰ ਪੰਚਾਇਤ ਨੂੰ ਖਰਾਬ ਕਰਦਾ ਹੋਵੇ ਉਸ ਦੀ ਕੋਈ ਰਿਆਇਤ ਨਹੀਂ ਹੋ ਸਕਦੀ।

**चौधरी हरकिशन** (हसनपुर) : स्पीकर साहिब, मैं इस कलाज के बारे में यह अर्ज़ करना चाहता हूं कि दस दिन के नोटिस के बारे में जो रूल्ज़ बनाए जाएं उन में यह कर दिया जाए कि ten days from the service of the notice, जिस तरह से इस में अब प्रोवाइडिड है इससे तो पिछले पंच या सरपंच को नुक्सान पहुंच सकता है अगर नया सरपंच और बी० डी० ओ० आपस में मिले हुए हों। इसलिए यह दस दिन फ्राम दी डेट आफ सर्विस आफ दी नोटिस से लिए जाएं।

इस बारे में दूसरी अर्ज़ यह करना चाहता हूं कि इस नोटिस के सर्व करने के लिए वही प्रोसीजर एडाप्ट किया जाए जो सी. पी. सी. में दिया गया है। अगर ऐसे न किया गया तो पुलिस से ज्यादती हो सकती है और हमला हो सकता है।

**श्री अध्यक्ष** : पहले मैं हिन्दी रिजनल कमेटी की अमैंडमैंट टेक अप करूंगा। (I will first take up the amendment recommended by the Hindi Regional Committee.)

**कंवर राम पाल सिंह** (पुंडरी) : स्पीकर साहिब, मन्त्री महोदय ने हिन्दी रिजनल कमेटी की अमैंडमैंट मान ली है जिस के मुताबिक शब्द 'मे' की बजाए "शैल" रखा जायगा। इस सम्बन्ध में मैं यह कहना चाहता हूं कि अगर यहां पर शब्द 'शैल' रखा जाता है तो लीगल सैन्स में यह बात आबलीगेट्री हो जाती है जबकि 'मे' का अर्थ आबलीगेट्री नहीं होता। इस से पहले जो शब्द दिये हैं "If, on a requisition, made in this behalf....' यानी ऐग्जैक्टिव आफिसर रैक्वीजीशन भेजेगा मगर जब तक उस के पहुंचने की ऐक्नौलिजमैंट न हो तब तक कैसे पता लगे कि वह रैक्वीजीशन उसे पहुंच गई है और ऐग्ज़क्टिव आफिसर ने जेब में नहीं रख ली? ऐसी हालत में "शैल"

की वजह से वह पंच सरपंच नाजायज हरासत में आ जायेंगे। इसलिये अगर यह शब्द "शैल" ही रखना है तो रिक्वीजीशन की ऐक्नौलेजमैंट बारे के में भी सोचा जाए।

**ਸਥਾਨਕ ਸਾਸ਼ਨ ਅਤੇ ਭਲਾਈ ਮੰਤਰੀ** : ਇਸ ਬਾਰੇ, ਸਪੀਕਰ ਸਾਹਿਬ, ਜਦੋਂ ਰੂਲਜ਼ ਬਣਾਵਾਂਗੇ ਤਾਂ ਉਨ੍ਹਾਂ ਵਿਚ ਪ੍ਰੋਵਾਈਡ ਕਰ ਦੇਵਾਂਗੇ ਕਿ ਨੋਟਿਸ ਜ਼ਰੂਰ ਪਹੁੰਚੇ ।

**Mr. Speaker :** Question is—

In sub-section (4) of the proposed section 15, line 5, *far* 'six month or with fine, or with both' *substitute*' three months, or with a fine of Rs. 100-.'

*The motions was lost.*

**Mr. Speaker:** Question is—

That Clause 3, as reported by the Hindi Regional Committee, stand part of the Bill.

*The motion was carried .*

CLAUSE 4

**Mr. Speaker:** Question is—

That Clause 4 stand part of the Bill.

*The motion was carried*

CLAUSE 5

**Mr. Speaker** : Question is—

That Caluse 5 stand part of the Bill.

*The motion was carried.*

CLAUSE 6

*(COMRADE GURBAKHSH SINGH ROSE TO MOVE HIS AMENDMENT)*

**Mr. Speaker:** This amendment is out ot order.

**ਸਰਦਾਰ ਗੁਰਦਰਸ਼ਨ ਸਿੰਘ** (ਨਾਭਾ): ਮੈਂ, ਸਪੀਕਰ ਸਾਹਿਬ, ਸਿਰਫ ਚੰਦ ਹੀ ਲਫਜ਼ਾਂ ਵਿਚ ਇਕ ਗਲ ਕਹਿਣੀ ਹੈ। ਇਨ੍ਹਾਂ ਨੇ ਅੱਸ਼ੋਰੈਂਸ ਦਿਵਾਈ ਹੈ ਕਿ 3 ਮਹੀਨੇ ਤੋਂ ਵਧ ਕਿਸੇ ਪੰਚ ਸਰਪੰਚ ਨੂੰ ਸਸਪੈਂਡਿਡ ਨਹੀਂ ਰਖਾਂਗੇ। ਹਾਊਸ ਨੇ ਇਹ ਗਲ ਐਕਸੈਪਟ ਕਰ ਲਈ ਹੈ। ਪਰ ਇਕ ਅਰਜ਼ ਹੈ ਕਿ ਜਿਸ ਤਰ੍ਹਾਂ ਅਗੇ ਜੋ ਵਿਲੇਜ ਕਾਮਨ ਲੈਂਡਜ਼ ਬਿਲ ਆ ਰਿਹਾ ਹੈ (ਵਿਘਨ) ਜਿਸ ਤਰ੍ਹਾਂ ਉਸ ਵਿਚ ਪ੍ਰੋਵਿਜਨ ਹੈ ਕਿ ਡਿਪਟੀ ਕਮਿਸ਼ਨਰ ਦੇ ਆਰਡਰ ਦੇ ਖਿਲਾਫ ਅਪੀਲ ਕਮਿਸ਼ਨਰ ਪਾਸ ਹੋ ਸਕੇਗੀ ਇਸੇ ਤਰ੍ਹਾਂ ਇਥੇ ਵੀ ਕਮਿਸ਼ਨਰ ਨੂੰ ਹੱਕ ਹੋਣਾ ਚਾਹੀਦਾ ਹੈ ਕਿ ਉਹ ਐਗਰੀਵਡ ਪਾਰਟੀ ਦੀ ਅਪੀਲ ਡਿਪਟੀ ਕਮਿਸ਼ਨਰ ਦੇ ਹੁਕਮ ਦੇ ਖਿਲਾਫ ਸੁਣ ਸਕੇ। ਨੈਚਰਲ ਜਸਟਿਸ ਇਸ ਗਲ ਦੀ ਮੰਗ ਕਰਦਾ ਹੈ ਕਿ ਰਾਈਟ ਆਫ ਅਪੀਲ ਹੋਣਾ ਚਾਹੀਦਾ ਹੈ ਵਰਨਾ ਜਸਟਿਸ ਕਈ ਵਾਰੀ ਡੀਨਾਈ ਵੀ ਹੋ ਜਾਂਦਾ ਹੈ।

**ਸਰਦਾਰ ਗੁਰਦਿਆਲ ਸਿੰਘ ਢਿਲੋਂ** (ਤਰਨ ਤਾਰਨ): ਸਪੀਕਰ ਸਾਹਿਬ, ਮੈਨੂੰ ਦੋਬਾਰਾ ਬੋਲਣ ਦੀ ਜ਼ਰੂਰਤ ਤਾਂ ਨਹੀਂ ਸੀ ਪੈਣੀ ਪਰ ਬਹਿਸ ਦੇ ਦੌਰਾਨ ਕੁਝ ਗਲਾਂ ਸ਼੍ਰੀ ਚਿਰੰਜੀ ਲਾਲ ਜੀ ਨੇ ਕਹੀਆਂ ਮੈਂ ਉਨ੍ਹਾਂ ਦਾ ਕੁਝ ਜ਼ਿਕਰ ਕਰਨਾ ਚਾਹੁੰਦਾ ਹਾਂ।

[ਸਰਦਾਰ ਗੁਰਦਿਆਲ ਸਿੰਘ ਢਿਲੋਂ]

ਉਨ੍ਹਾਂ ਨੇ ਕਿਹਾ ਕਿ ਉਹ ਇਸ ਗਲ ਨਾਲ ਐਗਰੀ ਨਹੀਂ ਕਰਦੇ ਕਿ ਪਾਵਰਜ਼ ਡੀ. ਸੀ. ਨੂੰ ਦੇਣ ਦੀ ਥਾਂ ਡਾਇਰੈਕਟਰ ਕੋਲ ਹੀ ਰਹਿਣ ਦਿਤੀਆਂ ਜਾਣ। ਵਜ੍ਹਾ ਉਨ੍ਹਾਂ ਨੇ ਇਹ ਦਸੀ ਕਿ ਚੂੰਕਿ ਡੀ. ਸੀ. ਰੈਵੇਨਿਯੂ ਅਤੇ ਕ੍ਰਿਮਿਨਲ ਕੇਸਿਜ਼ ਵੀ ਡਿਸਾਈਡ ਕਰਦਾ ਰਹਿੰਦਾ ਹੈ ਇਸ ਕਰਕੇ ਉਸ ਦਾ ਮਾਈਂਡ ਜੁਡੀਸ਼ਲ ਬਣ ਜਾਂਦਾ ਹੈ ਅਤੇ ਇਸ ਕਰਕੇ ਉਨ੍ਹਾਂ ਦੀ ਜਜਮੈਂਟ ਇਮਪਾਰਸ਼ਲ ਹੋਵੇਗੀ। ਇਸ ਬਾਰੇ ਅਰਜ਼ ਹੈ ਕਿ ਸਾਨੂੰ ਸਾਰਿਆਂ ਨੂੰ ਬੜੀ ਚੰਗੀ ਤਰ੍ਹਾਂ ਪਤਾ ਹੈ ਕਿ ਕਿੰਨਾਂ ਜੁਡੀਸ਼ਲ ਮਾਈਂਡ ਟ੍ਰੇਂਡ ਹੋ ਜਾਂਦਾ ਹੈ। ਜੇ ਇਸ ਤਰ੍ਹਾਂ ਦੀ ਗਲ ਹੋਵੇ ਤਾਂ ਲੋਕਾਂ ਨੂੰ ਉਨ੍ਹਾਂ ਦੀ ਗੈਰਜਾਨਿਬਦਾਰੀ ਤੇ ਵਿਸ਼ਵਾਸ ਹੋਵੇ ਮਗਰ ਫਿਰ ਬਾਰ ਬਾਰ ਲੋਕਾਂ ਵਿਚ ਜੁਡੀਸ਼ਰੀ ਨੂੰ ਐਗਜ਼ੈਕਟਿਵ ਤੋਂ ਸੈਪੇਰੇਟ ਕਰਨ ਦੀ ਆਵਾਜ਼ ਕਿਉਂ ਉਠਦੀ ਹੈ, ਮਤੇ ਕਿਉਂ ਆਉਂਦੇ ਹਨ ਅਤੇ ਵਿਧਾਨ ਦੇ ਆਰਟੀਕਲ ਕਿਉਂ ਕੋਟ ਕੀਤੇ ਜਾਂਦੇ ਹਨ ? ਰੋਣਾ ਤਾਂ ਇਸੇ ਗਲ ਦਾ ਹੈ ਕਿ ਡੀ. ਸੀ. ਦਾ ਮਾਈਂਡ ਇਮਪਾਰਸ਼ਲ ਨਹੀਂ ਰਹਿਣ ਦਿਤਾ ਜਾਂਦਾ। ਇਸ ਵਜ਼ਾਰਤ ਨੇ ਡੀ. ਸੀ. ਨੂੰ ਬਿਲਕੁਲ ਇਕ ਖਿਡੌਣਾ, ਇਕ ਛਣਕਣਾ ਬਣਾ ਕੇ ਰਖ ਦਿਤਾ ਹੈ। (ਹਾਸਾ) ਡੀ. ਸੀ. ਦਾ ਸਥਾਨਕ ਤੌਰ ਤੇ ਪਹਿਲਾਂ ਹੀ ਨਜ਼ਰੀਆ ਬਣਿਆ ਹੋਇਆ ਹੁੰਦਾ ਹੈ, ਦਿਲਚਸਪੀ ਬਣੀ ਹੋਈ ਹੁੰਦੀ ਹੈ ਅਤੇ ਉਹ ਹਰ ਉਹ ਗਲ ਕਰਦਾ ਹੈ ਜਿਸ ਨਾਲ ਉਸ ਦਾ ਅਫਸਰ ਖੁਸ਼ ਹੋਵੇ, ਸਰਕਾਰ ਖੁਸ਼ ਹੋਵੇ। ਇਸ ਤੇ ਪਹਿਲਾਂ ਵੀ ਮੈਂ ਤਾਂ ਇਤਰਾਜ਼ ਕੀਤਾ ਸੀ ਕਿ ਇਹ ਗਲ ਪੰਚ ਸਰਪੰਚ ਦੀ ਹੀ ਨਹੀਂ ਹੈ। ਉਨ੍ਹਾਂ ਵਿਚੋਂ ਬਲਾਕ ਸਮਿਤੀਆਂ ਅਤੇ ਜ਼ਿਲਾ ਪਰੀਸ਼ਦਾਂ ਦੇ ਵੀ ਮੈਂਬਰ ਬਣਦੇ ਹਨ ਅਤੇ ਇਹ ਐਮ. ਐਲ. ਸੀਜ਼. ਲਈ ਇਲੈਕਟੋਰਲ ਕਾਲਿਜ ਵੀ ਹੈ। ਉਸ ਤੇ ਇਸ ਚੀਜ਼ ਦਾ ਵੀ ਅਸਰ ਹੁੰਦਾ ਹੈ। ਮੇਰੇ ਪਾਸ ਕਲ ਹੀ ਦੋ ਚਿੱਠੀਆਂ ਆਈਆਂ ਹਨ ਕਿ ਬਲਾਕ ਡਿਵੈਲਪਮੈਂਟ ਅਫਸਰ, ਡਿਪਟੀ ਕਮਿਸ਼ਨਰ, ਈ. ਏ. ਸੀ., ਸਭ ਇਸ ਗਲ ਵਿਚ ਲਗੇ ਹੋਏ ਹਨ ਕਿ ਲੋਕਲ ਬਾਡੀਜ਼ ਦੀਆਂ ਇਲੈਕਸ਼ਨਾਂ ਵਿਚ ਕਿਸੇ ਤਰ੍ਹਾਂ ਖਾਸ ਆਦਮੀਆਂ ਨੂੰ ਕਾਮਯਾਬ ਕਰਾਇਆ ਜਾਵੇ। ਇਸ ਲਈ ਡੀ. ਸੀ. ਨੂੰ ਲੋਕਲ ਬਾਡੀਜ਼ ਦੇ ਮੈਂਬਰਾਂ ਤੇ ਇਸ ਤਰ੍ਹਾਂ ਦਾ ਹੋਲਡ ਦੇਣਾ ਠੀਕ ਨਹੀਂ ਹੈ। ਉਨ੍ਹਾਂ ਦੀ ਸਸਪੈਨਸ਼ਨ, ਡਿਸਮਿਸਲ ਵਗੈਰਾ ਉਨ੍ਹਾਂ ਦੇ ਹੱਥਾਂ ਵਿਚ ਦੇਣਾ ਉਨ੍ਹਾਂ ਦੀ ਜਾਨ ਉਨ੍ਹਾਂ ਦੇ ਹਥਾਂ ਵਿਚ ਦੇਣਾ ਹੈ। ਮੈਂ ਇਹ ਗਲ ਕਸਮੀਆਂ ਤੌਰ ਤੇ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਤਾਂ ਉਪਰੋਂ ਹੁਕਮ ਚਲੇ ਜਾਂਦੇ ਹਨ ਕਿ ਇਨ੍ਹਾਂ ਇਨ੍ਹਾਂ ਬੰਦਿਆਂ ਦੇ ਵੋਟ ਲੈਣੇ ਹਨ। ਇਹ ਵੋਟ ਕਿਸ ਤਰ੍ਹਾਂ ਲੈਣਗੇ ? ਝੂਠੇ ਸਚੇ ਨੋਟਿਸ ਜਾਰੀ ਕਰਨਗੇ। ਕਿਤਾਬਾਂ ਦੇਖਣਗੇ, ਐਵੇਂ ਹੀ ਇਤਰਾਜ਼ ਕਰਨਗੇ ਸਸਪੈਨਸ਼ਨ, ਡਿਸਮਿਸਲ ਦਾ। ਇਸ ਤਰ੍ਹਾਂ ਦੇ ਮੌਕੇ ਤੇ ਬੈਠੇ ਹੋਏ ਆਦਮੀ ਨੂੰ ਅਤੇ ਖਾਸ ਕਰਕੇ ਜਿਸ ਤੇ ਲੋਕਾਂ ਨੂੰ ਇਤਬਾਰ ਨਾ ਹੋਵੇ ਉਸ ਨੂੰ ਐਸੀਆਂ ਪਾਵਰਜ਼ ਦੇਣੀਆਂ ਠੀਕ ਨਹੀਂ। ਅਪਰ ਹਾਊਸ ਦੇ ਸਿਲਸਿਲੇ ਵਿਚ ਵੀ ਇਨ੍ਹਾਂ ਦਾ ਨਾਜਾਇਜ਼ ਫਾਇਦਾ ਉਠਾਇਆ ਜਾਵੇਗਾ। ਪੰਡਤ ਚਿਰੰਜੀ ਲਾਲ ਜੀ ਨੇ ਸ਼ਾਇਦ ਇਹ ਗਲ ਸਾਹਮਣੇ ਨਹੀਂ ਰਖੀ। ਫਿਰ ਡਾਇਰੈਕਟਰ ਜ਼ਿਲ੍ਹੇ ਵਿਚ ਤਾਂ ਘਟ ਹੀ ਜਾਵੇਗਾ, ਲੋਕਲ ਇੰਟਰੀਗਜ਼ ਵਿਚ ਤਾਂ ਨਹੀਂ ਪਵੇਗਾ, ਉਸ ਦਾ ਪਰਸਨਲ ਨਾਲਿਜ਼ ਤਾਂ ਨਾ ਹੋਵੇਗਾ। ਡੀ. ਸੀ. ਤਾਂ ਦੌਰੇ ਤੇ ਹੀ ਰਹਿੰਦਾ ਹੈ। ਝਟ ਬਲਾਕ ਵਾਲਿਆਂ ਅਤੇ ਪੰਚਾਇਤਾਂ ਨੂੰ ਇਕਠੇ ਕਰ ਲੈਂਦਾ ਹੈ, ਹਰ ਤਰ੍ਹਾਂ ਧਮਕਾ ਲੈਂਦਾ ਹੈ। ਲਿਸਟਾਂ ਪਹਿਲਾਂ ਹੀ ਬਣੀਆਂ ਰਹਿੰਦੀਆਂ ਹਨ। ਇਨ੍ਹਾਂ ਬੁਰਾਈਆਂ ਦੇ ਹਟਾਉਣ ਲਈ ਅਸੀਂ ਡਾਇਰੈਕਟਰ ਦੀ ਤਜਵੀਜ਼ ਕਰਦੇ ਹਾਂ।

ਡੀ. ਸੀ. ਫੇਅਰ ਨਹੀਂ ਹੈ। ਜੁਡੀਸ਼ਰੀ ਤੇ ਐਗਜ਼ੈਕਟਿਵ ਨੂੰ ਅਲਗ ਨਹੀਂ ਕੀਤਾ ਗਿਆ ਫਿਰ ਲੇਜਿਸਲੇਸ਼ਨ ਨੂੰ ਸਹੀ ਤੌਰ ਤੇ ਕਿਸ ਤਰ੍ਹਾਂ ਚਲਾਇਆ ਜਾ ਸਕਦਾ ਹੈ ? ਇਸ ਤਰ੍ਹਾਂ ਤਾਂ ਇਨ੍ਹਾਂ ਨੇ ਡਿਸਟਿਕਟ ਐਡਮਿਨਿਸਟ੍ਰੇਸ਼ਨ ਨੂੰ ਖਤਮ ਕਰ ਦਿਤਾ ਹੈ। ਇਸ ਲਈ ਮੈਂ ਕਹਾਂਗਾ ਕਿ ਸਟੇਟਸ-ਕੋ ਹੀ ਰਹਿਣਾ ਚਾਹੀਦਾ ਹੈ। ਡਾਇਰੈਕਟਰ ਨੂੰ ਹੀ ਇਖਤਿਆਰ ਹੋਣੇ ਚਾਹੀਦੇ ਹਨ। ਜੋ ਅਸੀਂ ਨੋਟ ਆਫ ਡਿਸੈਂਟ ਦਿਤਾ ਹੈ ਉਸ ਦੀ ਕਦਰ ਕਰਕੇ ਜਲਦਬਾਜ਼ੀ ਤੋਂ ਕੰਮ ਨਹੀਂ ਲੈਣਾ ਚਾਹੀਦਾ।

**ਚੌਧਰੀ ਦਰਸ਼ਨ ਸਿੰਘ** (ਨਕੋਦਰ) : ਮੈਂ, ਸਰਦਾਰ ਗੁਰਦਿਆਲ ਸਿੰਘ ਹੋਰਾਂ ਨੇ ਜੋ ਕੁਝ ਕਿਹਾ ਹੈ ਉਸਦੀ ਤਾਈਦ ਕਰਦਾ ਹਾਂ ਕਿ ਸਟੇਟਸ ਕੋ ਪੋਜ਼ੀਸ਼ਨ ਰਹਿਣੀ ਚਾਹੀਦੀ ਹੈ। ਡਿਸਮਿਸਲ ਔਰ ਰੀਮੂਵਲ ਦੇ ਇਖਤਿਆਰ ਡੀ. ਸੀ. ਤਕ ਨਹੀਂ ਹੋਣੇ ਚਾਹੀਦੇ, ਡਾਇਰੈਕਟਰ ਤਕ ਰਹਿਣੇ ਚਾਹੀਦੇ ਹਨ। ਜੇਕਰ ਡਾਇਰੈਕਟਰ ਸਸਪੈਂਡ ਕਰਦਾ ਹੈ ਤਾਂ ਡਾਇਰੈਕਟਰ ਵਲੋਂ ਡੀ. ਸੀ. ਨੂੰ ਇਖਤਿਆਰ ਦਿੱਤੇ ਗਏ ਹਨ।

**If the word "Director" is substituted by the word "Deputy Commissioner", and no appeal is provided, then Deputy Commissioner is the last word.**

ਮੈਂ ਇਹ ਕਹਿੰਦਾ ਹਾਂ ਕਿ ਕਿਸੇ ਪੰਚਾਇਤ ਦੇ ਸਰਪੰਚ ਜਾਂ ਪੰਚ ਜੋ ਕਿਸੇ ਬਲਾਕ ਸੰਮਿਤੀ ਦੇ ਮੈਂਬਰ ਹਨ ਤੇ ਅਗਰ ਉਹ ਰੀਮੂਵ ਕਰ ਦਿੱਤੇ ਜਾਣ ਤਾਂ ਉਨ੍ਹਾਂ ਦੀ ਬੇਸਿਕ ਕੁਆਲੀਫਿਕੇਸ਼ਨ ਰਹੇਗੀ ਜਾਂ ਨਹੀਂ ਕਿਉਂ ਕਿ ਬਲਾਕ ਸੰਮਿਤੀ ਦੇ ਮੈਂਬਰ ਲਈ ਪੰਚ ਹੋਣਾ ਜ਼ਰੂਰੀ ਹੈ। ਅਗਰ ਰੀਮੂਵ ਕਰ ਦਿੱਤਾ ਜਾਵੇ ਤਾਂ ਉਹ ਪੰਚ ਸਰਪੰਚ ਨਹੀਂ ਰਹਿੰਦਾ ਤਾਂ ਕੀ ਉਹ ਬਲਾਕ ਸੰਮਿਤੀ ਦਾ ਮੈਂਬਰ ਰਹੇਗਾ ਜਾਂ ਨਹੀਂ ? ਜੇ ਕੋਈ ਮੈਂਬਰ ਨਹੀਂ ਰਹੇਗਾ ਤਾਂ ਉਨ੍ਹਾਂ ਦੇ ਸਿਰ ਤੇ ਸਦਾ ਡਿਸਮਿਸਲ ਦੀ ਤਲਵਾਰ ਲਟਕਦੀ ਰਹੇਗੀ ਤੇ ਇਸ ਤਰ੍ਹਾਂ ਜ਼ਿਲ੍ਹਾ ਪਰੀਸ਼ਦ ਦੀਆਂ ਚੋਣਾਂ ਵਿਚ ਅਗਜ਼ੈਕਟਿਵ ਇਸੇ ਗੱਲ ਦੇ ਜ਼ੋਰ ਤੇ ਵੋਟਾਂ ਲਵੇਗੀ ਕਿਉਂਕਿ ਬੇਸਿਕ ਕੁਆਲੀਫਿਕੇਸ਼ਨ ਜੋ ਜ਼ਿਲ੍ਹਾ ਪਰੀਸ਼ਦ ਦੇ ਮੈਂਬਰਾਂ ਲਈ ਜ਼ਰੂਰੀ ਹੈ, ਨਹੀਂ ਰਹੇਗੀ। ਮਾਸਟਰ ਜੀ ਪਾਸ ਮੈਂ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਦੋਹਾਂ ਗੱਲਾਂ ਦੀ ਕਲੈਰੀਫਿਕੇਸ਼ਨ ਕਰ ਦੇਣ।

**ਟਿੱਕਾ ਜਗਜੀਤ ਸਿੰਘ** (ਨਾਰਾਇਣ ਗੜ੍ਹ) : ਸਪੀਕਰ ਸਾਹਿਬ, ਮੈਂ ਕੇਵਲ ਇਕ ਚੀਜ਼ ਕਹਿਣੀ ਹੈ ਕਿ ਇਹ ਇਕ ਅਜੀਬ ਸਮੱਸਿਆ ਬਣ ਜਾਵੇਗੀ ਕਿ ਜੋ ਪੰਚ ਜਾਂ ਸਰਪੰਚ ਹੈ ਉਹ ਬਲਾਕ ਸੰਮਿਤੀ ਦਾ ਮੈਂਬਰ ਬਣ ਜਾਂਦਾ ਹੈ। ਅਤੇ ਬਲਾਕ ਸੰਮਿਤੀ ਤੋਂ ਜ਼ਿਲ੍ਹਾ ਪਰੀਸ਼ਦ ਦਾ ਮੈਂਬਰ ਬਣ ਜਾਂਦਾ ਹੈ। ਅਤੇ ਇਥੇ ਹੀ ਬਸ ਨਹੀਂ, ਉਹ ਜ਼ਿਲ੍ਹਾ ਪਰੀਸਦ ਦਾ ਚੇਅਰਮੈਨ ਵੀ ਬਣ ਜਾਂਦਾ ਹੈ। ਅਤੇ ਇਸ ਦੇ ਮੁਕਾਬਲੇ ਵਿਚ ਡੀ. ਸੀ. ਜ਼ਿਲ੍ਹਾ ਪਰੀਸ਼ਦ ਦਾ ਮੈਂਬਰ ਹੈ। ਉਹ ਜ਼ਿਲ੍ਹਾ ਪਰੀਸ਼ਦ ਦੇ ਚੇਅਰਮੈਨ ਦੇ ਅੰਡਰ ਹੋਵੇਗਾ ਤਾਂ ਉਸ ਹਾਲਤ ਵਿਚ ਜੇਕਰ ਇਹ ਦਫਾ ਆ ਜਾਵੇ ਤਾਂ ਉਥੇ ਜ਼ਿਲਾ ਪਰੀਸ਼ਦ ਦੀ ਕੀ ਹਾਲਤ ਹੋਵੇਗੀ। ਅਤੇ ਚੇਅਰਮੈਨ ਦੀ ਕੀ ਹਾਲਤ ਹੋਵੇਗੀ? ਡੀ. ਸੀ. ਤਾਂ ਮੈਂਬਰ ਹੈ ਤੇ ਉਹ ਜ਼ਿਲ੍ਹਾ ਪਰੀਸ਼ਦ ਦਾ ਚੇਅਰਮੈਨ। ਜੇਕਰ ਡੀ. ਸੀ. ਸਰਪੰਚ ਜਾਂ ਪੰਚ ਨੂੰ ਰੀਮੂਵ ਜਾਂ ਸਸਪੈਂਡ ਕਰ ਦੇਵੇ ਤਾਂ ਉਸ ਦੀ ਕੀ ਪੋਜ਼ੀਸ਼ਨ ਹੋਵੇਗੀ। ਇਸ ਨੂੰ ਵਜ਼ੀਰ ਇਨਚਾਰਜ ਸਪੱਸ਼ਟ ਕਰ ਦੇਣ।

**ਸਥਾਨਕ ਸਾਸ਼ਨ ਤੇ ਭਲਾਈ ਮੰਤਰੀ** (ਸਰਦਾਰ ਗੁਰਬੰਤਾ ਸਿੰਘ) : ਸਪੀਕਰ ਸਾਹਿਬ, ਢਿੱਲੋਂ ਸਾਹਿਬ ਨੇ ਇਹ ਗੱਲ ਆਖੀ ਹੈ ਕਿ ਡਾਇਰੈਕਟਰ ਚੰਗੀ ਤਰ੍ਹਾਂ ਤਫਤੀਸ਼ ਕਰ ਸਕਦਾ ਹੈ, ਡੀ. ਸੀ. ਨਹੀਂ ਕਰ ਸਕਦਾ, ਉਸਦੇ ਦਿਮਾਗ ਵਿਚ ਕੁਝ ਹੋਰ ਹੁੰਦਾ ਹੈ। ਪਰ ਮੈਂ ਉਨ੍ਹਾਂ ਨੂੰ ਦਸਾਂ ਕਿ ਹੁਣ ਵੀ ਜੋ ਸ਼ਿਕਾਇਤਾਂ ਡਾਇਰੈਕਟਰ ਪਾਸ ਆਉਂਦੀਆਂ ਹਨ ਉਹ ਨੀਚੇ ਪੰਚਾਇਤ ਅਫਸਰ ਪਾਸ ਜਾਂਦੀਆਂ ਹਨ ਤੇ ਉਹੀ ਤਫਤੀਸ਼ ਕਰਦਾ ਹੈ। ਇਸ ਲਈ ਡੀ. ਸੀ. ਤਾਂ ਸਗੋਂ ਚੰਗੇ ਢੰਗ ਨਾਲ ਤਫਤੀਸ਼ ਕਰ ਸਕਦਾ ਹੈ। ਜੇਕਰ ਸ਼ੱਕ ਹੀ ਕਰਨਾ ਹੈ ਤਾਂ ਸਾਰੇ ਅਫਸਰਾਂ ਤੇ ਸ਼ੱਕ ਕਰੀ ਜਾਣਾ ਠੀਕ ਨਹੀਂ। ਡੀ. ਸੀ. ਮੌਕੇ ਤੇ ਹੋਣ ਕਰਕੇ ਚੰਗੀ ਤਰ੍ਹਾਂ ਪੜਤਾਲ ਕਰ ਸਕਦਾ ਹੈ ਅਤੇ ਪੰਚਾਂ ਸਰਪੰਚਾਂ ਬਾਰੇ ਚੰਗੀ ਤਰ੍ਹਾਂ ਵੇਖ ਸਕਦਾ ਹੈ।

ਚੌਧਰੀ ਦਰਸ਼ਨ ਸਿੰਘ ਹੋਰਾਂ ਨੇ ਜ਼ਿਕਰ ਕੀਤਾ ਹੈ ਕਿ ਡੀ. ਸੀ. ਰੀਮੂਵ ਕਰ ਸਕਦਾ ਹੈ। ਪਰ ਮੈਂ ਉਨ੍ਹਾਂ ਨੂੰ ਦਸਾਂ ਕਿ ਸਸਪੈਂਡ ਕਰਨ ਦੇ ਇਖਤਿਆਰ ਕੇਵਲ ਡੀ. ਸੀ. ਪਾਸ ਹਨ, ਉਸ ਤੋਂ ਬਾਅਦ ਇਨਕੁਆਇਰੀ ਹੁੰਦੀ ਹੈ ਤੇ ਉਸ ਇਨਕੁਆਇਰੀ ਤੇ ਰੀਮੂਵ ਕਰਨ ਦਾ ਅਖਤਿਆਰ ਨਾ ਤਾਂ ਡਾਇਰੈਕਟਰ

[ਸਥਾਨਕ ਸ਼ਾਸਨ ਤੇ ਭਲਾਈ ਮੰਤਰੀ]

ਪਾਸ ਹੈ ਨਾ ਡੀ.ਸੀ. ਪਾਸ। ਇਹ ਤਾਕਤ ਤਾਂ ਗੌਰਮਿੰਟ ਪਾਸ ਹੈ। ਇਸ ਲਈ ਗੌਰਮਿੰਟ ਦੀ ਨੀਅਤ ਤੇ ਸ਼ੱਕ ਨਹੀਂ ਕਰਨਾ ਚਾਹੀਦਾ। ਹਰ ਇਕ ਨੂੰ ਜਸਟਿਸ ਮਿਲਦਾ ਹੈ। ਮਾੜੇ ਨੂੰ ਹੀ ਕੇਵਲ ਸਸਪੈਂਡ ਕੀਤਾ ਜਾਵੇਗਾ। ਅਤੇ ਇਸ ਵਿਚ ਮੈਂ ਸਮਝਦਾ ਹਾਂ ਕੋਈ ਹਰਜ ਨਹੀਂ। ਇਸ ਲਈ ਇਸ ਨੂੰ ਪਾਸ ਕਰਨਾ ਚਾਹੀਦਾ ਹੈ।

**Mr. Speaker**: Question is—

That clause 6 stand part of the Bill.

*After ascertaining the Votes of the Members present by voices, Mr. Speaker gave an opinion. The opinion was challenged. The bells were sounded. The question was put again and carried by a voice vote.*

*The motion was declared carried.*

CLAUSE 1.

**Mr. Speaker**: Question is—

That clause 1 stand part of the Bill.

*The motion was carried.*

TITLE

**Mr. Speaker**: Question is—

The Title be the Title of the Bill.

*The motion was carried.*

**Minister for local Government and Welfare** (Sardar Gurbanta Singh): Sir, I beg to move—

That the Punjab Gram Panchayat (Amendment) Bill, as reported by by the Regional Committee, be passed.

**Mr. Speaker**: Motion moved—

That the Punjab Gram Panchayat (Amendment) Bill, as reported by the Regional committees; be passed

**Mr. Speaker**: Question is—

That the Punjab Gram Panchayat (Amendment) Bill, as reported by the Regional Committees; be passed.

*The motion was carried.*

---

## THE PUNJAB VILLAGE COMMON LANDS (REGULATION) AMENDMENT BILL, 1964

**Minister for Local Government and Welfare** (Sardar Gurbanta Singh): Sir, I beg to move—

That the Punjab Village Common Lands (Regulation) Amendment Bill be taken in to consideration at once.

**Mr. Speaker**: Motion moved—

That the Punjab Village Common Lands (Regulation) Amendment Bill be taken into consideration at once.

(एकसाइज़, टैकसेशन तथा राजधानी मंत्री)

बाकी कुछ दोस्तों ने जो एतराज़ किये हैं उन का भी एक ही मिनट में जवाब दे दूं । कामरेड राम किशन जी ने जो सजैशन्ज़ दी हैं उन पर पूरा पूरा गौर किया जायेगा । (तालियां) चौधरी रिज़क राम जी ने जो अमैंडमैंट दी है वह ज़रूर ऐक्सैप्ट की जायेगी । (तालियां) बाकी टैक्सेशन और रा मैटीरियल के बारे में यह इतमीनान दिलाता हूं कि जहां पर यह ऐक्ट लागू किया जायेगा वहां पर किसी किस्म की दिक्कत नहीं आने दी जायेगी । इस के बाद मैं ज़िक्र कर दूं कि फरीदाबाद में जो नौ जनवरी को प्लाट अलाट किये गए थे वह बाकायदा एक नैगोशियेटिंग कमेटी की सलाह से दिये गए थे जिस में इंडस्ट्रियलिस्ट्स, पब्लिक हैल्थ, टाऊन प्लैनर और हमारे डिपार्टमैंट यानी जो जो कनसर्नड थे उन सब के रिप्रेज़ैंटेटिव मौजूद थे । और जहां पर प्लाट दिये वहां पर उन को सड़कें दीं, बिजली दी, पानी वगैरह की सारी फैसिलिटीज़ दी हैं (घंटी) अब इसी तरह से आयंदा भी यही इरादा है कि अरबन एस्टेट्स अच्छी तरह से डिवैल्प हों । चण्डीगढ़ के पैटर्न पर हों मगर रिजिडटी न हो । सारी बात सहूलियत के साथ होगी यह विश्वास दिलाता हूं ।

**Mr. Speaker :** Question is—

> That the Punjab Urban Estates (Development and Regulation) Bill be taken into consideration at once.

*The motion was carried.*

**Mr. Speaker :** Now, the House will take up the consideration of the Bill clause by clause.

SUB-CLAUSE (2) OF CLAUSE (1)

**Mr. Speaker :** Question is—

> That Sub-clause (2) of clause (1) stand part of the Bill.

*The motion was carried.*

CLAUSES 2, 3, 4, 5 AND 6

**Mr. Speaker.** Question is—

> That Clauses 2, 3, 4, 5 and 6 stand part of the Bill.

*The motion was carried*

CLAUSE 7

**ਸਰਦਾਰ ਅਜਾਇਬ ਸਿੰਘ ਸੰਧੂ** (ਮੁਰਿੰਡਾ, ਐਸ. ਸੀ.): ਮੈਂ ਵਜ਼ੀਰ ਸਾਹਿਬ ਨੂੰ ਇਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬੜੀ ਫਰਾਖਦਿਲੀ ਦਿਖਾਈ ਹੈ ਤੇ ਧਰਮ ਦੇ ਮਾਮਲੇ ਵਿਚ ਘਟ ਫਰਾਖਦਿਲੀ ਨਹੀਂ ਹੋਣੀ ਚਾਹੀਦੀ । ਜੋ ਰਿਲੀਜਸ ਇਨਸਟੀਟਿਊਸ਼ਨਜ਼ ਪਲੌਂਡ ਏਰੀਆ ਵਿਚ ਹੋਣ ਤਾਂ ਉਨ੍ਹਾਂ ਤੇ ਟੈਕਸ ਵਗੈਰਾ ਨਾ ਲਗਣ ।

**एकसाइज़, टैकसेशन तथा राजधानी मंत्री :** इस बारे इतना कह सकता हूं कि ध्यान रखेंगे मगर हर एक बात के लिए इस कानून को डैड लैटर नहीं बना दिया जायेगा ।

**Mr. Speaker :** Question is—

That clause 7 stand part of the Bill.

*The motion was carried.*

CLAUSES 8 AND 9

**Mr. Speaker :** Question is—

That Clauses 8 and 9 stand part of the Bill.

*The motion was carried.*

CLAUSE 10

**Chaudhri Rizaq Ram (Rai) :** Sir, I beg to move—

In Clause 10 of the Bill, the words "or breach of any rules made under this Act", be *deleted.*

**Mr. Speaker :** Motion moved—

In Clause 10 of the Bill, the words "or breach of any rules made under this Act", be *deleted.*

**Mr. Speaker :** Question is—

In Clause 10 of the Bill, the words "or breach of any rules made under this Act", be *deleted.*

*The motion was carried.*

**Mr. Speaker :** Question is—

That clause 10, as amended, stand part of the Bill.

*The motion was carried.*

CLAUSE 11 TO 19

**Mr. Speaker :** Question is—

That Clauses 11 to 19 stand part of the Bill.

*The motion was carried.*

CLAUSE 20

**Baboo Bachan Singh (Ludhiana, North) :** This Clause reads :

"No order made or direction given by the State Government or any authority in exercise of any power conferred by or under this Act shall be called in question in any court."

ਇਸ ਦਾ ਇਹ ਮਤਲਬ ਹੋਇਆ ਕਿ ਚੀਫ ਐਡਮਿਨਿਸਟਰੇਟਰ, ਜਾਂ ਐਸਟੇਟ ਅਫਸਰ ਨੂੰ ਇਤਨੀ ਪ੍ਰੋਟੈਕਸ਼ਨ ਦਿਤੀ ਹੈ ਕਿ ਉਸ ਦੇ ਹੁਕਮ ਨੂੰ ਕਿਸੇ ਵੀ ਅਦਾਲਤ ਵਿਚ ਕੁਐਸਚਨ ਨਹੀਂ ਕੀਤਾ ਜਾਵੇਗਾ। ਸਵਾਲ ਇਹ ਹੈ ਕਿ ਗੌਰਮੈਂਟ ਨੇ ਇਸ ਦੇ ਲਈ ਪੂਰੇ ਜਸਟਸ ਦਾ ਰਸਤਾ ਬੰਦ ਕਰ ਦਿਤਾ ਹੈ। ਜੇਕਰ ਕੋਈ ਬੁਰੇ ਤੋਂ ਬੁਰਾ ਆਰਡਰ ਪਾਸ ਕਰ ਦਿਤਾ ਜਾਵੇ ਤਾਂ ਵੀ ਉਸ ਦੇ ਖਿਲਾਫ ਅਦਾਲਤ ਵਿਚ ਉਹ ਨਹੀਂ ਜਾ ਸਕਦਾ।

3-00 p.m.

**एक्साईज, टैक्सेशन तथा राजधानी मन्त्री** : यह जरूरी कानून है और जो मौजूदा कानून हैं उनकी कई दफात इस पर लग सकती हैं । इंजंक्शन्ज़ इशू हो सकते हैं, स्टे ली जा सकती है । इस लिए यह खदशा ठीक नहीं । जहां एक्सैस पावर्ज़ हों वहां हाई कोर्ट को मूव किया जा सकता है । इस लिए यह बात इस में रखी गई है और यह क्लाज़ दोनों जरूरी हैं ।

**Mr. Speaker** : Question is—

That Clause 20 stand part of the Bill.

*The motion was carried.*

CLAUSE 21

**ਬਾਬੂ ਬਚਨ ਸਿੰਘ** : ਇਸ ਵਿਚ ਲਿਖਿਆ ਹੈ—

"21. (1) No suit, prosecution or other legal proceeding shall lie against the Chief Administrator, Estate Officer, or any other person acting under their direction in respect of anything which is in good faith done or intended to be done in pursuance of this Act or of any rules, directions or orders made thereunder."

ਇਸ ਦਫਾ ਵਿਚ ਇਹ ਕਿਹਾ ਗਿਆ ਹੈ ਕਿ ਜੇਕਰ ਗੁਡ ਫੇਥ ਵਿਚ ਕੋਈ ਅਫਸਰ ਨੁਕਸਾਨ ਕਰ ਦੇਵੇ ਤਾਂ ਕੋਈ ਐਕਸ਼ਨ ਨਹੀਂ ਲਿਆ ਜਾ ਸਕਦਾ । ਇਹ ਆਰਬਿਟਰੇਰੀ ਕਲਾਜ਼ ਹੈ, ਇਸ ਲਈ ਮੈਂ ਇਸ ਨੂੰ ਅਪੋਜ਼ ਕਰਦਾ ਹਾਂ, ਇਹ ਨਹੀਂ ਹੋਣੀ ਚਾਹੀਦੀ ।

**एक्साईज, टैक्सेशन तथा राजधानी मन्त्री** : यह क्लाज़ जरूरी है क्योंकि अगर यह न हो तो आफीसर्ज़ की परसनल लायबिलिटी बन जाती है । उस को से करने के लिए है, इसे मन्जूर करना चाहिए ।

**Mr. Speaker** : Question is—

That Clause 21 stand part of the Bill.

*The motion was carried.*

CLAUSES 22 AND 23

**Mr. Speaker** : Question is—

That Clauses 22 and 23 stand part of the Bill.

*The motion was carried.*

SCHEDULE

**Mr. Speaker** : Question is—

That the Schedule be the Schedule of the Bill.

*The motion was carried.*

SUB-CLAUSE (1) OF CLAUSE 1

**Mr. Speaker** : Question is—

That Sub-clause (1) of Clause 1 stand part of the Bill.

*The motion was carried.*

TITLE

**Mr. Speaker** : Question is:

That Title be the Title of the Bill.

*The motion was carried.*

**Minister for Excise, Taxation and Capital** (Shri Ram Saran Chand Mital) : Sir, I beg to move—

That the Punjab Urban Estates (Development and Regulation) Bill, as amended, be passed.

**Mr. Speaker** : Motion moved—

That the Punjab Urban Estates (Development and Regulation) Bill, as amended, be passed.

**Mr. Speaker** : Question is—

That the Punjab Urban Estates (Development and Regulation) Bill, as amended, be passed.

*The motion was carried.*

## THE PUNJAB SCHEDULED ROADS AND CONTROLLED AREAS RESTRICTION OF UNREGULATED DEVELOPMENT(AMENDMENT) BILL 1964

**Minister for Excise, Taxation and Capital** (Shri Ram Saran Chand Mittal) : Sir, I beg to introduce the Punjab Scheduled Roads and Controlled Areas Restriction of Unregulated Development (Amendment) Bill.

**Minister for Excise, Taxation and Capital** : Sir, I beg to move—

That the Punjab Scheduled Roads and Controlled Areas Restriction of Unregulated Development (Amendment) Bill, be taken into consideration at once.

**Mr. Speaker** : Motion moved—

That the Punjab Scheduled Roads and Controlled Areas Restriction of Unregulated Development (Amendment) Bill, be taken into consideration at once.

**ਬਾਬੂ ਬਚਨ ਸਿੰਘ** (ਲੁਧਿਆਣਾ, ਉੱਤਰ) : ਮੇਰੀ ਅਰਜ਼ ਇਹ ਹੈ ਕਿ ਪਹਿਲਾਂ ਤਾਂ ਇਹ ਬਿਲ ਆਰਡੇਨਰੀ ਕੋਰਸ ਵਿਚ ਆਣਾ ਚਾਹੀਦਾ ਸੀ ਪਰ ਇਹ ਨਹੀਂ ਆਇਆ। ਇਹ 9 ਅਪਰੈਲ ਨੂੰ ਗਜ਼ਟ ਵਿਚ ਛਪਿਆ ਹੈ ਤੇ ਅਜ 10 ਨੂੰ ਸਾਡੇ ਸਾਹਮਣੇ ਪੇਸ਼ ਕਰ ਦਿਤਾ ਗਿਆ ਹੈ। ਇਹ ਜਿਨ੍ਹਾਂ ਸਰਕਮਸਟਾਨਸਿਜ਼ ਕਰਕੇ ਲਿਆਂਦਾ ਗਿਆ ਹੈ ਉਹ ਦੱਸੇ ਜਾਣ। ਇਸ ਲਈ ਜੋ ਜ਼ਾਬਤਾ ਹੈ ਉਸ ਨੂੰ ਪੂਰਾ ਨਹੀਂ ਕੀਤਾ ਗਿਆ ਅਤੇ ਸਾਡੇ ਨਾਲ ਅਤੇ ਇਸ ਲੈਜਿਸਲੇਚਰ ਨਾਲ ਮਖੌਲ ਕੀਤਾ ਗਿਆ ਹੈ।

**ਸ੍ਰੀ ਸਪੀਕਰ** : ਤੁਸੀਂ, ਬਾਬੂ ਜੀ, ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਐਗਰੀ ਕੀਤਾ ਸੀ ਕਿ ਇਹ ਬਿਲ ਆ ਜਾਣਾ ਚਾਹੀਦਾ ਹੈ। [(*Addressing Baboo Bachan Singh*) The hon. Member had agreed to in the Business Advisory Committee that this Bill should come before the House.)]

**ਬਾਬੂ ਬਚਨ ਸਿੰਘ :** ਜਨਾਬ, ਕਾਇਦੇ ਦੇ ਮੁਤਾਬਕ ਇਹ ਆਉਣਾ ਚਾਹੀਦਾ ਸੀ ਪਰ ਇਹ ਬਿਲ ਬੇਕਾਇਦਾ ਤੌਰ ਤੇ ਲਿਆਂਦਾ ਗਿਆ ਹੈ। ਮੈਂ ਇਹ ਅਰਜ਼ ਕਰਾਂ ਕਿ ਇਹ ਸਤ ਦਿਨ ਪਹਿਲਾਂ ਗਜ਼ਟ ਵਿਚ ਪਬਲਿਸ਼ ਹੋਣਾ ਚਾਹੀਦਾ ਸੀ ।

**Mr. Speaker :** I can waive that condition.

**ਬਾਬੂ ਬਚਨ ਸਿੰਘ :** ਇਸ ਤਰ੍ਹਾਂ ਬਿਲ ਪਾਸ ਕਰਵਾਉਣਾ ਕਾਇਦੇ ਦੇ ਮੁਤਾਬਿਕ ਨਹੀਂ। ਮੈਨੂੰ ਇਹ ਲਗਦਾ ਹੈ ਕਿ ਜਿਸ ਤਰ੍ਹਾਂ ਰੌਲਟ ਐਕਟ ਪਾਸ ਕਰਵਾਇਆ ਗਿਆ ਸੀ 1919 ਵਿਚ ਕਿ ਖਵਰੇ ਕਿਤੇ ਕਲ੍ਹ ਨੂੰ ਕਿਆਮਤ ਨਾ ਆ ਜਾਵੇ ਇਸ ਤਰ੍ਹਾਂ ਹੀ ਇਹ ਬਿਲ ਪਾਸ ਕਰਵਾਇਆ ਜਾ ਰਿਹਾ ਹੈ ।

ਦੂਸਰੀ ਗੱਲ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੇਰੈਂਟ ਐਕਟ ਨੂੰ ਆਟਮ ਸੈਸ਼ਨ ਵਿਚ ਬਣਾਇਆ ਗਿਆ ਸੀ। ਉਹ ਐਕਟ ਬਣ ਚੁਕਾ ਹੈ। ਮੈਂ ਮਨਿਸਟਰ ਇਨਚਾਰਜ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਪਤਾ ਹੈ ਜਾਂ ਨਹੀਂ ਕਿ ਉਸ ਐਕਟ ਦੇ ਪਾਸ ਹੋਣ ਤੋਂ ਬਾਅਦ ਸ਼ੈਡੂਲਡ ਰੋਡਜ਼ ਤੇ ਕਿੰਨੀ ਐਨਕਰੋਚਮੈਂਟ ਹੋਈ ਹੈ ਜਾਂ ਨਹੀਂ । 30 ਮੀਟਰ ਦੀ ਸ਼ਰਤ ਦਾ ਕਿਸੇ ਖਿਆਲ ਨਹੀਂ ਰਖਿਆ ਤੇ ਸੜਕ ਦੇ ਕੰਢੇ ਤੇ ਪਹੁੰਚ ਕੇ ਮਕਾਨ ਉਸਾਰ ਲਏ ਹਨ । ਗੌਰਮਿੰਟ ਨੇ ਇਸ ਸਬੰਧੀ ਕੀ ਕਾਰਵਾਈ ਕੀਤੀ ਹੈ ? ਜੇਕਰ ਕੋਈ ਕਾਰਵਾਈ ਨਹੀਂ ਕੀਤੀ ਤਾਂ ਕੀ ਗੌਰਮਿੰਟ ਸਿਰਫ ਕਾਨੂੰਨ ਬਣਾਉਣ ਵਾਸਤੇ ਹੈ, ਉਸ ਤੇ ਅਮਲ ਕਰਨ ਵਾਸਤੇ ਨਹੀਂ ? ਮੈਨੂੰ ਅਫਸੋਸ ਹੈ ਕਿ ਬਿਲ ਤਾਂ ਐਕਟ ਬਣ ਗਿਆ ਲੇਕਿਨ ਉਸ ਤੇ ਅਜੇ ਅਮਲ ਵੀ ਨਹੀਂ ਹੋਇਆ ਕਿ ਹੋਰ ਤਰਮੀਮੀ ਬਿਲ ਆ ਗਿਆ । ਮੈਂ ਅਰਜ਼ ਕਰਦਾ ਹਾਂ ਕਿ ਇਸ ਤਰ੍ਹਾਂ ਕਾਨੂੰਨ ਨੂੰ ਡੈਡ ਲੈਟਰ ਬਣਾਣ ਦੀ ਕੋਸ਼ਿਸ਼ ਨਾ ਕਰੋ, ਉਸ ਤੇ ਸਟ੍ਰਿਕਟਲੀ ਅਮਲ ਕਰੋ ।

**ਸਰਦਾਰ ਅਜਾਇਬ ਸਿੰਘ ਸੰਧੂ** (ਮੁਰਿੰਡਾ, ਐਸ. ਸੀ.) ਮੈਂ ਅਰਜ਼ ਕਰਦਾ ਹਾਂ ਕਿ ਇਹ ਆਟਮ ਸੈਸ਼ਨ ਵਿਚ ਆਇਆ ਸੀ ਤੇ ਹੁਣ ਬਜਟ ਸੈਸ਼ਨ ਵਿਚ ਇਸ ਦੀ ਅਮੈਂਡਮੈਂਟ ਆਈ ਹੈ। ਇਸ ਵਿਚ ਦੇਰ ਨਹੀਂ ਸੀ ਚਾਹੀਦੀ । ਬੱਸ ਸਟੈਂਡਜ਼ ਤੇ ਹੋਰ ਅਮੈਨੇਟੀਜ਼ ਚਾਹੀਦੀਆਂ ਸਨ । ਮੈਂ ਤਾਂ ਇਹ ਅਰਜ਼ ਕਰਦਾ ਹਾਂ ਕਿ ਇਸ ਨੂੰ ਛੇਤੀ ਪਾਸ ਕਰਨਾ ਚਾਹੀਦਾ ਹੈ ਤੇ ਸਖਤੀ ਨਾਲ ਅਮਲ ਕਰਨਾ ਚਾਹੀਦਾ ਹੈ ।

**Mr. Speaker :** Question is—

> That the Punjab Scheduled Roads and Controlled Areas Restriction of Unregulated Development (Amendment) Bill, be taken into consideration at once.

*The motion was carried.*

**Mr. Speaker :** Now, the House will take up the Bill Clause by Clause.

CLAUSE 2

**Mr. Speaker :** Question is—

> That Clause 2 stand part of the Bill.

*The motion was carried.*

CLAUSES 3 AND 1

**Mr. Speaker :** Question is—

> That Clauses 3 and 1 stand part of the Bill.

*The motion was carried.*

*Title*

**Mr. Speaker** : Question is—

The Title be the Title of the Bill.

*The motion was carried.*

**Minister for Excise, Taxation and Capital** (Shri Ram Saran Chand Mittal) : Sir, I beg to move—

That the Punjab Scheduled Roads and Controlled Areas Restriction of Unregulated Development (Amendment) Bill, be passed.

**Mr. Speaker :** Motion moved—

That the Punjab Scheduled Roads and Controlled Areas Restriction of Unregulated Development (Amendment) Bill, be passed.

**Mr. Speaker** : Question is—

That the Punjab Scheduled Roads and Controlled Areas Restriction of Unregulated Development (Amendment) Bill, be passed.

*The motion was carried.*

---

THE PUNJAB PRE-EMPTION (AMENDMENT) BILL, 1962.

**Minister for Revenue** (Sardar Ajmer Singh): Sir, I beg to move—

That the Punjab Pre-emption (Amendment) Bill, as passed by the Punjab Legislative Council, be taken into consideration.

ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਕੌਂਸਲ ਦੀ ਇਕ ਲੇਡੀ ਮੈਂਬਰ ਨੇ ਇਹ ਬਿਲ ਦਿਤਾ ਸੀ । ਜਿਸ ਰਾਹੀਂ ਇਕ ਬਹੁਤ ਅੱਛੀ ਅਮੈਂਡਮੈਂਟ ਦਿਤੀ ਸੀ । ਕੌਂਸਲ ਨੇ ਇਸ ਬਿਲ ਨੂੰ ਪਾਸ ਕਰ ਦਿਤਾ ਹੈ । ਇਸ ਦਾ ਮਤਲਬ ਇਹ ਹੈ ਕਿ ਅਗਰ ਔਰਤ ਨੂੰ ਉਹ ਜਾਇਦਾਦ ਆਵੇ ਜੋ ਉਸ ਦੇ ਖਾਵੰਦ ਦੀ ਹੋਵੇ ਤੇ ਜੇਕਰ ਉਹ ਉਸ ਜਾਇਦਾਦ ਨੂੰ ਬੈ ਕਰੇ ਤਾਂ ਐਕਟ ਦੀ ਦਫਾ 15 ਵਿਚ ਹੱਕ ਹੈ ਉਸ ਔਰਤ ਦੇ ਲੜਕੇ ਜਾਂ ਲੜਕੀ ਨੂੰ ਕਿ ਉਹ ਹੱਕ ਸ਼ੁਫਾ ਕਰ ਸਕੇ । ਹੁਣ ਐਸੇ ਕੇਸਿਜ਼ ਆਏ ਹਨ ਕਿ ਜਿਥੇ ਔਰਤ ਦੇ, ਇਤਫਾਕ ਨਾਲ, ਇਕ ਤੋਂ ਵਧ ਖਾਵਦ ਹੋਏ ਤਾਂ ਇਕ ਪ੍ਰਾਪਰਟੀ ਇਕ ਖਾਵੰਦ ਤੋਂ ਆਵੇ ਤਾਂ ਦੂਸਰੇ ਖਾਵੰਦ ਦੇ ਲੜਕੇ ਜਾਂ ਲੜਕੀ ਨੂੰ ਵੀ ਹੱਕ ਸ਼ੁਫੇ ਦਾ ਹੱਕ ਪਹੁੰਚਦਾ ਸੀ ਕਿਉਂਕਿ ਐਕਟ ਵਿਚ ਇੰਟਰਪ੍ਰੈਟੇਸ਼ਨ ਇਸ ਸਬੰਧੀ ਨਹੀਂ ਸੀ । ਟੈਨੈਨਸੀ ਐਕਟ ਵਿਚ ਇਹ ਹੈ ਕਿ ਜਿਸ ਘਰ ਵਿਚੋਂ ਪਹਿਲਾਂ ਖਾਵੰਦ ਛੱਡ ਕੇ ਕੋਈ ਬੀਵੀ ਆਵੇ ਜੇ ਉਸ ਪਾਸੋਂ ਕੋਈ ਜਾਇਦਾਦ ਆਵੇ ਅਤੇ ਉਸ ਦੇ ਕੋਈ ਲੜਕਾ ਜਾਂ ਲੜਕੀ ਹੋਵੇ ਉਸ ਦੇ ਬਾਰੇ ਇਥੇ ਇਹ ਲਿਖਿਆ ਹੈ—

"First in the son or daughter of such female" which is being substituted by—
"First in the son or daughter of such husband of the female."

ਮੈਂ ਸਮਝਦਾ ਹਾਂ ਕਿ ਇਹ ਇਕ ਮਾਮੂਲੀ ਜਿਹੀ ਗੱਲ ਹੈ । ਇਸ ਤੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ । ਇਹ ਪਾਸ ਕਰ ਦੇਣਾ ਚਾਹੀਦਾ ਹੈ ।

**Mr. Speaker :** Motion moved—

That the Punjab Pre-emption (Amendment) Bill, as passed by the Punjab Legislative Council, be taken into consideration.

**Mr. Speaker :** Question is—

That the Punjab Pre-emption (Amendment) Bill, as passed by the Punjab Legislative Council, be taken into consideration.

*The motion was carried.*

**Mr. Speaker :** Now, the House will take up the Bill clause by clause.

CLAUSES 2 AND 1 AND TITLE

**Mr. Speaker :** Question is—

That Clauses 2 and 1 and Title stand part of the Bill.

*The motion was carried.*

**Minister for Revenue** (Sardar Ajmer Singh) : Sir, I beg to move—

That the Punjab Pre-emption (Amendment) Bill, as passed by the Punjab Legislative Council, be passed.

**Mr. Speaker :** Motion moved—

That the Punjab Pre-emption (Amendment) Bill, as passed by the Punjab Legislative Council, be passed.

**Mr. Speaker :** Question is—

That the Punjab Pre-emption (Amendment) Bill, as passed by the Punjab Legislative Council, be passed.

*The motion was carried.*

**Mr. Speaker :** The House stands adjourned till 11-30 A. M. on Wednesday, the 15th April, 1964.

*(The Sabha then adjourned till 11-30 A. M. on Wednesday, the 15th April, 1964.)*

691—PVS 386—26-11-64—C., P. and S., Pb., Chandigarh.

# Punjab Vidhan Sabha Debates

*15th April, 1964*

**Vol. I—No. 37**

## OFFICIAL REPORT

## CONTENTS

*Wednesday, the 15th April, 1964*



Price : Rs. 4.05 Paise

## *ERRATA*

**TO**

PUNJAB VIDHAN SABHA DEBATES,—VOL. I, NO. 37,
DATED THE 15TH APRIL, 1964.

| *Read* | *For* | *Page* | *Line* |
|---|---|---|---|
| ਸ਼ਿਡਿਊਲਡ ਕਾਸਟਸ | ਸ਼ੈਡੂਲਡ ਕਾਸਟ | (37)1 | 7 |
| ਕਮਿਸ਼ਨਰ | ਕਮਿਸ਼ਨਤ | | |
| ਨੂੰ | ਨੁੰ | (37)2 | 9 |
| ਆਪਣੇ | ਆਪਣਾ | (37)3 | 2 |
| ਮੰਗ | ਮਗ | (37)3 | 18 |
| ਸਰਕਾਰ | ਸਰਕਰ | (37)3 | 4 from below |
| ਸਨ | ਨੀ | (37)4 | 14, 29 |
| ਉਸ | ਇਹ | (37)4 | 15 |
| ਆਉਂਦਾ | ਆਇੰਦਾ | (37)4 | 19 |
| ਇਸ | ਇਕ | (37)5 | 27 |
| ਆਰੰਭ | ਆਰਭ | (37)6 | 4 |
| ਰਹੇ | ਰਹ | (37)7 | 20 |
| ਆਪਣਾ | ਆਪਾਣਾ | (37)9 | 2 |
| ਗਹਿਰੀ | ਗਹਿਰ | (37)13 | 3 |
| ਇ ਣੈਕੁਰੀ | ਇਵੈਕਿਊਰੀ | (37)13 | 22 |
| ਗ਼ਰੀਬ | ਗਹੀਬ | (37)13 | 25 |
| ਐਡਮਿਸ਼ਨ | ਐਡਮਿ | (37)15 | 5 from below |
| ਰੀਪੋਰਟ | ਹੀਪਰਟ | (37)17 | 6 from below |
| (37)19 | (3719) | (37)19 | top right |
| ਦਿਤਾ | ਦਿਤ | (37)21 | 22 |
| ਟੀ. ਏ. ਲੈ | ਟੀਏ. ਟੀ. ਏ. | (37)22 | 16 |
| ਪ੍ਰੋਮੋਸ਼ਨਾਂ | ਪਮੋਸ਼ਨਾਂ | (37)23 | last |
| ਪੁਛਿਆ | ਪਛਿਆ | (37)23 | Do |
| ਪਹੁੰਚਿਆ | ਪਹੁੰਟਿਰਆ | (37)25 | 12 |
| ਨੂੰ | ਨੂੰ | (37)25 | 26 |
| ਸਾਨੂੰ | ਸਾਨੂੰ | (37)26 | 23 |
| ਸ਼ੂਦ੍ਰ | ਸ਼ੂਦਰ | (37)32 | 10 |
| (36)45 | (36)4 | (36)45 | Heading (right) |
| order to get | order get | (36)57 | 3 from below |

# PUNJAB VIDHAN SABHA

**Wednesday, the 15th April, 1964.**

*The Vidhan Sabha met in the Assembly Chamber, Sector 1, Chandigarh at 11-30 A. M. of the Clock. Mr. Speaker (Shri Harbans Lal) in the Chair.*

## Question Hour (Dispensed With)

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ :** ਸਪੀਕਰ ਸਾਹਿਬ, ਅੱਜ ਸ਼ੈਡੂਲਡ ਕਾਸਟ ਕਮਿਸ਼ਨਰ ਦੀ ਰੀਪੋਰਟ ਤੇ ਬਹਿਸ ਹੈ, ਇਸ ਲਈ ਬਹੁਤ ਸਾਰੇ ਮੈਂਬਰਾਂ ਨੇ ਬੋਲਣਾ ਹੈ। ਮੇਰੀ ਦਰਖਾਸਤ ਹੈ ਕਿ ਕੁਐਸਚਨ ਆਵਰ ਡਿਸਪੈਂਸ ਵਿਦ ਕਰ ਦਿਤਾ ਜਾਏ।

**श्री बलरामजी दास टंडन :** स्पीकर साहिब, अभी सारे मैम्बर आये भी नहीं हैं इस लिए मेरी राये यह है कि क्वैस्चन आवर चलना चाहिए ।

**श्री अध्यक्ष :** अगर ऐतराज हो तो क्वैस्चन आवर चलना चाहिए ।

(If the hon. Members object to it, then the question hour should continue.)

**श्री बलरामजी दास टंडन :** ऐतराज तो कोई नहीं है लेकिन हाउस में तो सफाया ही है ।

**ਸ਼੍ਰੀ ਸਪੀਕਰ :** ਕਾਮਰੇਡ ਜੋਸ਼, ਤੁਹਾਡੀ ਕੀ ਰਾਏ ਹੈ ? (May I know the opinion of Comrade Shamsher Singh Josh ?)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਜੋ ਤੁਹਾਡੀ ਰਾਏ ਹੈ।

**Mr. Speaker :** I have to take the sense of the House.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਠੀਕ ਹੈ ਜੀ, ਕੁਐਸ਼ਚਨ ਆਵਰ ਡਿਸਪੈਂਸ ਵਿਦ ਕਰ ਲਉ।

**Mr. Speaker :** All right, question hour is dispensed with.

**ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ :** ਮੈਂ ਬੇਨਤੀ ਕਰਾਂਗਾ ਕਿ ਕਾਲ ਅਟੈਨਸ਼ਨ ਤੇ ਅਡਜਰਨਮੈਂਟ ਮੋਸ਼ਨਜ਼ ਵਗੈਰਾ ਵੀ ਕਲ ਤੇ ਪੋਸਟਪੋਨ ਕਰ ਦਿਤੀਆਂ ਜਾਣ।

**Mr. Speaker :** All right.

**ਕਾਮਰੇਡ ਮੱਖਣ ਸਿੰਘ ਤਰਸਿੱਕਾ :** ਜਨਾਬ ਸਪੀਕਰ ਸਾਹਿਬ, ਇਸ ਆਲੀਸ਼ਾਨ ਬਿਲਡਿੰਗ ਨੂੰ ਬਨਾਉਣ ਵਾਲੇ ਇਥੇ ਮੇਰੇ ਪਿਛੇ ਵਿਜ਼ਿਟਰਜ਼ ਗੈਲਰੀ ਵਿਚ ਬੈਠੇ ਹਨ ; ਮੈਂ ਬੇਨਤੀ ਕਰਦਾ ਹਾਂ ਕਿ ਉਹ ਉਥੇ ਬੈਠਣ।

**ਸ਼੍ਰੀ ਸਪੀਕਰ :** ਤੁਹਾਡਾ ਰੈਫਰੈਂਸ ਕਰਨਾ ਮੁਨਾਸਬ ਨਹੀਂ। I will see to it.

(It is not proper that the hon. Member should refer to that. I will see to it.)

**Eleventh Report of the Commissioner for Scheduled Castes and Scheduled Tribes for the Year 1961-62.**

**Comrade Shamsher Singh Josh** (Rupar) : Sir, I beg to move—

That the Eleventh Report of the Commissioner for Scheduled Castes and Scheduled Tribes (Parts I and II) for the year, 1961—62, which was laid on the Table of the House on the 18th February, 1964, be discussed.

ਸਪੀਕਰ ਸਾਹਿਬ, ਹਰ ਸਾਲ ਦੀ ਤਰਾਂ ਇਸ ਸਾਲ ਵੀ ਸਾਡੀ ਸਭਾ ਦੇ ਸਾਹਮਣੇ ਸ਼ੈਡਿਊਲਡ ਕਾਸਟਸ ਕਮਿਸ਼ਨਰ ਦੀ 11ਵੀਂ ਰਿਪੋਰਟ ਵਿਚਾਰ ਲਈ ਪੇਸ਼ ਕੀਤੀ ਗਈ ਹੈ। ਮੈਂ ਪਿਛਲੀਆਂ ਰਿਪੋਰਟਾਂ ਪੜ੍ਹਕੇ ਔਰ ਇਸ ਰਿਪੋਰਟ ਨੂੰ ਵੀ ਪੜ੍ਹ ਕੇ ਇਸ ਗਲ ਨੂੰ ਸਮਝਣ ਦਾ ਯਤਨ ਕੀਤਾ ਹੈ ਕਿ ਇਸ ਤਬਕੇ ਦੀ ਤਰੱਕੀ ਕਰਨ ਲਈ ਸਰਕਾਰ ਨੇ ਕੀ ਕੀਤਾ ਹੈ ਜਾਂ ਕੀ ਉਪਰਾਲਾ ਕਰਦੀ ਰਹੀ ਹੈ। ਔਰ ਮੈਂ ਖੁਸ਼ ਹਾਂ ਕਿ ਆਜ਼ਾਦੀ ਮਿਲਣ ਤੋਂ ਬਾਅਦ ਸਾਡੇ ਮੁਲਕ ਵਿਚ ਇਸ ਪਿਛੜੇ ਹੋਏ ਤਬਕੇ ਨਾਲ ਸਭਿਆਚਾਰਕ ਤੌਰ ਤੇ ਬੜਾ ਤਕੜਾ ਇਨਸਾਫ ਕੀਤਾ ਗ੍ਰਿਆ ਹੈ। ਔਰ ਇਸ ਤਬਕੇ ਦੇ ਵਿਚ ਜਿਸ ਨੂੰ ਸਮਾਜ ਨੇ ਦਬਾ ਕੇ ਰਖਿਆ ਹੋਇਆ ਸੀ ਅੰਗਹੀਣ ਕਰਕੇ ਰਖਿਆ ਹੋਇਆ ਸੀ ਇਕ ਰੈਵੋਲੂਸ਼ਨ ਆ ਗਿਆ ਹੈ। ਔਰ ਉਹ ਇਸ ਕਰਕੇ ਆਇਆ ਹੈ ਕਿ ਇਨ੍ਹਾਂ ਨੂੰ ਐਡਲਟ ਫਰੈਂਚਾਈਜ਼ ਦਾ ਇਕ ਰਾਈਟ ਮਿਲਿਆ ਹੋਇਆ ਹੈ। ਇਹ ਇਕ ਬੜੀ ਗੱਲ ਹੈ।

ਕੁਝ ਉਚੀਆਂ ਜਾਤੀਆਂ ਦੇ ਲੋਕ ਜਿਹੜੇ ਇਹ ਸਮਝਦੇ ਸੀ ਕਿ ਇਨ੍ਹਾਂ ਨੂੰ ਛੂਹਣਾ ਇਕ ਪਾਪ ਹੈ, ਉਹ ਅਜ ਰਲ ਮਿਲ ਕੇ ਹੀ ਨਹੀਂ ਬਹਿੰਦੇ ਸਗੋਂ ਮੈਨੂੰ ਆਪਣੇ ਹਲਕੇ ਦੀ ਇਕ ਪੰਚਾਇਤ ਦੀ ਗੱਲ ਯਾਦ ਹੈ ਕਿ ਜਦ ਹਰੀਜਨ ਪੰਚ ਰਲ ਕੇ ਮੰਜੀਆਂ ਤੇ ਬੈਠੇ ਹੋਏ ਸੀ, ਉਥੇ ਦੂਜੇ ਲੋਕ ਆ ਕੇ ਭੁੰਜੇ ਬੈਠ ਗਏ ਔਰ ਬੜੇ ਬੜੇ ਚੌਧਰੀਆਂ ਨੇ ਪੱਗਾਂ ਉਨ੍ਹਾਂ ਦੇ ਪੈਰਾਂ ਹੇਠ ਰਖ ਦਿਤੀਆਂ। ਇਹ ਜਾਗਰਤੀ ਇਹ ਰੈਵੋਲੂਸ਼ਨ ਇਕ ਬੜੀ ਭਾਰੀ ਗੱਲ ਹੈ। ਅੱਜ ਕੀ ਹਿੰਦੁਸਤਾਨ ਦਾ ਸਭ ਤੋਂ ਬੜਾ ਵਜ਼ੀਰ ਪੰਡਿਤ ਨਹਿਰੂ, ਕੀ ਕੋਈ ਮਨਿਸਟਰ, ਜਾਂ ਕੋਈ ਰਾਜਾ ਉਨ੍ਹਾਂ ਦੇ ਦਰਵਾਜੇ ਵੋਟ ਲੈਣ ਵਾਸਤੇ ਚਲ ਕੇ ਜਾਂਦਾ ਹੈ।

ਜਿਥੇ ਤਕ ਇਸ ਗੱਲ ਦਾ ਤਅੱਲੁਅਕ ਹੈ ਕਿ ਇਨ੍ਹਾਂ ਦੀ ਤਰੱਕੀ ਕਰਨ ਵਿਚ ਜਾਂ ਇਨ੍ਹਾਂ ਨੂੰ ਚੁਕਣ ਵਿਚ ਕ੍ਰੈਡਿਟ ਇਸ ਸਰਕਾਰ ਨੂੰ ਜਾਂਦਾ ਹੈ, ਤਾਂ ਇਹ ਗੱਲ ਮੈਂ ਮੰਨਣ ਤੋਂ ਝਿਜਕਦਾ ਨਹੀਂ ਲੇਕਿਨ ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿਚ ਹਰੀ-ਜਨਾਂ ਦੀ ਇਕ ਬਹੁਤ ਭਾਰੀ ਗਿਣਤੀ ਹੈ, ਉਨ੍ਹਾਂ ਦੇ ਵਿਚ ਮੈਨੂੰ ਕੰਮ ਕਰਨ ਦਾ ਮੌਕਾ ਮਿਲਿਆ। ਬਹੁ ਗਿਣਤੀ ਜਾਂ ਤਾਂ ਕਾਸ਼ਤ ਕਰਦੀ ਹੈ ਜਾਂ ਜ਼ਰਾਇ ਮਜ਼ਦੂਰੀ ਅਖਤਿਆਰ ਕਰਦੀ ਹੈ, ਜਾਂ ਸਾਂਝੀ ਸੀਰੀ ਦਾ ਕੰਮ ਕਰਦੀ ਹੈ। ਇਨ੍ਹਾਂ ਨਾਲ ਮੈਂ ਕੰਮ ਕੀਤਾ ਹੈ, ਔਰ ਇਨ੍ਹਾਂ ਦੇ ਇਕ ਹਰੀਜਨ ਦੇ ਖਿਲਾਫ ਮਰਡਰ ਦਾ ਕੇਸ ਵੀ ਰਜਿਸਟਰ ਹੋਇਆ ਹੈ (ਸ਼ੇਮ, ਸ਼ੇਮ) ਅਤੇ ਉਹ ਬਰੀ ਵੀ ਹੋਇਆ ਹੈ ਇਹ ਸਭ ਕੁਝ ਮੇਰੇ ਸਾਹਮਣੇ ਹੋਇਆ ਹੈ। (ਵਿਰੋਧੀ ਪੱਖ ਵਲੋਂ—ਸ਼ੇਮ ਸ਼ੇਮ)। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਹਰੀਜਨਾਂ ਨੂੰ ਮੈਂ ਬੜੇ ਨੇੜੇ ਤੋਂ ਜਾਣਦਾ ਹਾਂ ਔਰ ਇਨ੍ਹਾਂ ਦੀ ਹਾਲਤ ਇਹ ਹੈ ਕਿ ਇਨ੍ਹਾਂ ਵਿਚ ਹਜ਼ਾਰਾਂ ਹੀ ਹਰੀਜਨਾਂ ਮੁਜ਼ਾਰਿਆਂ ਨੂੰ ਆਜ਼ਾਦੀ ਲੈ ਕੇ ਅੱਜ ਤਕ ਖੇਤੀ ਤੋਂ ਬਾਹਰ ਕਢ ਕੇ ਬੇਦਖਲ ਕੀਤਾ ਗਿਆ ਹੈ। ਔਰ ਦੂਜੇ ਜਿਹੜੇ

ਮਜ਼ਦੂਰੀ ਕਰਨ ਵਾਲੇ ਹਨ, ਜੁਲਾਹੇ ਹਨ, ਜੁਤੀਆਂ ਬਨਾਉਣ ਵਾਲੇ ਹਨ। ਉਨ੍ਹਾਂ ਦੀ ਵੀ ਇਹ ਹਾਲਤ ਹੈ ਕਿ ਉਹ ਆਪਣਾ ਤੇ ਆਪਣਿਆਂ ਬੱਚਿਆਂ ਦੇ ਢਿੱਡ ਦੀ ਅੱਗ ਨੂੰ ਬੁਝਾਉਣ ਦੀ ਖਾਤਿਰ ਤ੍ਰਾਹਿ ਤ੍ਰਾਹਿ ਕਰਦੇ ਫਿਰ ਰਹੇ ਹਨ। ਸਪੀਕਰ ਸਾਹਿਬ ਇਸ ਸਰਕਾਰ ਦੀ ਜਿਹੜੀ ਆਰਥਿਕ ਨੀਤੀ ਹੈ ਉਸ ਦਾ ਅਸਰ ਹਰੀਜਨਾਂ ਤਕ ਨਹੀ ਪਹੁੰਚਿਆ। ਔਰ ਪ੍ਰੈਕਟੀਕਲੀ ਉਨ੍ਹਾਂ ਨੂੰ ਉਤਨਾ ਫਾਇਦਾ ਨਹੀਂ ਹੋਇਆ ਜਿਤਨਾ ਕਿ ਹੋਣਾ ਚਾਹੀਦਾ ਸੀ।

ਇਕ ਗੱਲ ਵਲ, ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਸਰਕਾਰ ਦਾ ਖਾਸ ਧਿਆਨ ਦਿਲਾਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਹਰੀਜਨਾਂ ਵਿਚ ਵੀ ਇਕ ਪ੍ਰੀਵੇਲੇਜ ਕਲਾਸ ਪੈਦਾ ਹੋ ਗਈ ਹੈ। ਔਰ ਉਹ ਕਲਾਸ ਸਾਰੀ ਦੀ ਸਾਰੀ ਫੈਸਲਿਟੀ ਹਰੀਜਨਾਂ ਦੇ ਨਾਮ ਤੇ ਲੈਂਦੀ ਚਲੀ ਜਾਂਦੀ ਹੈ, ਤੇ ਬਾਕੀ ਦੇ ਗਰੀਬ ਹਰੀਜਨ ਉਨ੍ਹਾਂ ਸਵਿਧਾਵਾਂ ਤੋਂ ਵਾਂਝੇ ਰਹਿ ਜਾਂਦੇ ਹਨ। ਸਪੀਕਰ ਸਾਹਿਬ, ਇਸ ਸਰਕਾਰ ਨੇ 1947 ਤੋਂ 64 ਤਕ ਕਰੋੜਾਂ ਰੁਪਿਆ ਲਗਾਇਆ ਇਸ ਰੁਪਏ ਦਾ ਉਪਯੋਗ ਮੁਨਾਸਬ ਤੌਰ ਤੇ ਨਹੀਂ ਕੀਤਾ ਗਿਆ ਜਿਸ ਦਾ ਨਤੀਜਾ ਇਹ ਹੋਇਆ ਕਿ ਸਾਮੂਹਿਕ ਤੌਰ ਤੇ ਹਰੀਜਨਾਂ ਨੂੰ ਫਾਇਦਾ ਨਹੀਂ ਪੁਜਿਆ ਔਰ ਉਹ ਰੁਪਿਆ ਵਿਅਰਥ ਗਵਾ ਦਿਤਾ ਗਿਆ।

ਮੈਂ ਕਹਿੰਦਾ ਹਾਂ ਕਿ ਜੇ ਸਾਡੀ ਸਰਕਾਰ ਕੁਝ ਤਜਰਬਾ ਸਿਖਣਾ ਚਾਹੁੰਦੀ ਹੈ ਤਾਂ ਇਸ ਨੇ ਜਿਹੜਾ ਕਰੋੜਾਂ ਰੁਪਿਆ ਖਰਚ ਕੀਤਾ ਹੈ ਉਸ ਦਾ ਜਾਇਜ਼ਾ ਲੈਣ ਲਈ ਹਰੀਜਨਾਂ ਨੂੰ ਕਿਤਨਾ ਕੁ ਫਾਇਦਾ ਪਹੁੰਚਿਆ ਹੈ ਜਾਂ ਕਿਤਨਾ ਪਹੁੰਚਣਾ ਚਾਹੀਦਾ ਸੀ ਇਕ ਕਮੇਟੀ ਬਣਾਈ ਜਾਵੇ। ਉਹ ਕਮੇਟੀ ਇਸ ਗਲ ਦੀ ਚੰਗੀ ਤਰ੍ਹਾਂ ਜਾਂਚ ਪੜਤਾਲ ਕਰਕੇ ਆਪਣੀ ਰੀਪੋਰਟ ਦੇਵੇ ਤਾਕਿ ਜਿੱਥੇ ਜਿੱਥੇ ਕੋਈ ਕਮੀ ਹੈ ਉਸ ਦੇ ਵਿਚ ਸੁਧਾਰ ਕੀਤਾ ਜਾ ਸਕੇ। ਸਾਡੇ ਹਿੰਦ ਦੀ ਪਾਰਲੀਮੈਂਟ ਦੀ ਜਿਹੜੀ ਐਸਟੀਮੇਟ ਕਮੇਟੀ ਹੈ ਉਸ ਨੇ ਵੀ ਆਪਣੀ 48ਵੀਂ ਰੀਪੋਰਟ ਵਿਚ ਇਸ ਗਲ ਦੀ ਮਗ ਕੀਤੀ ਹੈ ਕਿ ਜਿਹੜੀਆਂ ਸਕੀਮਾਂ ਹਰੀਜਨਾਂ ਦੀ ਭਲਾਈ ਲਈ ਬਣਾਈਆਂ ਜਾਂਦੀਆਂ ਹਨ ਉਨ੍ਹਾਂ ਦੀ ਈਵੈਲੀਉਸ਼ਨ ਕਰਨ ਲਈ ਕਮੇਟੀਆਂ ਮੁਕਰਰ ਕਰਨੀਆਂ ਚਾਹੀਦੀਆਂ ਹਨ। ਏਸੇ ਤਰ੍ਹਾਂ ਸੈਂਟਰ ਦੀ ਪਬਲਿਕ ਅਕਾਊਂਟਸ ਕਮੇਟੀ ਨੇ ਵੀ ਆਪਣੀ ਉਨੀਵੀਂ ਰੀਪੋਰਟ ਦੇ ਵਿਚ ਇਸ ਗਲ ਦੀ ਮੰਗ ਕੀਤੀ ਹੈ ਕਿ ਹਿੰਦੋਸਤਾਨ ਦੇ ਵਿਚ ਸਾਰੀਆਂ ਰਾਜ ਸਰਕਾਰਾਂ ਦੇ ਵਿਚ ਇਸ ਕਿਸਮ ਦੀਆਂ ਕਮੇਟੀਆਂ ਬਣਨੀਆਂ ਚਾਹੀਦੀਆਂ ਹਨ ਤਾਕਿ ਅਸੀਂ ਪਤਾ ਕਰ ਸਕੀਏ ਕਿ ਕਿਤਨੀ ਕੁ ਭਲਾਈ ਹਰੀਜਨਾਂ ਦੀ ਹੋਈ। ਇਸ ਤੋਂ ਇਲਾਵਾ ਮੈਂ ਇਹ ਕਹਿੰਦਾ ਹਾਂ ਕਿ ਸਰਕਾਰ ਆਪਣੀਆਂ ਗਲਤ ਨੀਤੀਆਂ ਕਰਕੇ ਹਰੀਜਨ ਮੁਜ਼ਾਰਿਆਂ ਨੂੰ ਨਹੀਂ ਵਸਾ ਸਕੀ। ਮੁਜ਼ਾਰੇ ਦੂਸਰੇ ਗਰੀਬ ਲੋਕ ਵੀ ਹਨ ਲੇਕਿਨ ਉਨ੍ਹਾਂ ਦੇ ਵਿਚ ਬਹੁਤੀ ਗਿਣਤੀ ਹਰੀਜਨਾਂ ਦੀ ਹੈ। ਸਪੀਕਰ ਸਾਹਿਬ, ਭਾਵੇਂ ਮੈਂ ਮਸ਼ੀਨਰੀਕਰਨ ਦੇ ਖਿਲਾਫ ਨਹੀਂ ਹਾਂ ਲੇਕਿਨ ਪੰਜਾਬ ਦੇ ਵਿਚ ਖੇਤੀ ਦੇ ਕਿੱਤੇ ਵਿਚ ਜਿਹੜਾ ਮਸ਼ੀਨਰੀਕਰਨ ਹੋਇਆ ਹੈ ਉਸ ਦਾ ਨਤੀਜਾ ਇਹ ਹੋਇਆ ਹੈ ਕਿ ਜਿਹੜੇ ਹਰੀਜਨ ਪਿੰਡਾਂ ਵਿਚ ਪਹਿਲੇ ਸਾਂਝੀ ਅਤੇ ਸੀਰੀ ਲਗ ਜਾਂਦੇ ਸੀ ਉਹ ਵਿਚਾਰੇ ਬੇਰੋਜ਼ਗਾਰ ਹੋ ਗਏ ਹਨ। ਏਸੇ ਤਰ੍ਹਾਂ ਪਿੰਡਾਂ ਦੇ ਵਿਚ ਜਿਹੜੇ ਲੋਕ ਕਪੜਾ ਅਤੇ ਜੁਤੀਆਂ ਬਣਾਇਆ ਕਰਦੇ ਸਨ ਉਨ੍ਹਾਂ ਨੂੰ ਟਾਟਾ ਅਤੇ ਬਾਟਾ ਨੇ ਬੇ-ਰੋਜ਼ਗਾਰ ਕਰ ਦਿੱਤਾ ਹੈ। ਇਸ ਦੇ ਨਾਲ ਪਿੰਡਾਂ ਦੇ ਵਿਚ ਬੇਰੋਜ਼ਗਾਰੀ ਫੈਲੀ ਹੈ ਔਰ ਸਰਕਾਰ ਉਨ੍ਹਾਂ ਲੋਕਾਂ ਨੂੰ ਰੋਜ਼ਗਾਰ ਦੇਣ ਵਿਚ ਬੁਰੀ ਤਰ੍ਹਾਂ ਨਾਲ ਫੇਲ੍ਹ ਹੋਈ ਹੈ। ਨਾ ਸਿਰਫ ਹਰੀਜਨ ਹੀ ਬੇ-ਰੋਜ਼ਗਾਰ ਫਿਰ ਰਹੇ ਹਨ ਬਲਕਿ ਪੜ੍ਹੇ ਲਿਖੇ ਐਮ. ਏ. ਪਾਸ ਗਰੀਬਾਂ ਦੇ ਮੁੰਡੇ ਵਿਹਲੇ ਫਿਰ ਰਹੇ ਹਨ। ਇਸ ਕਰਕੇ ਸਰਕਾਰ ਨੂੰ ਇਸ ਪੱਖ ਵਲ ਤਵੱਜੋ ਦੇਣੀ ਚਾਹੀਦੀ ਹੈ। ਇਹ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਗਲ ਮੈਂ ਆਪਣੀ ਤਰਫ ਤੋਂ ਹੀ ਨਹੀਂ ਕਹਿ ਰਿਹਾ ਬਲਕਿ ਆਲ ਇੰਡੀਆ ਕਾਂਗਰਸ ਰੀਵੀਊ ਵਿਚ ਧੀਬਰ ਸਾਹਿਬ ਨੇ ਇਕ ਲੇਖ ਲਿਖਿਆ ਸੀ ਜਿਸ ਦੇ ਵਿਚ ਉਨ੍ਹਾਂ ਨੇ ਇਹ ਕਿਹਾ ਸੀ ਕਿ ਇਨ੍ਹਾਂ 8 ਕਰੋੜ ਖੇਤ-ਮਜ਼ਦੂਰਾਂ ਦੇ ਵਿਚ ਬੜੀ ਭਾਰੀ ਗਿਣਤੀ ਹਰੀਜਨ ਮੁਜ਼ਾਰਿਆਂ ਦੀ ਹੈ ਜਿਨ੍ਹਾਂ ਦੀ ਹਾਲਤ ਬਹੁਤ ਖਰਾਬ ਹੈ। ਇਹ ਗਲ ਉਨ੍ਹਾਂ ਨੇ ਕਹੀ ਸੀ। ਇਹ ਐਸੀ ਹਾਲਤ ਕਿਉਂ ਹੋਈ ਹੈ। ਉਸ ਦੀ ਵਜਾਹ ਇਹ ਹੈ ਕਿ ਸਰਕਾਰ ਜ਼ਮੀਨੀ ਸੁਧਾਰ ਦੇ ਪ੍ਰਸਤਾਵ ਨੂੰ ਮੰਨਣ ਨੂੰ ਤਿਆਰ ਨਹੀਂ ਰਹੀ। ਤੁਸੀਂ ਕਸਟੋਡੀਅਨ ਦੀਆਂ ਜ਼ਮੀਨਾਂ ਦਾ ਹੀ ਸਵਾਲ ਲਉ। ਲੋਕਾਂ ਨੇ ਸਰਕਾਰ ਨੂੰ ਬਹੁਤ ਕਿਹਾ ਕਿ ਤੁਸੀਂ ਸੈਂਟਰ ਦੇ ਕੋਲੋਂ ਪੰਜ ਰੁਪਏ ਏਕੜ ਜ਼ਮੀਨ ਲੈਕੇ ਲੋਕਾਂ ਨੂੰ 500 ਰੁਪਿਆ ਏਕੜ ਦੇ ਹਿਸਾਬ ਨਾਲ ਕਿਉਂ ਦਿੰਦੇ ਹੋ। ਇਸ ਮਸਲੇ ਤੇ ਬਹੁਤ ਰੌਲਾ ਪਿਆ ਅਤੇ ਭੁਖ ਹੜਤਾਲਾਂ ਹੋਈਆਂ। ਮੈਂ ਕਾਂਗਰਸ ਦੇ ਹਰੀਜਨ ਮੈਂਬਰਾਂ ਨੂੰ ਵਧਾਈ ਦਿੰਦਾ ਹਾਂ ਜਦੋਂ ਉਨ੍ਹਾਂ ਨੇ ਇਸ ਹਾਊਸ ਦੇ ਦੂਸਰੇ ਮੈਂਬਰਾਂ ਨਾਲ ਰਲ ਕੇ ਰੌਲਾ ਪਾਇਆ ਔਰ ਜ਼ੋਰ ਦਿੱਤਾ ਤਾਂ ਸਰਕਾਰ ਨੂੰ ਮਜ਼ਬੂਰ ਹੋ ਕੇ ਇਹ ਗਲ ਮੰਨਣੀ ਪਈ ਕਿ ਨੀਲਾਮੀ ਸਿਰਫ ਹਰੀਜਨਾਂ ਦੇ ਵਿਚ ਹੀ ਕੀਤੀ ਜਾਇਆ ਕਰੇਗੀ। ਮੈਨੂੰ ਫੱਤੇ ਵਾਲ ਵਗੈਰਾ ਪਿੰਡਾਂ ਦਾ ਪਤਾ ਹੈ ਉਥੇ ਇਸ ਨੀਲਾਮੀ ਦੀ ਮਾਰ ਨੇ ਗਰੀਬ ਹਰੀਜਨਾਂ ਕੋਲੋਂ ਜ਼ਮੀਨਾਂ ਖੋਹ ਲਈਆਂ ਨੀ। ਉਨ੍ਹਾਂ ਲਈ ਸਾਡੀ ਸਰਕਾਰ ਨੇ ਕੀ ਕੀਤਾ ਹੈ। ਉਨ੍ਹਾਂ ਨੂੰ ਇਹ ਭਾ ਤੇ ਜ਼ਮੀਨਾਂ ਨਹੀਂ ਦੇ ਸਕੇ ਜਿਸ ਭਾ ਤੇ ਸੈਂਟਰ ਕੋਲੋਂ ਖਰੀਦੀਆਂ ਸਨ। ਉਹ ਨੀਲਾ-ਮੀਆਂ ਜਿਹੜੀਆਂ ਹੋ ਚੁਕੀਆਂ ਹਨ ਉਨ੍ਹਾਂ ਨੂੰ ਤੁਸੀਂ ਕੈਂਸਲ ਨਹੀਂ ਕਰ ਸਕਦੇ ਔਰ ਹਜ਼ਾਰਾਂ ਲੋਕਾਂ ਨੂੰ ਬੇਰੋਜ਼ਗਾਰੀ ਤੋਂ ਨਹੀਂ ਬਚਾ ਸਕਦੇ। ਮੈਂ ਕਹਿੰਦਾ ਹਾਂ ਕਿ ਸਾਡੀ ਸਰਕਾਰ ਦੀਆਂ ਨੀਤੀਆ ਜੋ ਰਹੀਆਂ ਹਨ ਉਸ ਦੇ ਨਾਲ ਹਾਲਾਤ ਸਗੋਂ ਵਿਗੜਦੇ ਰਹੇ ਹਨ। ਹੁਣ ਮੈਂ ਛੂਤ ਛਾਤ ਵਾਲੇ ਪਾਸੇ ਆਉਂਦਾ ਹਾਂ। ਸਾਡੇ ਸੂਬੇ ਦੇ ਵਿਚ ਛੂਤ ਛਾਤ ਨੂੰ ਦੂਰ ਕਰਨ ਲਈ ਕਦਮ ਚੁਕੇ ਗਏ ਹਨ ਔਰ ਇਹ ਠੀਕ ਹੈ ਕਿ ਏਥੇ ਛੂਤ ਛਾਤ ਘਟ ਹੈ ਲੇਕਿਨ ਅਸੀਂ ਦੇਖਦੇ ਹਾਂ ਕਿ ਹਰੀਜਨਾਂ ਦੇ ਵਿਚ ਹੀ ਇੰਟਰ ਛੂਤ ਛਾਤ ਬਹੁਤ ਜ਼ਿਆਦਾ ਚਲ ਪਈ ਹੈ। ਜਿਹੜੇ ਬਾਲਮੀਕੀ ਹਨ ਉਹ ਰਮਦਾਸੀਆਂ ਦੇ ਵਿਚ ਨਹੀਂ ਸ਼ਾਮਲ ਹੁੰਦੇ ਔਰ ਜਿਹੜੇ ਰਮਦਾਸੀਏ ਹਨ ਉਹ ਬਾਲਮੀਕੀਆਂ ਨੂੰ ਆਪਣੇ ਨੇੜੇ ਨਹੀਂ ਆਉਣ ਦਿੰਦੇ। ਇਸ ਲਈ ਸਾਡੀ ਸਰਕਾਰ ਲਈ ਜ਼ਰੂਰੀ ਹੈ ਕਿ ਉਹ ਕਾਸਟਇਜ਼ਮ ਵਿਦਿਨ ਦੀ ਕਾਸਟਇਜ਼ਮ ਦੇ ਖਿਲਾਫ ਕਦਮ ਚੁਕੇ। ਅਗਲੀ ਗਲ ਮੈਂ ਇਹ ਕਹਿੰਦਾ ਹਾਂ ਕਿ ਸਾਡੀ ਸਰਕਾਰ ਨੇ ਪੰਜ ਕਰੋੜ ਰੁਪਏ ਇਸ ਪਲਾਨ ਵਿਚ ਸੋਸ਼ਲ ਵੈਲਫੇਅਰ ਦੀਆਂ ਸਕੀਮਾਂ ਲਈ ਰਖੇ ਸਨ ਲੇਕਿਨ ਉਸ ਦੇ ਵਿਚੋਂ ਸਿਰਫ ਦਸ ਲਖ ਰੁਪਿਆ ਖਰਚ ਕੀਤਾ ਹੈ। ਏਸੇ ਤਰ੍ਹਾਂ ਹਰੀਜਨ ਕਲਿਆਣ ਟੈਕਸ ਦੇ ਨਾਮ ਤੇ ਇਨ੍ਹਾਂ ਨੇ 3 ਕਰੋੜ 86 ਲਖ ਰੁਪਿਆ ਇਕਠਾ ਕੀਤਾ, ਉਹ ਵੀ ਅਜੇ ਤਕ ਖਰਚ ਨਹੀਂ ਕੀਤਾ ਗਿਆ। ਉਦੋਂ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਹਰੀਜਨਾਂ ਨੂੰ ਮਕਾਨ ਬਣਾ ਕੇ ਦੇਵਾਂਗੇ। ਉਦੋਂ ਕਾਂਗਰਸੀ ਬੈਂਚਾਂ ਤੇ ਬੈਠੇ ਹਰੀਜਨ ਮੈਂਬਰ ਬੜੇ ਖੁਸ਼ ਹੋਏ ਨੀ ਲੇਕਿਨ ਹੁਣ ਸਰਕਾਰ ਨੇ ਕਹਿ ਦਿੱਤਾ ਹੈ ਕਿ ਅਸੀਂ ਅਜੇ ਤਕ ਵਿਚਾਰ ਹੀ ਨਹੀਂ ਕੀਤਾ। ਮੈਂ ਆਪਣੀ ਸਰਕਾਰ ਨੂੰ ਕਹਿੰਦਾ ਹਾਂ ਕਿ ਇਹ ਜਿਹੜਾ ਕਰੋੜਾਂ ਰੁਪਿਆ ਲੋਕਾਂ ਕੋਲੋਂ ਇੱਕਠਾ ਕੀਤਾ ਹੈ ਘਰਾਂ ਦੇ ਨਾਮ ਤੇ ਇਸ ਨੂੰ ਜ਼ਾਇਆ ਨਾ ਕੀਤਾ ਜਾਵੇ ਬਲਕਿ ਮੈਂ ਇਹ ਸੁਝਾਉ ਦਿੰਦਾ ਹਾਂ ਜਿਹੜੇ ਪਿੰਡਾਂ ਦੇ ਵਿਚ ਲਖਾਂ ਪਰਵਾਰ ਦੋ ਖਣਾਂ ਦੇ ਕੋਠਿਆਂ ਦੇ ਵਿਚ 10, 10 ਜੀ ਰਹਿ ਕੇ ਗੁਜ਼ਾਰਾ ਕਰ ਰਹੇ ਹਨ ਜਾਂ ਝੁਗੀਆਂ ਵਿਚ ਰਹਿ ਕੇ ਗੁਜ਼ਾਰਾ ਕਰ ਰਹੇ ਹਨ ਉਨ੍ਹਾਂ ਨੂੰ ਹਾਊਸ ਸਾਈਟ ਪਰੋਵਾਈਡ ਕੀਤੇ ਜਾਣ। ਅਗਰ ਮੇਰੀ ਇਹ ਤਜਵੀਜ਼ ਮੰਨ ਲਈ ਜਾਵੇ ਤਾਂ ਪੰਜ ਛੇ ਕਰੋੜ ਰੁਪਏ ਨਾਲ ਲਖਾਂ ਹਰੀਜਨਾਂ ਦਾ ਭਲਾ ਹੋ ਸਕਦਾ ਹੈ ਵਰਨਾ ਜੇ ਤੁਸੀਂ ਮਕਾਨ ਬਣਾ ਕੇ ਦਿੱਤੇ ਤਾਂ ਉਹ ਮੋਟੇ ਮੋਟੇ ਸਰਕਾਰ ਦੇ ਹਮਾਇਤੀ ਹੀ ਲੈ ਜਾਣਗੇ। ਇਸ ਲਈ ਮੈਂ ਪੁਰ ਜ਼ੋਰ ਲਫਜ਼ਾਂ ਦੇ ਨਾਲ ਕਹਿੰਦਾ

ਹਾਂ ਕਿ ਸਰਕਾਰ ਦੇ ਕੋਲ ਜਿਹੜਾ ਕਰੋੜਾਂ ਰੁਪਿਆ ਪਿਆ ਹੋਇਆ ਹੈ ਇਸ ਨੂੰ ਕਿਉਂ ਨਹੀਂ ਖਰਚ ਕੀਤਾ ਜਾਂਦਾ। ਸਾਡੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਜਦੋਂ ਇਹ ਰੁਪਿਆ ਨੌ ਕਰੋੜ ਹੋ ਜਾਵੇਗਾ ਤਾਂ ਇੱਕਠਾ ਹੀ ਖਰਚ ਕਰਾਂਗਾ। ਮੈਂ ਕਹਿੰਦਾ ਹਾਂ ਕਿ ਹੋਰ ਰੁਪਿਆ ਪਤਾ ਨਹੀਂ ਇੱਕਠਾ ਹੋਣਾ ਹੈ ਜਾਂ ਨਹੀਂ ਹੋਣਾ ਲੇਕਿਨ ਜਿਹੜਾ ਇਸ ਵੇਲੇ ਤੁਹਾਡੇ ਹੱਥ ਵਿਚ ਹੈ ਉਸ ਨੂੰ ਤੁਸੀਂ ਕਿਉਂ ਨਹੀਂ ਖਰਚ ਕਰਦੇ। ਅਖੀਰ ਵਿਚ ਮੈਂ ਕਾਨੂੰਨੀ ਸਹਾਇਤਾ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਜਿਹੜੇ ਹਰੀਜਨ ਜ਼ਮੀਨ ਤੋਂ ਜਾਂ ਦੂਸਰੀ ਅਚੂਕ ਜਾਇਦਾਦ ਤੋਂ ਬੇਦਖਲ ਕੀਤੇ ਜਾਣ ਉਨ੍ਹਾਂ ਨੂੰ ਕਾਨੂੰਨੀ ਮਦਦ ਦੇਣ ਲਈ ਸਰਕਾਰ ਰੁਪਿਆ ਰਖਦੀ ਹੈ। ਲੇਕਿਨ ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਅਜੇ ਤਕ ਕਿਸੇ ਨੂੰ ਕਾਨੂੰਨੀ ਮਦਦ ਨਹੀਂ ਮਿਲੀ। ਸਨ 1958 ਦੇ ਵਿਚ ਹਰੀਜਨਾਂ ਨੂੰ ਕਾਨੂੰਨੀ ਮਦਦ ਦੇਣ ਲਈ ਸਾਡੀ ਸਰਕਾਰ ਨੇ 40 ਲਖ ਰੁਪਿਆ ਰਖਿਆ ਸੀ ਔਰ ਉਹ ਰੁਪਿਆ ਡਿਪਟੀ ਕਮਿਸ਼ਨਰਾਂ ਨੂੰ ਭੇਜਿਆ ਕਿ ਤੁਸੀਂ ਇਸ ਰੁਪਏ ਨੂੰ ਖਰਚ ਕਰੋ। ਲੇਕਿਨ ਡਿਪਟੀ ਕਮਿਸ਼ਨਰਾਂ ਨੇ ਉਸ ਦੇ ਵਿਚੋਂ ਸਿਰਫ ਇਕ ਲਖ ਰੁਪਿਆ ਖਰਚ ਕੀਤਾ ਔਰ ਬਾਕੀ ਦਾ 39 ਲਖ ਰੁਪਿਆ ਮੋੜ ਦਿੱਤਾ ਅਤੇ ਦੋਬਾਰਾ ਖਜ਼ਾਨੇ ਵਿਚ ਜਮ੍ਹਾਂ ਕਰਵਾ ਦਿੱਤਾ। ਉਸ ਤੋਂ ਬਾਅਦ ਵੀ ਐਸੀਆਂ ਹੀ ਘਟਨਾਵਾਂ ਹੁੰਦੀਆਂ ਰਹੀਆਂ ਹਨ। ਸਾਡਾ ਬਜਟ ਇਹ ਦਸਦਾ ਹੈ ਕਿ ਪੰਜਾਬ ਦੇ ਵਿਚ ਜਿਤਨਾ ਰੁਪਿਆ 8 ਸਾਲ ਪਹਿਲਾਂ ਹਰੀਜਨਾਂ ਤੇ ਖਰਚ ਕੀਤਾ ਗਿਆ ਸੀ ਉਤਨਾ ਅੱਜ ਨਹੀਂ ਕੀਤਾ ਜਾ ਰਿਹਾ। ਤੁਸੀਂ ਬੇਸ਼ਕ ਪਰਸੈਂਟੇਜ ਕਢ ਕੇ ਦੇਖ ਲਉ ਤਾਂ ਪਤਾ ਲੱਗ ਜਾਵੇਗਾ।

ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਸਾਹਮਣੇ ਇਕ ਬੜੀ ਭਾਰੀ ਸਮੱਸਿਆ ਹੈ ਜਿਸ ਨੂੰ ਛੇਤੀ ਹਲ ਕਰਨਾ ਚਾਹੀਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਸਾਰੇ ਸਮਾਜ ਦੀ ਉਨੱਤੀ ਹਰੀਜਨਾਂ ਦੀ ਉਨਤੀ ਨਾਲ ਜੁੜੀ ਹੋਈ ਹੈ। ਜੇਕਰ ਸੋਸਾਇਟੀ ਵਿਚ ਅਮੀਰਾਂ, ਸਰਮਾਏਦਾਰਾਂ ਤੇ ਜਾਗੀਰਦਾਰਾਂ ਦਾ ਰਾਜ ਰਿਹਾ ਤਾਂ ਜਿਥੇ ਗਰੀਬਾਂ ਦੀ ਭਲਾਈ ਨਹੀਂ ਹੋਣੀ ਹੈ। ਉਥੇ ਸਮਾਜ ਦੀ ਤੇ ਦੇਸ਼ ਦੀ ਕੋਈ ਭਲਾਈ ਨਹੀਂ ਹੋਣੀ ਹੈ। ਜੇਕਰ ਸਾਰੇ ਗਰੀਬ ਸਮਾਜ ਦੀ ਉਨਤੀ ਹੋਵੇਗੀ ਤਾਂ ਹਰੀਜਨਾਂ ਦੀ ਵੀ ਹੋ ਜਾਵੇਗੀ। ਇਸ ਲਈ ਉਨਤੀ ਦੀ ਕੋਈ ਚੀਜ਼ ਸਮਾਜ ਵਿਰੋਧੀ ਨਹੀਂ ਹੋਣੀ ਚਾਹੀਦੀ। ਤੇ ਮੈਂ ਅਰਜ਼ ਕਰਦਾ ਹਾਂ ਕਿ ਇਸ ਹਰੀ-ਜਨਾਂ ਦੇ ਮਹਿਕਮੇ ਦੀ ਮਹਾਨਤਾ ਵਧਾਣੀ ਚਾਹੀਦੀ ਹੈ ਲੇਕਿਨ ਅਸੀਂ ਵੇਖਦੇ ਹਾਂ ਕਿ ਇਸ ਮਹਿਕਮੇ ਨੂੰ ਵੀ ਅਛੂਤ ਬਣਾ ਕੇ ਰਖਿਆ ਹੋਇਆ ਹੈ ਤੇ ਇਸ ਦੇ ਬਹੁਤ ਥੋੜੇ ਅਧਿਕਾਰ ਹਨ। ਇਸ ਮਹਿਕਮੇ ਦਾ ਇਨਚਾਰਜ ਆਈ. ਏ. ਐਸ. ਦੇ ਕੇਡਰ ਦਾ ਅਫਸਰ ਹੋਣਾ ਚਾਹੀਦਾ ਹੈ ਜਿਹੜਾ ਕਿ ਇਸ ਮਹਿਕਮੇ ਦਾ ਵਕਾਰ ਵਧਾ ਸਕੇ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਕਿ ਇਕ ਮਹਿਕਮੇ ਨੂੰ ਉਨਤੀ ਦੇ ਕੰਮਾਂ ਲਈ ਜੋ ਰੁਪਿਆ ਦਿੱਤਾ ਜਾਂਦਾ ਹੈ ਉਹ ਪੂਰਾ ਖਰਚ ਹੋਵੇ ਅਤੇ ਉਹ ਪੈਸਾ ਸਮੁੱਚੇ ਗਰੀਬ ਸਮਾਜ ਦੀ ਉਨਤੀ ਲਈ ਖਰਚ ਕੀਤਾ ਜਾਵੇ। ਇਸ ਤਰ੍ਹਾਂ ਇਹ ਸਰਕਾਰ ਦਾਹਵਾ ਕਰਦੀ ਹੈ, ਜੇਕਰ ਉਸ ਤਰ੍ਹਾਂ ਸੋਸ਼ਲਿਜ਼ਮ ਵਲ ਚਲੀ ਗਈ ਤਾਂ ਇਸ ਨਾਲ ਸਮੁਚੇ ਗਰੀਬ ਸਮਾਜ ਦੀ ਤੇ ਦੇਸ਼ ਦੀ ਭਲਾਈ ਹੋਵੇ ਗੀ। ਇਹ ਠੀਕ ਹੈ ਕਿ ਸਰਕਾਰ ਨੇ ਹਰੀਜਨਾਂ ਲਈ ਨੌਕਰੀਆਂ ਵਿਚ ਤੇ ਅਸੈਂਬਲੀਆਂ ਵਿਚ ਰੀਜ਼ਰਵੇਸ਼ਨ ਕੀਤੀ ਹੈ ਅਤੇ ਇਸ ਲਈ ਮੈਂ ਸਰਕਾਰ ਦੀ ਸ਼ਲਾਘਾ ਕਰਦਾ ਹਾਂ ਲੇਕਿਨ ਜਿਥੋਂ ਤਕ ਆਰਥਿਕ ਨੀਤੀਆਂ ਦਾ ਸਬੰਧ ਹੈ ਇਸ ਪਾਸੇ ਬਹੁਤ ਕੁਝ ਕਰਨ ਦੀ ਲੋੜ ਹੈ। ਸਰਕਾਰ ਦੀਆਂ ਆਰਥਕ ਨੀਤੀਆਂ ਲੋਕ ਹਿਤ ਦੀਆਂ ਹੋਣੀਆਂ ਚਾਹੀਦੀਆਂ ਹਨ ਅਤੇ ਜੇਕਰ ਇਹ ਸਮਾਜ ਵਿਰੋਧੀ ਹੋਣਗੀਆਂ ਤਾਂ ਇਸ ਨਾਲ ਨਾ ਹਰੀਜਨਾਂ ਦਾ ਤੇ ਨਾ ਗੈਰ ਹਰੀਜਨਾਂ ਦਾ ਭਲਾ ਹੋ ਸਕੇਗਾ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਆਪਣੀ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]
ਟੈਕਸ ਨੀਤੀ ਤੇ ਮੁਜ਼ਾਰਿਆਂ ਨੂੰ ਬਹਾਲ ਕਰਨ ਦੀ ਨੀਤੀ ਤੇ ਅਤੇ ਦੂਜੀਆਂ ਨੀਤੀਆਂ ਤੇ ਗੌਰ ਕਰੇ ਅਤੇ ਇਸ ਨੂੰ ਸਮਾਜ ਵਿਰੋਧੀ ਕਾਨੂੰਨ ਬਨਾਉਣ ਦੀ ਨੀਤੀ ਨੂੰ ਬਦਲਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਰਿਪੋਰਟ ਤੇ ਜੋ ਹਾਊਸ ਵਿਚ ਪੇਸ਼ ਕੀਤੀ ਗਈ ਹੈ ਬਹਿਸ ਆਰਭ ਕਰਦਾ ਹਾਂ।

**Mr. Speaker : Motion moved—**

That the Eleventh Report of the Commissioner for the Scheduled Castes and Scheduled Tribes (Parts I and II) for the year 1961-62, which was laid on the Table of the House on the 18th February, 1964, be discussed.

**ਲੇਫਟੀਨੈਂਟ ਭਾਗ ਸਿੰਘ** (ਪਾਇਲ, ਐਸ. ਸੀ) : ਸਪੀਕਰ ਸਾਹਿਬ, ਅਜ ਅਸੀਂ ਕਮਿਸ਼ਨਰ ਫਾਰ ਸ਼ੈਡੂਲਡ ਕਾਸਟਸ ਦੀ 1961-62 ਦੀ ਰਿਪੋਰਟ ਤੇ ਬਹਿਸ ਕਰ ਰਹੇ ਹਾਂ। ਇਹ ਕਮਿਸ਼ਨਰ ਹਰ ਸਾਲ ਵਖਰੇ ਵਖਰੇ ਸੂਬਿਆਂ ਦਾ ਜਾਇਜ਼ਾ ਲੈਂਦਾ ਹੈ ਅਤੇ ਵੇਖਦਾ ਹੈ ਅਤੇ ਰਿਪੋਰਟ ਕਰਦਾ ਹੈ ਕਿ ਸ਼ੈਡੂਲਡ ਕਾਸਟਸ ਨੇ ਕਿਤਨੀ ਤਰੱਕੀ ਕੀਤੀ ਹੈ ਅਤੇ ਹੋਰ ਕੀ ਕੁਝ ਕਰਨ ਦੀ ਲੋੜ ਹੈ। ਇਹ ਸਾਰਾ ਬਿਊਰਾ ਸਾਡੇ ਸਾਹਮਣੇ ਪੇਸ਼ ਹੈ। ਕਹਿੰਦੇ ਹਨ ਬਲ੍ਹਦ ਦੇ ਸਿਰ ਤੇ ਇਹ ਧਰਤੀ ਖੜ੍ਹੀ ਹੈ। ਜੇਕਰ ਇਹ ਠੀਕ ਹੈ ਤਾਂ ਇਹ ਵੀ ਮੰਨਣਾ ਪਵੇਗਾ ਕਿ ਇਹ ਸਰਕਾਰ ਵੀ ਹਰੀਜਨਾਂ ਦੇ ਸਿਰ ਤੇ ਖੜ੍ਹੀ ਹੈ। ਇਸ ਲਈ ਇਸ ਸਰਕਾਰ ਨੂੰ ਜੋ ਹਰੀਜਨਾਂ ਦੇ ਸਿਰ ਤੇ ਖੜ੍ਹੀ ਹੈ ਉਨ੍ਹਾਂ ਦੀ ਇਸ ਨੂੰ ਵਧ ਤੋਂ ਵਧ ਮਦਦ ਕਰਨੀ ਚਾਹੀਦੀ ਹੈ ਤੇ ਮਦਦ ਕਰਨੀ ਪਵੇਗੀ। ਸਭ ਤੋਂ ਪਹਿਲਾਂ ਮੈਂ ਕੁਝ ਚੀਜ਼ਾਂ ਬਾਰੇ ਆਪਣਾ ਰੀਜ਼ੈਂਟਮੈਂਟ ਸ਼ੋ ਕਰਨਾ ਚਾਹੁੰਦਾ ਹਾਂ। ਇਹ ਬੜੇ ਦੁੱਖ ਦੀ ਗਲ ਹੈ ਕਿ ਇਹ ਜੋ ਹਰੀਜਨਾਂ ਦੀ ਭਲਾਈ ਦਾ ਮਹਿਕਮਾ ਹੈ ਇਸ ਦਾ ਦਫਤਰ ਚੰਡੀਗੜ੍ਹ ਵਿਚ ਕਿਸੇ ਪਰਾਈਵੇਟ ਕੋਠੀ ਵਿਚ ਹੈ ਅਤੇ ਐਸੀ ਜਗਾਹ ਹੈ ਜਿਥੇ ਕੋਈ ਦੋ ਰੁਪਏ ਖਰਚ ਕਰਕੇ ਵੀ ਪਹੁੰਚ ਨਹੀਂ ਸਕਦਾ ਹੈ। ਮੈਨੂੰ ਸਮਝ ਨਹੀਂ ਆਈ ਕਿ ਜਦੋਂ ਬਾਕੀ ਦੇ ਸਾਰੇ ਦਫਤਰਾਂ ਨੂੰ ਸੈਕ-ਰੀਟੇਰੀਏਟ ਵਿਚ ਤੇ ਦੂਜੀਆਂ ਡਾਇਰੈਕਟੋਰੇਟ ਦੀਆਂ ਬਿਲਡਿੰਗਾਂ ਵਿਚ ਰਖਿਆ ਹੋਇਆ ਹੈ ਤਾਂ ਇਸ ਨੂੰ ਕਿਉਂ ਦੂਰ ਦਰਾਜ਼ ਜਗਾਹ ਤੇ ਕੋਠੀ ਵਿਚ ਰੱਖਿਆ ਹੋਇਆ ਹੈ। ਪਤਾ ਨਹੀਂ ਇਸ ਮਹਿਕਮੇ ਨੂੰ ਸ਼ਾਇਦ ਅਛੂਤ ਮਹਿਕਮਾ ਸਮਝ ਕੇ ਹੀ ਡਾਇਰੈਕਟੋਰੇਟ ਤੋਂ ਬਾਹਰ ਕਢ ਦਿੱਤਾ ਗਿਆ ਹੈ। ਕਹਿੰਦੇ ਹਨ ਕਿ ਇਸ ਮਹਿਕਮੇ ਦਾ ਦਫਤਰ 21 ਸੈਕਟਰ ਵਿਚ ਹੈ ਪਰ ਮੈਨੂੰ ਤਾਂ ਇਹ ਕਿਤੇ ਟੋਲਿਆਂ ਲਭਿਆ ਨਹੀਂ ਹੈ ਕਿ ਕਿਹੜੀ ਥਾਂ ਤੇ ਹੈ। ਤੁਸੀਂ ਸੋਚ ਲਉ ਕਿ ਜੇਕਰ ਮੇਰੇ ਵਰਗੇ ਆਦਮੀ ਨੂੰ ਉਹ ਨਹੀਂ ਮਿਲ ਸਕਿਆ ਹੈ ਤਾਂ ਇਕ ਆਮ ਆਦਮੀ ਉਸ ਨੂੰ ਕਿਸ ਤਰ੍ਹਾਂ ਟੋਲ ਸਕਦਾ ਹੈ। ਮੈਂ ਇਸ ਚੀਜ਼ ਤੇ ਰੋਸ ਪ੍ਰਗਟ ਕਰਦਾ ਹਾਂ ਅਤੇ ਮੰਗ ਕਰਦਾ ਹਾ ਕਿ ਦਫਤਰ ਨੂੰ ਕਿਸੇ ਸੈਂਟਰਲੀ ਲੋਕੇਟਿਡ ਪਲੇਸ ਤੇ ਲਿਆਂਦਾ ਜਾਵੇ। ਫਿਰ ਇਸ ਰਿਪੋਰਟ ਵਿਚ ਲਿਖਿਆ ਹੈ ਅਤੇ ਮਰਕਜ਼ੀ ਸਰਕਾਰ ਨੇ ਸਜੈਸਟ ਕੀਤਾ ਹੈ ਕਿ ਇਸ ਮਹਿਕਮੇ ਦਾ ਇਨਚਾਰਜ ਆਈ. ਏ. ਐਸ. ਦੇ ਕਾਡਰ ਦਾ ਅਫਸਰ ਹੋਣਾ ਚਾਹੀਦਾ ਹੈ ਜੋ ਕਿ ਬੜਾ ਤਜਰਬਾਕਾਰ ਹੋਵੇ ਲੇਕਿਨ ਸਾਡੀ ਬਦਕਿਸਮਤੀ ਹੈ ਅਤੇ ਪਤਾ ਨਹੀਂ ਕਿਉਂ ਇਸ ਮਹਿਕਮੇ ਦਾ ਇਨਚਾਰਜ ਇਕ ਪੀ. ਸੀ. ਐਸ. ਅਫਸਰ ਲਾਇਆ ਹੋਇਆ ਹੈ। ਕੰਮ ਤਾਂ ਸ਼ਾਇਦ ਉਹ ਠੀਕ ਕਰਦਾ ਹੋਵੇਗਾ ਲੇਕਿਨ ਜਦੋਂ ਮਰਕਜ਼ੀ ਸਰਕਾਰ ਕਹਿੰਦੀ ਹੈ ਕਿ ਆਈ. ਏ. ਐਸ., ਅਫਸਰ ਲਾਇਆ ਜਾਵੇ ਤਾਂ ਕਿਉਂ ਸਰਕਾਰ ਮਰਕਜ਼ ਦਾ ਕਹਿਣਾ ਨਹੀਂ ਮੰਨਦੀ ਅਤੇ ਕਿਉਂ ਇਸ ਰਿਪੋਰਟ ਦੀ ਸਿਫਾਰਸ਼ ਨੂੰ ਨਹੀਂ ਮੰਨਦੀ ਹੈ। ਸਪੀਕਰ ਸਾਹਿਬ, ਮੁਆਫ ਕਰਨਾ ਜੇਕਰ ਮੈਂ ਇਹ ਕਹਿ ਦਿਆਂ ਕਿ ਹਰੀਜਨ ਤਾਂ ਭੇਡਾਂ ਦਾ ਇਜੜ ਹੀ ਹੈ ਜਿਸ ਨੂੰ ਸੰਭਾਲਣ ਲਈ ਤਗੜਾ ਤੇ ਕਾਬਲ ਤਜਰੁਬੇਕਾਰ ਆਜੜੀ

ਹੋਣਾ ਚਾਹੀਦਾ ਹੈ ਜਿਹੜਾ ਕਿ ਉਨ੍ਹਾਂ ਨੂੰ ਬਿੱਲਿਆਂ ਕੁੱਤਿਆਂ ਤੋਂ ਬਚਾ ਸਕੇ ਲੇਕਿਨ ਜੇਕਰ ਇਨ੍ਹਾਂ ਹਾਲਾਤ ਵਿਚ ਆਈ. ਏ. ਐਸ. ਅਫਸਰ ਵੀ, ਚਲੋ ਮੰਨ ਲਿਆ, ਨਾ ਲਗਾਇਆ ਜਾਵੇ ਪਰ ਇਕ ਐਸਾ ਪੀ. ਸੀ. ਐਸ ਅਫਸਰ ਲਾ ਦਿਤਾ ਜਾਵੇ ਜਿਸ ਨੂੰ ਅੱਧਾ ਸੁਣਦਾ ਹੋਵੇ ਤਾਂ ਹੋਰ ਵੀ ਅਫਸੋਸ ਹੁੰਦਾ ਹੈ। ਅਜ ਅਖਬਾਰ ਵਿਚ ਤੁਸੀਂ ਪੜ੍ਹਿਆ ਹੋਵੇਗਾ ਅਤੇ ਸ਼ਾਇਦ ਮੌਕਾ ਵਿਚਾਰ ਕੇ ਹੀ ਇਹ ਗਲ ਕਹੀ ਗਈ ਕਿ ਕਿਸ ਤਰ੍ਹਾਂ ਜ਼ਿਲੇ ਤੇ ਤਹਿਸੀਲ ਦੇ ਹਰੀਜਨ ਵੈਲਫੇਅਰ ਅਫਸਰਾਂ ਨੂੰ ਦੂਜੇ ਜ਼ਿਲਾ ਤੇ ਤਹਿਸੀਲ ਲੈਵਲ ਦੇ ਅਫਸਰਾਂ ਦੇ ਐਟ ਪਾਰ ਨਹੀਂ ਰਖਿਆ ਜਾਂਦਾ। ਉਨ੍ਹਾਂ ਦੀ ਦੂਜੇ ਕਰਮਚਾਰੀਆਂ ਨਾਲੋਂ ਤਨਖਾਹ ਵੀ ਬਹੁਤ ਘਟ ਹੈ ਅਤੇ ਸਟੇਟਸ ਵੀ ਬਹੁਤ ਲੋ ਹੈ। ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਇਹ ਜੋ ਲੈਕੂਨਾ ਹੈ ਇਸ ਨੂੰ ਦੂਰ ਕੀਤਾ ਜਾਵੇ। ਤੇ ਮੈਂ ਅਰਜ਼ ਕਰਦਾ ਹਾਂ ਕਿ ਇਸ ਮਹਿਕਮੇ ਦਾ ਇਨਚਾਰਜ ਹਰੀਜਨ ਆਈ. ਏ. ਐਸ. ਅਫਸਰ ਲਾਇਆ ਜਾਵੇ ਅਤੇ ਜੇਕਰ ਹਰੀਜਨ ਨਹੀਂ ਲਭ ਸਕਦਾ ਤਾਂ ਦੂਜਾ ਹੀ ਲਾ ਦਿੱਤਾ ਜਾਵੇ। ਚਾਹੀਦਾ ਤਾਂ ਇਹ ਹੈ ਕਿ ਇਸ ਮਹਿਕਮੇ ਦੇ ਸਾਰੇ ਦੇ ਸਾਰੇ ਅਫਸਰ ਅਤੇ ਕਰਮਚਾਰੀ ਹਰੀਜਨ ਹੋਣ ਕਿਉਂਕਿ ਇਹ ਨੈਚੂਰਲ ਇਨਸਟਿੰਕਟ ਹੈ ਅਤੇ ਇਹ ਚੀਜ਼ ਖਾਸ ਤੌਰ ਤੇ ਹਿੰਦੁਸਤਾਨ ਵਿਚ ਹੈ ਕਿ ਆਪਣੀ ਕਮਿਊਨਿਟੀ ਦੇ ਆਦਮੀਆਂ ਦਾ ਬੜਾ ਖਾਸ ਧਿਆਨ ਰਖਿਆ ਜਾਂਦਾ ਹੈ। ਇਨ੍ਹਾਂ ਗੱਲਾਂ ਤੇ ਰੋਸ ਪ੍ਰਗਟ ਕਰਨ ਤੋਂ ਬਾਅਦ ਕੁਝ ਗੱਲਾਂ ਤੇ ਮੈਂ ਸਰਕਾਰ ਨੂੰ ਵਧਾਈ ਵੀ ਦੇਣੀ ਚਾਹੁੰਦਾ ਹਾਂ। ਬੜੀ ਖੁਸ਼ੀ ਦੀ ਗਲ ਹੈ ਕਿ ਜਦੋਂ ਐਮਰਜੈਂਸੀ ਆਈ ਤਾਂ ਰੀਟਰੈਂਚਮੈਂਟ ਦਾ ਸਵਾਲ ਪੈਦਾ ਹੋਇਆ ਤਾਂ ਹਰੀਜਨਾਂ ਨਾਲ ਪੂਰਾ ਇਨਸਾਫ ਕੀਤਾ ਗਿਆ। ਵੈਸੇ ਤਾਂ ਰੀਟਰੈਂਚਮੈਂਟ ਵੇਲੇ ਜੂਨੀਅਰ ਮੁਲਾਜ਼ਮਾਂ ਨੂੰ ਕਢਿਆ ਜਾਂਦਾ ਹੈ ਲੇਕਿਨ ਸਰਦਾਰ ਪ੍ਰਤਾਪ ਸਿੰਘ ਨੇ ਕੋਸ਼ਸ਼ ਕਰਕੇ ਹਰੀਜਨਾਂ ਦੀ ਰੀਜ਼ਰਵੇਸ਼ਨ ਪੂਰੀ ਕਰਨ ਦੀ ਕੋਸ਼ਿਸ਼ ਕੀਤੀ ਅਤੇ ਜੇਕਰ ਕੋਈ ਹਰੀਜਨ ਮੁਲਾਜ਼ਮ ਜੂਨੀਅਰ ਵੀ ਸੀ ਤਾਂ ਵੀ ਉਸ ਨੂੰ ਨਹੀਂ ਕਢਿਆ ਅਤੇ ਦੂਜੇ ਉਪਰਲੇ ਕਢ ਦਿਤੇ ਤਾਕਿ ਹਰੀਜਨਾਂ ਦੀ ਰੀਜ਼ਰਵੇਸ਼ਨ ਪੂਰੀ ਰਹੇ। ਇਸ ਲਈ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਇਸ ਤੋਂ ਇਲਾਵਾ ਪਰਮੋਸ਼ਨ ਵਿਚ 10 ਫੀ ਸਦੀ ਰੀਜ਼ਰਵੇਸ਼ਨ ਰਖੀ ਗਈ ਹੈ ਲੇਕਿਨ ਜਿਸ ਤਰ੍ਹਾਂ ਦੂਜੇ ਦੋਸਤਾਂ ਨੇ ਵੀ ਕਿਹਾ ਹੈ ਖਦਸ਼ਾ ਇਸ ਗਲ ਦਾ ਹੈ ਕਿ ਪਰੋਮੋਸ਼ਨ ਤਾਂ ਮਿਲੇਗੀ ਜੇਕਰ ਉਨ੍ਹਾਂ ਦਾ ਰਿਕਾਰਡ ਚੰਗਾ ਹੋਵੇਗਾ। ਲੇਕਿਨ ਬਦਕਿਸਮਤੀ ਨਾਲ ਇਹ ਰੀਪੋਰਟ ਦੇਣ ਵਾਲੇ ਹੋਰ ਹਨ। ਇਸ ਲਈ ਡਰ ਹੈ ਕਿ ਉਨ੍ਹਾਂ ਦੀ ਭਲਾਈ ਹੋਣ ਦੀ ਬਜਾਏ ਕਿਤੇ ਉਨ੍ਹਾਂ ਦਾ ਬੁਰਾ ਨਾ ਹੋ ਜਾਵੇ ਅਤੇ ਉਨ੍ਹਾਂ ਦਾ ਰਿਕਾਰਡ ਨਾ ਖਰਾਬ ਕਰ ਦਿਤਾ ਜਾਵੇ। ਜਿਸ ਤਰ੍ਹਾਂ ਇਹ ਪਤਾ ਲੱਗਾ ਹੈ ਕਿ ਕੁਝ ਕੇਸਿਜ਼ ਵਿਚ ਕੀਤਾ ਵੀ ਗਿਆ ਹੈ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਜਿਥੋਂ ਤਕ ਵਿਦਿਆ ਦਾ ਸਬੰਧ ਹੈ ਟੈਕਨੀਕਲ ਐਜੂਕੇਸ਼ਨ ਵਿਚ ਸਰਕਾਰ ਨੇ ਜੋ 20 ਫੀ ਸਦੀ ਹਰੀਜਨਾਂ ਲਈ ਰੀਜ਼ਰ-ਵੇਸ਼ਨ ਕੀਤੀ ਹੈ ਉਸ ਲਈ ਵੀ ਸਰਕਾਰ ਸਾਡੀ ਵਧਾਈ ਦੀ ਪਾਤਰ ਹੈ। ਬਾਕੀ ਦੂਜੀ ਤਾਲੀਮ ਵਿਚ ਬਹੁਤ ਸਾਰੀਆਂ ਰਿਆਇਤਾਂ ਹਰੀਜਨਾਂ ਨੂੰ ਦਿਤੀਆਂ ਗਈਆਂ ਹਨ। ਇਸ ਗਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਵਜ਼ੀਫੇ ਵਗੈਰਾ ਦਿਤੇ ਜਾ ਰਹੇ ਹਨ ਲੇਕਿਨ ਇਕ ਗੱਲ ਮੈਂ ਜ਼ਰੂਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹ ਸਹਾਇਤਾ ਕੋਈ ਮਤਲਬ ਨਹੀਂ ਰਖਦੀ ਜੋ ਸਾਲ ਦੇ ਅਖੀਰ ਵਿਚ 31 ਮਾਰਚ ਨੂੰ ਦਿਤੀ ਜਾਂਦੀ ਹੈ। ਪੈਸੇ ਵਕਤ ਸਿਰ ਨਾ ਮਿਲਣ ਕਰਕੇ ਕਈ ਤਾਂ ਗਰੀਬ ਵਿਚਕਾਰ ਹੀ ਤਾਲੀਮ ਛਡ ਕੇ ਚਲੇ ਜਾਂਦੇ ਹਨ ਕਿਉਂਕਿ ਉਹ ਖਰਚ ਪੂਰਾ ਨਹੀਂ ਕਰ ਸਕਦੇ। ਜੋ ਪੈਸਾ ਸ਼ੁਰੂ ਸਾਲ ਵਿਚ ਮਨਜ਼ੂਰ ਕੀਤਾ ਹੋਇਆ ਹੋਵੇ ਉਹ ਸਾਲ ਦੇ ਅਖੀਰ ਵਿਚ ਮਿਲੇ ਤਾਂ ਇਹ ਅਫਸੋਸ ਦੀ ਗਲ ਹੈ। ਇਸ ਨਾਲ ਹਰੀਜਨ ਬਚਿਆਂ ਨੂੰ ਕੋਈ ਫਾਇਦਾ ਨਹੀਂ ਹੁੰਦਾ। ਇਹ ਠੀਕ ਹੈ ਕਿ ਇਸ ਵਿਚ ਸਰਕਾਰ ਦੀ ਐਨੀ ਗ਼ਲਤੀ ਨਹੀਂ ਜਿਤਨੀ ਕਿ ਕਰਮਚਾਰੀਆਂ ਦੀ ਹੈ।

[ ਲੈਫਟੀਨੈਂਟ ਭਾਗ ਸਿੰਘ ]

ਇਸ ਲਈ ਕਰਮਚਾਰੀਆਂ ਨੂੰ ਟੋਨ ਅਪ ਕਰਨਾ ਚਾਹੀਦਾ ਹੈ ਤਾਕਿ ਹਰੀਜਨਾਂ ਨੂੰ ਵਕਤ ਸਿਰ ਪੈਸੇ ਮਿਲਣ ਅਤੇ ਉਹ ਤਾਲੀਮ ਹਾਸਲ ਕਰ ਸਕਣ । ਵਕਤ ਸਿਰ ਮਿਲਿਆ ਹੋਇਆ ਧੇਲਾ ਵੀ ਕੰਮ ਆ ਜਾਂਦਾ ਹੈ ਲੇਕਿਨ ਵੇਲੇ ਤੋਂ ਬਾਅਦ ਜੇਕਰ ਇੱਕਠੇ ਪੈਸੇ ਦਿਤੇ ਜਾਣ ਤਾਂ ਉਨ੍ਹਾਂ ਨਾਲ ਕੋਈ ਫਾਇਦਾ ਨਹੀਂ ਹੁੰਦਾ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਇਸ ਪਾਸੇ ਧਿਆਨ ਦੇਵੇ ਅਤੇ ਉਨ੍ਹਾਂ ਨੂੰ ਵਜ਼ੀਫੇ ਵਕਤ ਸਿਰ ਮਿਲਣੇ ਚਾਹੀਦੇ ਹਨ ਤਾਕਿ ਉਹ ਪੜ੍ਹਾਈ ਨਾ ਛੱਡ ਜਾਣ।

ਸਰਕਾਰ ਨੇ 21 ਪਰਸੈਂਟ ਰੀਜ਼ਰਵੇਸ਼ਨ ਨੌਕਰੀਆਂ ਵਿਚ ਰਖੀ ਹੈ। ਉਸ ਰੀਜ਼ਰਵੇਸ਼ਨ ਦਾ ਟਾਈਮ

12.00 noon | ਬਹੁਤ ਨਜ਼ਦੀਕ ਆ ਰਿਹਾ ਹੈ। ਅਗਰ ਹਰੀਜਨਾਂ ਲਈ ਰੀਜ਼ਰਵੇਸ਼ਨ ਖਤਮ ਕਰ ਦਿਤੀ ਗਈ ਤਾਂ ਹਰੀਜਨ ਆਪਣੇ ਪੈਰਾਂ ਤੇ ਖੜ੍ਹੇ ਨਹੀਂ ਹੋ ਸਕਣਗੇ। ਇਸ ਲਈ ਮੇਰੀ ਸਰਕਾਰ ਨੂੰ ਪ੍ਰਾਰਥਨਾ ਹੈ ਕਿ ਸਰਕਾਰ ਇਸ ਮਸਲੇ ਉਤੇ ਗੌਰ ਕਰੇ ਅਤੇ ਟਾਈਮ ਐਕਸਟੈਂਡ ਕੀਤਾ ਜਾਵੇ। ਇਸ ਵੇਲੇ ਰੀਜ਼ਰਵੇਸ਼ਨ ਨੌਕਰੀਆਂ ਵਿਚ ਰਖੀ ਗਈ ਹੈ। ਮੈਂ ਚਾਹੁੰਦਾ ਹਾਂ ਕਿ ਸਰਕਾਰ ਟਰਾਂਸਪੋਰਟ ਪਰਮਿਟਾਂ ਦੇ ਕੋਟੇ ਵਿਚ ਵੀ ਰੀਜ਼ਰਵੇਸ਼ਨ ਰਖੇ ਤਾਕਿ ਹਰੀਜਨ ਜਿਹੜੇ ਇਸ ਤਰਫ ਕੰਮ ਕਰ ਸਕਦੇ ਹਨ ਉਹ ਫਾਇਦਾ ਉਠਾ ਸਕਣ। ਮੈਂ ਜਾਣਦਾ ਹਾਂ ਕਿ ਕਈ ਲੋਕਾਂ ਕੋਲ ਪਰਮਿਟ ਅਤੇ ਕੋਟੇ ਹਨ ਜਿਹੜੇ ਨਾਜਾਇਜ਼ ਫਾਇਦਾ ਉਠਾ ਰਹੇ ਹਨ ਕਿਉਂਕਿ ਉਹ ਆਦਮੀ ਕੰਮ ਨਹੀਂ ਕਰਦੇ। ਮੈਂ ਸਰਕਾਰ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਇਸ ਪਾਸੇ ਸਰਕਾਰ ਧਿਆਨ ਦੇਵੇ।

ਸਪੀਕਰ ਸਾਹਿਬ, ਪੰਜਾਬ ਵਿਚ ਹਰੀਜਨਾਂ ਨੂੰ ਇੰਟਰੈਸਟ ਫਰੀ ਲੋਨ ਦਿਤਾ ਜਾਂਦਾ ਹੈ। ਇਸ ਗਲ ਦੀ ਸਰਾਹਣਾ ਸੈਂਟਰਲ ਗੌਰਮਿੰਟ ਨੇ ਵੀ ਕੀਤੀ ਹੈ ਅਤੇ ਕੇਂਦਰੀ ਸਰਕਾਰ ਨੇ ਦੂਜੇ ਸੂਬਿਆਂ ਨੂੰ ਪੰਜਾਬ ਦੀ ਐਗਜ਼ੈਂਪਲ ਫੌਲੋ ਕਰਨ ਦੀ ਸਲਾਹ ਦਿਤੀ ਹੈ। ਇਸ ਬਾਰੇ ਸਰਕਾਰ ਨੂੰ ਮੇਰੀ ਪ੍ਰਾਰਥਨਾ ਹੈ ਕਿ ਜਿਹੜਾ ਇਨਟਰੈਸਟ ਫਰੀ ਲੋਨ ਸਰਕਾਰ ਹਰੀਜਨਾਂ ਨੂੰ ਦਿੰਦੀ ਹੈ ਉਸ ਬਾਰੇ ਜਾਂਚ ਕਰੇ ਕਿ ਉਹ ਲੋਨ ਜਿਸ ਕੰਮ ਲਈ ਦਿਤਾ ਗਿਆ ਹੈ, ਉਸ ਉਤੇ ਖਰਚ ਹੋਇਆ ਹੈ ਕਿ ਨਹੀਂ। ਸੈਂਟਰਲ ਕਮਿਸ਼ਨ ਨੇ ਪੰਜਾਬ ਸਰਕਾਰ ਨੂੰ ਕਿਹਾ ਹੈ ਕਿ ਇਕ ਟਰਾਈਬਲ ਐਡਵਾਈਜ਼ਰੀ ਕਮੇਟੀ ਬਣਾਈ ਜਾਵੇ। ਪੰਜਾਬ ਸਰਕਾਰ ਨੇ ਇਸ ਤਰ੍ਹਾਂ ਦੀ ਕਮੇਟੀ ਬਣਾਕੇ ਬਹੁਤ ਚੰਗਾ ਕੰਮ ਕੀਤਾ ਹੈ। ਇਸ ਬਾਰੇ ਡੀਵੈਲਪਮੈਂਟ ਬਲਾਕ ਹੈ ਜਿਸ ਦੀ ਆਬਾਦੀ 12106 ਹੈ। ਉਸ ਬਲਾਕ ਵਿਚ ਅਫਸਰ ਵੀ ਸ਼ੈਡਿਊਲਡ ਕਾਸਟ ਦੇ ਰਖਣੇ ਚਾਹੀਦੇ ਹਨ ਤਾਕਿ ਉਹ ਹਰੀਜਨਾਂ ਦੇ ਕੰਮ ਨੂੰ ਚੰਗੀ ਤਰ੍ਹਾਂ ਨਾਲ ਡੀਲ ਕਰ ਸਕਣ ਅਤੇ ਹਰੀਜਨ ਭੀ ਲਾਭ ਉਠਾ ਸਕੇ।

ਸਪੀਕਰ ਸਾਹਿਬ, ਪੰਜਾਬ ਵਿਚ ਲੈਂਡ ਦੀ ਹੰਗਰ ਬਹੁਤ ਹੈ। ਹਰ ਇਕ ਆਦਮੀ ਚਾਹੁੰਦਾ ਹੈ ਕਿ ਜ਼ਮੀਨ ਮਿਲੇ। ਇਸ ਬਾਰੇ ਇਹ ਕਹਾਵਤ ਹੈ—

ਉੱਤਮ ਖੇਤੀ ਮੱਧਮ ਵਪਾਰ,
ਨਖਿਧ ਚਾਕਰੀ, ਭੀਖ ਗੰਵਾਰ ।

ਹਰ ਇਕ ਆਦਮੀ ਚਾਹੁੰਦਾ ਹੈ ਕਿ ਜ਼ਮੀਨ ਮਿਲੇ ਅਤੇ ਖੇਤੀ ਕਰੇ । ਕਾਂਗਰਸ ਸਰਕਾਰ ਤੋਂ ਪਹਿਲਾਂ ਹਰੀਜਨਾਂ ਨੂੰ ਜ਼ਮੀਨ ਖਰੀਦਣ ਦਾ ਹੱਕ ਨਹੀਂ ਸੀ। ਇਹ ਤਾਂ ਕਾਂਗਰਸ ਸਰਕਾਰ ਦੀ ਹਰੀਜਨਾਂ ਉਤੇ ਮਿਹਰਬਾਨੀ ਹੋਈ ਹੈ ਕਿ ਜ਼ਮੀਨਾਂ ਖਰੀਦਣ ਦਾ ਹੱਕ ਮਿਲ ਗਿਆ ਹੈ। ਇਸ ਲਈ ਮੈਂ ਸਰਕਾਰ ਦਾ ਇਸ ਬਾਰੇ ਧੰਨਵਾਦ ਕਰਦਾ ਹਾਂ। ਲੇਕਿਨ ਹਰੀਜਨਾਂ ਨੂੰ 5,5 ਏਕੜ ਜ਼ਮੀਨ ਦੇ ਕੇ ਉਨ੍ਹਾਂ ਦੀ ਲੈਂਡ ਦੀ ਹੰਗਰ ਖਤਮ ਨਹੀਂ ਹੋਈ ਹੈ ਉਹ 5 ਏਕੜ ਜ਼ਮੀਨ ਲੈ ਕੇ ਖੇਤੀ ਉਤੇ

ਗੁਜ਼ਾਰਾ ਨਹੀਂ ਕਰ ਸਕਦੇ। ਇਸ ਲਈ ਉਨ੍ਹਾਂ ਨੂੰ 5 ਏਕੜ ਤੋਂ ਵਧ ਜ਼ਮੀਨ ਦਿਤੀ ਜਾਵੇ ਤਾਕਿ ਉਹ ਆਪਣਾ ਪੇਟ ਪਾਲ ਸਕਣ। ਇੰਨੀ ਥੋੜੀ ਜ਼ਮੀਨ ਦੇ ਕੇ ਉਨ੍ਹਾਂ ਨੂੰ ਕੋਈ ਫਾਇਦਾ ਨਹੀਂ ਪਹੁੰਚੇਗਾ।

ਸਪੀਕਰ ਸਾਹਿਬ, ਸਰਕਾਰ ਨੇ ਹਰੀਜਨਾਂ ਨੂੰ ਨਜ਼ੂਲ ਲੈਂਡ ਦਿਤੀ ਹੈ। ਇਹ ਜ਼ਮੀਨ ਹਰੀਜਨਾਂ ਨੂੰ ਪੈਪਸੂ ਸਰਕਾਰ ਨੇ ਦਿਤੀ ਹੈ। ਨਜ਼ੂਲ ਲੈਂਡ ਨੂੰ ਠੀਕ ਕਰਨ ਲਈ ਸੋਸਾਈਟੀਜ਼ ਬਣੀਆਂ ਹਨ। ਸਰਕਾਰ ਹਰ ਕੋਆਪਰੇਟਿਵ ਸੋਸਾਇਟੀ ਨੂੰ ਡਿਵੈਲਪਮੈਂਟ ਲਈ ਲੋਨ ਦਿੰਦੀ ਹੈ, ਪਰ ਸਰਕਾਰ ਨਜ਼ੂਲ ਲੈਂਡ ਕੋਆਪਰੇਟਿਵ ਸੋਸਾਇਟੀਜ਼ ਨੂੰ ਕੋਈ ਲੋਨ ਨਹੀਂ ਦਿੰਦੀ। ਉਨ੍ਹਾਂ ਨੂੰ ਲੋਨ ਦਿਤੇ ਜਾਣ ਤਾਕਿ ਉਹ ਸੋਸਾਇਟੀਜ਼ ਪੰਪਿਗ ਸੈਟ, ਖੂਹ ਲਾ ਸਕਣ ਅਤੇ ਨਜ਼ੂਲ ਲੈਂਡ ਨੂੰ ਰੀਕਲੇਮ ਕਰ ਸਕਣ। ਸਪੀਕਰ ਸਾਹਿਬ, ਨਜ਼ੂਲ ਲੈਂਡ ਭੀ ਕੰਸੋਲੀਡੇਸ਼ਨ ਦੇ ਵੇਲੇ ਉਥੇ ਛਡੀ ਗਈ ਹੈ ਜਿਹੜੀ ਬਹੁਤ ਹੀ ਭੈੜੀ ਜਗਾ ਉਤੇ ਸੀ। ਨਜ਼ੂਲ ਲੈਂਡ ਉਥੇ ਹੈ। ਜਿਥੇ ਟੋਏ ਅਤੇ ਟਿੱਬੇ ਹਨ, ਉਥੇ ਛਡੀ ਗਈ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਨਜ਼ੂਲ ਲੈਂਡ ਨੂੰ ਠੀਕ ਕਰਨ ਲਈ ਐਕਟ ਵਿਚ ਲੈਂਡ ਕੋਆਪਰੇਟਿਵ ਸੁਸਾਇਟੀ ਨੂੰ ਲੋਨ ਦੇਣ ਦਾ ਕੋਈ ਪ੍ਰਾਵੀਜ਼ਨ ਨਹੀਂ ਰਖਿਆ ਹੈ। ਇਸ ਲਈ ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਹਰੀਜਨਾਂ ਦੀਆਂ ਜਿਹੜੀਆਂ ਨਜ਼ੂਲ ਲੈਂਡ ਕੋਆਪਰੇਟਿਵ ਸੋਸਾਇਟੀਆਂ ਹਨ ਉਨ੍ਹਾਂ ਨੂੰ ਲੋਨ ਦਿਤਾ ਜਾਵੇ ਤਾਕਿ ਉਹ ਖੂਹ, ਪੰਪਿੰਗ ਸੈਟ ਲਾ ਕੇ ਉਸ ਜ਼ਮੀਨ ਨੂੰ ਚੰਗੀ ਤਰ੍ਹਾਂ ਨਾਲ ਡੀਵੈਲਪਮੈਂਟ ਕਰ ਸਕਣ ਅਤੇ ਦੁਗਣੀ ਜਾਂ ਚੌਗਣੀ ਪੈਦਾਵਾਰ ਵਧਾ ਸਕਣ। ਮੈਂ ਮਨਿਸਟਰ ਇਨਚਾਰਜ ਨੂੰ ਬੇਨਤੀ ਕਰਾਂਗਾ ਕਿ ਇਸ ਬਾਰੇ ਜੋ ਰੂਲਜ਼ ਬਣਾਏ ਹਨ ਉਨ੍ਹਾਂ ਵਿਚ ਲੋਨ ਦੇਣ ਦੀ ਪਰੋਵੀਜ਼ਨ ਕੀਤੀ ਜਾਵੇ ਤਾਕਿ ਉਹ ਜ਼ਮੀਨ ਕਾਬਲੇ ਕਾਸ਼ਤ ਬਣਾਈ ਜਾ ਸਕੇ।

ਸਪੀਕਰ ਸਾਹਿਬ, ਸਰਕਾਰ ਨੇ ਕਿਹਾ ਸੀ ਜਿਨ੍ਹਾਂ ਆਦਮੀਆਂ ਦੀ ਜ਼ਮੀਨ ਐਕੁਆਇਰ ਕੀਤੀ ਜਾਵੇਗੀ ਉਨ੍ਹਾਂ ਆਉਸਟੀਜ਼ ਨੂੰ ਚੰਗੀ ਜਗ੍ਹਾ ਬਸਾਇਆ ਜਾਵੇਗਾ। ਭਾਖੜਾ ਡੈਮ ਉਤੇ 400 ਆਉਸਟੀਜ਼ ਫੈਮਲੀਜ਼ ਸਨ, ਉਨ੍ਹਾਂ ਵਿਚੋਂ 308 ਆਉਸਟੀਜ਼ ਬਸਾਏ ਗਏ ਹਨ, 36 ਫੈਮਲੀਜ਼ ਦਾ ਪਤਾ ਨਹੀਂ ਕਿ ਕਿਥੇ ਹਨ ਅਤੇ ਸਰਕਾਰ ਨੇ ਉਨ੍ਹਾਂ ਦਾ ਕੀ ਕੁਝ ਕੀਤਾ ਹੈ। ਇਸ ਵਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਹਰੀਜਨਾਂ ਨੇ ਲੇਬਰ ਸੋਸਾਇਟੀਜ਼ ਬਣਾਈਆਂ ਹਨ। ਪਰ ਇਨ੍ਹਾਂ ਦੇ ਨਾਲ ਓਵਰਸੀਅਰ ਅਤੇ ਹੋਰ ਕਰਮਚਾਰੀ ਚੰਗੀ ਤਰ੍ਹਾਂ ਦੇ ਨਾਲ ਕੋਆਪਰੇਟ ਨਹੀਂ ਕਰਦੇ ਜਿਸ ਦਾ ਕਾਰਨ ਹੈ ਕਿ ਉਹ ਉਨ੍ਹਾਂ ਐਂਮਪਲਾਈਜ਼ ਨੂੰ ਰਿਸ਼ਵਤ ਨਹੀਂ ਦੇ ਸਕਦੇ ਜਦ ਤਕ ਉਹ ਆਪਣੇ ਰਿਕਾਰਡ ਵਿਚ ਇਸ ਮਦ ਦੇ ਨੀਚੇ ਰੁਪਿਆ ਸ਼ੋ ਨਾ ਕਰਨ। ਇਹੀ ਵਜ੍ਹਾ ਹੈ ਕਿ ਇਹ ਸੋਸਾਇਟੀਜ਼ ਫੇਲ੍ਹ ਹੋ ਜਾਂਦੀਆਂ ਹਨ। ਸਰਕਾਰੀ ਕਰਮਚਾਰੀ ਜਾਣ ਬੁਝ ਕੇ ਇਨ੍ਹਾਂ ਸੋਸਾਇਟੀਆਂ ਨੂੰ ਤੰਗ ਕਰ ਰਹੇ ਹਨ। ਠੇਕੇਦਾਰ ਆਪਣਾ ਕੰਮ ਛੇਤੀ ਨਿਕਾਲ ਲੈਂਦੇ ਹਨ ਪਰ ਇਨ੍ਹਾਂ ਸੋਸਾਇਟੀਜ਼ ਦੀ ਮੇਜ਼ਰਮੈਂਟ ਜਾਂ ਦੂਜੀਆਂ ਚੀਜ਼ਾਂ ਵਿਚ ਕਾਫੀ ਅੜਚਣਾਂ ਆ ਰਹੀਆਂ ਹਨ ਅਤੇ ਸੋਸਾਇਟੀਜ਼ ਫੇਲ੍ਹ ਹੋ ਰਹੀਆਂ ਹਨ। ਇਸ ਬਾਰੇ ਮੇਰੇ ਕੋਲ ਕਾਫ਼ੀ ਰਿਪੋਰਟਾਂ ਮੌਜੂਦ ਹਨ।

ਸਪੀਕਰ ਸਾਹਿਬ ਇਸ ਰਿਪੋਰਟ ਵਿਚ ਸਫਾ 30 ਵਿਚ ਲਿਖਿਆ ਹੈ ਕਿ ਸੈਂਟਰਲ ਸਰਕਾਰ ਹਰੀਜਨਾਂ ਦੀ ਭਲਾਈ ਲਈ ਲਖਾਂ ਰੁਪਿਆ ਖਰਚ ਕਰਦੀ ਹੈ ਪਰ ਮੈਨੂੰ ਪਤਾ ਨਹੀਂ ਕਿ ਪੰਜਾਬ

[ਲੈਫਟੀਨੈਂਟ ਭਾਗ ਸਿੰਘ]

ਸਰਕਾਰ ਨੂੰ ਇਸ ਵਿਚੋਂ ਕਿੰਨਾ ਰੁਪਿਆ ਆਇਆ ਹੈ, ਕਿਥੇ ਇਹ ਰੁਪਿਆ ਖਰਚ ਕਰਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਮੰਤਰੀ ਸਾਹਿਬ ਇਸ ਵਲ ਆਪਣੀ ਸਪੀਚ ਵਿਚ ਰੋਸ਼ਨੀ ਪਾਉਣਗੇ। (ਘੰਟੀ) ।

ਸਪੀਕਰ ਸਾਹਿਬ, ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਨੇ ਆਪਣੀ ਸਪੀਚ ਵਿਚ ਕਿਹਾ ਹੈ ਕਿ ਹਰੀਜਨਾਂ ਦੇ ਆਪਣੇ ਵਿਚ ਛੂਆ ਛਾਤ ਖਤਮ ਨਹੀਂ ਹੋਈ, ਮੈਨੂੰ ਇਹ ਗੱਲ ਮੰਨਦੇ ਹੋਏ ਕੋਈ ਸ਼ਰਮ ਨਹੀਂ ਹੈ। ਰਾਮਦਾਸੀਏ ਬਾਲਮੀਕਾਂ ਦੇ ਨਾਲ ਛੂਆ ਛਾਤ ਦੀ ਨੀਤੀ ਵਰਤਦੇ ਹਨ ਅਤੇ ਦੂਜੇ ਸ਼ੈਡੂਲਡ ਕਾਸਟ ਵੀ ਛੂਆ ਛਾਤ ਕਰਦੇ ਹਨ। ਇਨ੍ਹਾਂ ਦੀਆਂ ਸੰਸਥਾਵਾਂ ਨੂੰ ਡਿਵੈਲਪਮੈਂਟ ਲਈ ਬਹੁਤ ਸਾਰਾ ਪੈਸਾ ਦਿਤਾ ਜਾਂਦਾ ਹੈ। ਜਿਥੇ ਇੰਨਾ ਪੈਸਾ ਦਿਤਾ ਜਾਣਾ ਹੈ ਉਥੇ ਛੂਆ ਛਾਤ ਨੂੰ ਦੂਰ ਕਰਨ ਲਈ ਵਧ ਤੋਂ ਵਧ ਪਰਚਾਰ ਕਰਨ ਲਈ ਰੁਪਿਆ ਖਰਚ ਕੀਤਾ ਜਾਵੇ। ਇਸ ਦੇ ਨਾਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਰੁਪਿਆ ਇਨ੍ਹਾਂ ਨੂੰ ਖੂਹ ਲਾਉਣ ਲਈ ਦਿਤਾ ਜਾਂਦਾ ਹੈ ਉਹ ਵਖ ਵਖ ਜਾਤੀਆਂ ਨੂੰ ਨਾ ਦਿਤਾ ਜਾਵੇ; ਪਿੰਡਾਂ ਵਿਚ ਇਕੋ ਜਗ੍ਹਾ ਦਿਤਾ ਜਾਵੇ ਤਾਕਿ ਹਰੀਜਨ ਮੈਂਬਰ ਰਲਮਿਲ ਪਾਣੀ ਭਰ ਸਕਣ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਰੇਡੀਓ ਉਤੇ ਕਾਫੀ ਚੰਗੇ ਨਾਟਕ ਤੇ ਝਲਕੀਆਂ ਆਉਂਦੀਆਂ ਹਨ। ਇਸ ਦੇ ਨਾਲ ਛੂਆ ਛਾਤ ਨੂੰ ਦੂਰ ਕਰਨ ਲਈ ਡਰਾਮੇ ਰੇਡੀਓ ਸਟੇਸ਼ਨਾਂ ਤੇ ਪਲੇ ਹੋ ਜਾਇਆ ਕਰਨ ਤਾਕਿ ਛੂਆ ਛਾਤ ਦੂਰ ਹੋ ਸਕੇ। ਮੈਂ ਇਸ ਬਾਰੇ ਐਡਵਾਇਜ਼ਰੀ ਕਮੇਟੀ ਨੂੰ ਸੁਝਾ ਦਿੰਦਾ ਹਾਂ ਕਿ ਇਸ ਤਰਫ ਧਿਆਨ ਦੇਵੇ।

ਸਪੀਕਰ ਸਾਹਿਬ, ਸਭ ਤੋਂ ਬੁਰੀ ਹਾਲਤ ਸਕੈਵੈਂਜਰਜ਼ ਦੀ ਹੈ। ਇਹ ਸਿਸਟਮ ਬੰਦ ਹੋਣਾ ਚਾਹੀਦਾ ਹੈ। ਮੈਂ ਚਾਹੁੰਦਾ ਹਾਂ ਕਿ ਸਰਦਾਰ ਜਗਜੀਤ ਸਿੰਘ ਗੋਗੋਆਣੀ ਜਾਂ ਸ੍ਰੀ ਬਲਰਾਮਜੀ ਦਾਸ ਟੰਡਨ ਸਾਹਿਬ ਇਹ ਆਪਣਾ ਕੰਮ ਖੁਦ ਕਰਨ। (ਵਿਘਨ)

**(Voices : Why not Sardar Jai Inder Singh.)** (ਵਿਘਨ)

ਮੈਂ ਨਹੀਂ ਕਹਿ ਸਕਦਾ ਪਰ ਇਹ ਕੰਮ ਹਰ ਇਕ ਨੂੰ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਇਸ ਸੈਂਟਰਲ ਰਿਪੋਰਟ ਦੇ ਸਫਾ 103 ਵਿਚ ਲਿਖਿਆ ਹੈ ਕਿ ਸ਼ੈਡੂਲਡ ਕਾਸਟਾਂ ਲਈ ਮਿਊਨਿਸਪਲਟੀਆਂ ਵਿਚ ਸਪੈਸ਼ਲ ਹਾਊਸ ਅਤੇ ਸਪੈਸ਼ਲ ਕਾਲੋਨੀਜ਼ ਹੋਣੀਆਂ ਚਾਹੀ-ਦੀਆਂ ਹਨ। ਪਰ ਪੰਜਾਬ ਦਾ ਇਸ ਰਿਪੋਰਟ ਵਿਚ ਇਸ ਬਾਰੇ ਕੋਈ ਜ਼ਿਕਰ ਨਹੀਂ ਹੈ। ਪੰਜਾਬ ਵਿਚ ਕਿਸੇ ਜਗ੍ਹਾ ਉਤੇ ਇਨ੍ਹਾਂ ਲਈ ਕਾਲੋਨੀਜ਼ ਨਹੀਂ ਬਣਾਈਆਂ ਹਨ। ਇਹ ਬਹੁਤ ਅਫਸੋਸ ਵਾਲੀ ਗੱਲ ਹੈ। ਇਹ ਸਰਕਾਰ ਲਈ ਸ਼ੋਭਾ ਦੀ ਗਲ ਨਹੀਂ ਹੈ। ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਆਰਡਰ ਬਹੁਤ ਸਾਰੀਆਂ ਮਿਊਨਿਸਪਲ ਕਮੇਟੀਆਂ ਨਹੀਂ ਮੰਨਦੀਆਂ। ਪੰਜਾਬ ਸਰਕਾਰ ਨੇ ਸਵੀਪਰਜ਼ ਦੇ ਸਕੇਲ ਰਿਵਾਈਜ਼ ਕਰਨ ਲਈ ਕਮੇਟੀਆਂ ਦੇ ਐਗਜ਼ੈਕਟਿਵ ਆਫੀਸਰਜ਼ ਨੂੰ ਲਿਖਿਆ ਹੈ ਪਰ ਉਨ੍ਹਾਂ ਕਮੇਟੀਆਂ ਵਿਚੋਂ 57 ਕਮੇਟੀਆਂ ਨੇ ਇਨ੍ਹਾਂ ਦਾ ਹੁਕਮ ਮੰਨਿਆ ਹੈ। ਕਈ ਕਮੇਟੀਆਂ 14 ਰੁਪਏ, 20 ਰੁਪਏ ਅਤੇ 50 ਰੁਪਏ ਸਵੀਪਰਾਂ ਨੂੰ ਦਿੰਦੀਆਂ ਹਨ। ਇਕ ਦੋ ਕਮੇਟੀਆਂ ਹਨ, ਜਿਹੜੀਆਂ ਕਿ 85 ਰੁਪਏ ਤਨਖਾਹ ਦਿੰਦੀਆਂ ਹਨ। ਮੈਂ ਆਪਣੀ ਚੰਗੀ ਸਰਕਾਰ ਨੂੰ ਕਹਿੰਦਾ ਹਾਂ ਕਿ ਸੂਬੇ ਵਿਚ ਫਲੱਸ਼ ਸਿਸਟਮ ਜਲਦੀ ਤੋਂ ਜਲਦੀ ਜਾਰੀ ਕਰ ਲੈਣ। ਪੰਜਾਂ ਸਤਾਂ ਸਾਲਾਂ ਪਿਛੋਂ ਲੜਕਿਆਂ ਲੜਕੀਆਂ ਨੇ ਪੜ੍ਹ ਜਾਣਾ ਹੈ ਅਤੇ ਉਨ੍ਹਾਂ ਨੇ ਇਸ ਕੰਮ

ਨੂੰ ਛਡ ਦੇਣਾ ਹੈ। ਗੋਗੋਆਣੀ ਸਾਹਿਬ ਨੂੰ ਬੜੀ ਤਕਲੀਫ ਹੋਈ ਹੈ। ਚਾਹੇ ਕਿਸੇ ਕੋਲੋਂ ਕਰਜ਼ਾ ਲਿਆ ਜਾਵੇ ਜਾਂ ਕੁਝ ਹੋਰ ਕਰਨ; ਨਹੀਂ ਤਾਂ ਅਸਾਂ ਖੁਦ ਇਸ ਦੇ ਖਿਲਾਫ ਪਰਚਾਰ ਕਰਨਾ ਸ਼ੁਰੂ ਕਰ ਦੇਣਾ ਹੈ ਕਿ ਇਸ ਕੰਮ ਨੂੰ ਛੱਡ ਕੇ ਆਲਟਰਨੇਟਿਵ ਕੰਮ ਕਰੋ। ਵੀਲਬੈਰੋ, ਰੇੜ੍ਹੀਆਂ ਅਤੇ ਬਾਲਟੀ ਸਿਸਟਮ ਨਾਲ ਮੈਂ ਐਗਰੀ ਨਹੀਂ ਕਰਦਾ। ਇਹ ਕੰਮ ਲੋਕਾਂ ਨੂੰ ਆਪ ਕਰਨਾ ਚਾਹੀਦਾ ਹੈ ਜਿਹੜੇ ਢਿਡ ਵਿਚ ਲਈ ਫਿਰਦੇ ਹਨ ਉਹ ਸਿਰ ਤੇ ਵੀ ਖੁਦ ਚੁਕਣ।

ਕਮੀਸ਼ਨ ਦੀ ਰਿਪੋਰਟ ਦੇ ਸਫਾ 117 ਉਪਰ ਲਿਖਿਆ ਹੈ ਕਿ ਪੰਜਾਬ ਸਰਕਾਰ ਨੇ ਮਨੀ ਲੈਂਡਿੰਗ ਐਕਟ ਬਣਾਇਆ ਹੈ ਜਿਹੜਾ ਕਿ ਬਾਕੀ ਦੀਆਂ ਸਟੇਟਾਂ ਵਿਚ ਨਹੀਂ ਬਣਿਆ, ਇਸ ਲਈ ਸਰਕਾਰ ਦਾ ਧੰਨਵਾਦ ਕੀਤਾ ਗਿਆ ਹੈ। ਲਾਹੌਲ ਸਪਿਤੀ ਵਿਚ ਬਹੁਤ ਸਾਰੇ ਅਨ-ਰਜਿਸਟਰਡ ਹਨ। ਸਰਕਾਰ ਇਸ ਐਕਟ ਦੇ ਬਣਾਉਣ ਲਈ ਧੰਨਵਾਦ ਦੀ ਪਾਤਰ ਹੈ। ਹਰੀਜਨ ਸਰਕਾਰ ਦੀ ਪਿੱਠ ਤੇ ਹਨ। ਜਿਹੜਾ ਆਦਮੀ ਜ਼ਿਆਦਾ ਕੰਮ ਕਰੇ ਉਸ ਨੂੰ ਜ਼ਿਆਦਾ ਹਿੱਸਾ ਮਿਲਨਾ ਚਾਹੀਦਾ ਹੈ। ਇਸ ਵੈਲਫੇਅਰ ਦੇ ਮਹਿਕਮੇ ਨੂੰ ਪੱਕੀ ਤਰ੍ਹਾਂ ਵੈਲਫੇਅਰ ਦਾ ਮਹਿਕਮਾ ਬਣਾ ਦੇਣਾ ਚਾਹੀਦਾ ਹੈ। ਸੀਨੀਅਰ ਆਈ. ਸੀ. ਐਸ. ਅਫਸਰ ਇਸ ਦਾ ਇੰਚਾਰਜ ਬਣਾਉਣਾ ਚਾਹੀਦਾ ਹੈ। ਡੀ. ਸੀ. ਜੋ ਸੀਨੀਅਰ ਆਈ. ਸੀ. ਐਸ. ਅਫਸਰ ਹੈ ਸਕੀਮ ਬਣਾ ਕੇ ਭੇਜਦਾ ਹੈ ਪਰ ਇਥੇ ਦੇ ਜੂਨੀਅਰ ਸਟੇਟੱਸ ਦੇ ਅਫਸਰ ਡੀਲ ਕਰਦੇ ਹਨ। ਇਸ ਮਹਿਕਮੇਂ ਵਾਲਿਆਂ ਦੀ ਤਨਖਾਹ ਵੀ ਦੂਸਰੇ ਮਹਿਕਮੇਂ ਵਾਲਿਆਂ ਨਾਲ ਔਟ ਪਾਰ ਹੋਣੀ ਚਾਹੀਦੀ ਹੈ। ਉਨ੍ਹਾਂ ਦਾ ਦਫਤਰ 21 ਸੈਕਟਰ ਵਿਚੋਂ ਚੁਕਕੇ ਕਿਸੇ ਚੰਗੀ ਜਗ੍ਹਾ ਤੇ ਲੈ ਜਾਣਾ ਚਾਹੀਦਾ ਹੈ, ਕਿਧਰੇ ਬਜਵਾੜਿਉਂ ਵੀ ਪਰੇ ਨਾ ਭੇਜ ਦੇਣਾ ਜਿਥੇ ਦੂਸਰੇ ਦਫਤਰ ਹਨ, ਹਰੀਜਨਾਂ ਦਾ ਦਫਤਰ ਵੀ ਉਥੇ ਹੀ ਰਖਣਾ ਚਾਹੀਦਾ ਹੈ। ਇਹ ਸੈਗਰੀਗੇਸ਼ਨ ਦੀ ਪਾਲਿਸੀ ਅੱਛੀ ਨਹੀਂ ਹੈ। ਸਰਕਾਰ ਨੂੰ ਇਸ ਕੰਮ ਨੂੰ ਟੋਨ-ਅਪ ਕਰਨਾ ਚਾਹੀਦਾ ਹੈ ਤਾਂ ਹੀ ਵੈਲਫੇਅਰ ਦਾ ਕੰਮ ਹੋ ਸਕਦਾ ਹੈ। ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਜਗਜੀਤ ਸਿੰਘ** : ਸਪੀਕਰ ਸਾਹਿਬ, ਉਨ੍ਹਾਂ ਨੇ ਫਰਮਾਇਆ ਹੈ ਕਿ ਗੋਗੋਆਣੀ ਸਾਹਿਬ ਨੂੰ ਕੰਮ ਕਰਨਾ ਚਾਹੀਦਾ ਹੈ। ਅਸੀਂ ਤਾਂ ਪਹਿਲੇ ਹੀ ਸ਼ੌਕ ਨਾਲ ਕੰਮ ਕਰਦੇ ਹਾਂ। ਅਸੀਂ ਤੇ ਹਲ ਤੇ ਵੀ ਜੁਤਣ ਵਾਸਤੇ ਤਿਆਰ ਹਾਂ ਜੇਕਰ ਸਾਡੇ ਸਿਰ ਤੇ ਵੀ ਸਿੰਗ ਹੋਣ।

**ਮਾਲ ਮੰਤਰੀ** : ਮੈਂ ਪਰਾਮਿਜ਼ ਕੀਤਾ ਸੀ ਕਿ ਅਜ ਦੇ ਦਿਨ ਇਕ ਸਟੇਟਮੈਂਟ ਲਿਖਕੇ ਸਰਕੂਲੇਟ ਕਰਾਂਗਾ। ਮੈਂ ਜਲਦੀ ਜਲਦੀ ਲਿਖ ਦਿੱਤੀ ਹੈ ਜੇਕਰ ਇਜਾਜ਼ਤ ਹੋਵੇ ਤਾਂ ਇਸ ਨੂੰ ਸਰਕੂਲੇਟ ਕਰ ਦਿੱਤਾ ਜਾਵੇ।

**Mr. Speaker**: I have asked for its circulation.

Now the hon. Member, Sardar Ajaib Singh Sandhu, will speak because he is one of the movers of the motion. But before he speaks I have to make an announcement.

---

## MESSAGE FROM THE GOVERNOR

**Mr. Speaker**: As required under Rule 171A (2) of the Rules of Procedure and Conduct of Business in the Punjab Legislative Assembly, I have to inform the House that the following message has been received from the Governor in regard to the Punjab Panchayat Samitis and Zila Parishads (Amendment) Bill, 1964 :—

[ Mr. Speaker ]

" I am in receipt of your D. O. letter No. 7—PLA—64/24563, dated the 10th April, 1964.

2. The provisions relating to the co-option of Members from amongst women, Scheduled Tribes and Scheduled Castes should be uniformly applicable throughout the State.

3. I recommend that the Bill, i. e. the Punjab Panchayat Samities and Zila Parishads (Amendment) Bill, 1964, be passed in the form in which it has been passed by the Punjab Vidhan Sabha".

---

ELEVENTH REPORT OF THE COMMISSIONER FOR SCHEDULED CASTES AND SCHEDULED TRIBES FOR THE YEAR, 1961-62

(RESUMPTION OF DISCUSSION)—(*concld*).

**ਸਰਦਾਰ ਅਜਾਇਬ ਸਿੰਘ ਸੰਧੂ** (ਮੁਰਿੰਡਾ,ਐਸ.ਸੀ): ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਮੈਂ ਪਹਿਲੇ ਆ ਕੇ ਮੂਵ ਨਹੀਂ ਕਰ ਸਕਿਆ ਕਿਉਂਕਿ ਮੈਨੂੰ ਖਿਆਲ ਸੀ ਕਿ ਪਹਿਲੇ ਕੁਐਸਚਨ ਆਵਰ ਹੋਵੇਗਾ। ਰੀਪੋਰਟ ਉਪਰ ਬਹਿਸ ਜਾਰੀ ਹੈ। ਲੈਫਟੀਨੈਂਟ ਭਾਗ ਸਿੰਘ ਹੋਰਾਂ ਨੇ ਬੋਲਦਿਆਂ ਹੋਇਆਂ ਕਿਹਾ ਹੈ ਕਿ ਕੁਝ ਸੰਸਥਾਵਾਂ ਅਜਿਹੀਆਂ ਹਨ ਜਿਹੜੀਆਂ ਕਿ ਲੱਖਾਂ ਰੁਪਏ ਹਿੰਦੁਸਤਾਨ ਦੀ ਸਰਕਾਰ ਕੋਲੋਂ ਗ੍ਰਾਂਟ ਲੈਂਦੀਆਂ ਹਨ ਪਰ ਇਸ ਮਸਲੇ ਨੂੰ ਹਲ ਕਰਨ ਵਾਸਤੇ ਕੁਝ ਨਹੀਂ ਕਰ ਰਹੀਆਂ। ਇਨ੍ਹਾਂ ਪਾਲਤੂ ਸੰਸਥਾਵਾਂ ਦੇ ਬਾਰੇ ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ। ਪਹਿਲਾਂ ਹੀ ਕਾਂਗਰਸੀ ਭਾਈਆਂ ਵਲੋਂ ਕਾਫੀ ਏਤਰਾਜ਼ ਕੀਤੇ ਗਏ ਹਨ। 1,20 ਹਜ਼ਾਰ ਰੁਪਿਆ ਤਾਂ ਇਸ ਸਾਲ ਗ੍ਰਾਂਟ ਦਾ ਦਿੱਤਾ ਗਿਆ ਹੈ ਅਤੇ ਹਰ ਸਾਲ ਇਨ੍ਹਾਂ ਨੂੰ ਲੱਖਾਂ ਰੁਪਏ ਗ੍ਰਾਂਟ ਦੇ ਤੌਰ ਉਪਰ ਦਿੱਤੇ ਜਾਂਦੇ ਹਨ, (ਵਿਘਨ) ਸਰਦਾਰ ਹਰਚੰਦ ਸਿੰਘ ਹੋਰੀਂ ਵਜ਼ੀਰ ਰਹੇ ਹਨ, ਹੋਰ ਵੀ ਪੁਰਾਣੇ ਵਜ਼ੀਰ ਇਥੇ ਬੈਠੇ ਹਨ। ਉਨ੍ਹਾਂ ਨੂੰ ਪਤਾ ਹੀ ਨਹੀਂ ਲਗਦਾ ਕਿ ਆਲ ਇੰਡੀਆ ਡੀਪ੍ਰੈਸਡ ਕਲਾਸਿਜ਼ ਲੀਗ ਨੂੰ ਜਿਹੜਾ ਰੁਪਿਆ ਮਿਲਦਾ ਹੈ ਅਤੇ ਉਸ ਵਿਚੋਂ ਜਿਹੜਾ ਹਿੱਸਾ ਪੰਜਾਬ ਦਾ ਬਣਦਾ ਹੈ ਉਹ ਕਿਹੜਾ ਆਦਮੀ ਖਰਚ ਕਰਦਾ ਹੈ ਅਤੇ ਕਿਥੇ ਖਰਚ ਕਰਦਾ ਹੈ। ਲੱਖਾਂ ਰੁਪਏ ਦੀ ਗ੍ਰਾਂਟ ਇਸ ਲਈ ਸਰਕਾਰ ਦਿੰਦੀ ਹੈ ਕਿ ਗ਼ਰੀਬ ਹਰੀਜਨਾਂ ਵਿਚੋਂ ਛੂਤ ਛਾਤ ਦੀ ਬੀਮਾਰੀ ਨੂੰ ਦੂਰ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਦੂਸਰੇ ਲੋਕਾਂ ਦੇ ਪੱਧਰ ਉਪਰ ਲਿਆਂਦਾ ਜਾਵੇ। ਕਰੋੜਾਂ ਹਰੀਜਨ ਸਾਰੇ ਹਿੰਦੁਸਤਾਨ ਵਿਚ ਰਹਿੰਦੇ ਹਨ ਅਤੇ 45 ਲੱਖ ਹਰੀਜਨ ਪੰਜਾਬ ਵਿਚ ਰਹਿੰਦੇ ਹਨ। ਪੰਜਾਬ ਦੇ ਵੈਲਫੇਅਰ ਡੀਪਾਰਟਮੈਂਟ ਦੇ ਵਜ਼ੀਰ ਸਾਹਿਬ ਨੂੰ ਹਿਸਾਬ ਪੜਤਾਲ ਕਰਕੇ ਵੇਖਣਾ ਚਾਹੀਦਾ ਹੈ ਕਿ ਜਿਹੜਾ ਹਿੱਸਾ ਗ੍ਰਾਂਟ ਦਾ ਪੰਜਾਬ ਨੂੰ ਮਿਲਦਾ ਹੈ ਉਹ ਸਹੀ ਇਸਤੇਮਾਲ ਹੁੰਦਾ ਕਿ ਨਹੀਂ। ਜੇ ਕਰ ਉਹ ਖਰਚ ਠੀਕ ਤਰ੍ਹਾਂ ਨਹੀਂ ਕੀਤਾ ਜਾ ਰਿਹਾ ਤਾਂ ਉਹ ਗ੍ਰਾਂਟ ਬੰਦ ਕਰ ਕੇ ਉਹ ਰੁਪਿਆ ਕਿਸੇ ਹੋਰ ਤਰ੍ਹਾਂ ਨਾਲ ਹਰੀਜਨਾਂ ਦੀ ਭਲਾਈ ਲਈ ਖਰਚ ਹੋਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਹਰੀਜਨਾਂ ਦਾ ਮਸਲਾ ਕਈਆਂ ਪੱਖਾਂ ਤੋਂ ਬੜਾ ਅਹਿਮ ਮਸਲਾ ਹੈ। ਪੰਜਾਬ ਆਨ ਦੀ ਮਾਰਚ ਵਿਚ ਸਰਕਾਰ ਨੇ ਖੁਦ ਲਿਖਿਆ ਹੈ ਕਿ —

'The members of the Scheduled Castes are very poor educationally and economically'—

ਤਾਂ ਮੈਂ ਸਮਝਦਾ ਹਾਂ ਜੇ ਕਰ ਸਰਕਾਰ ਦੀ ਆਪਣੀ ਗੱਲ ਨੂੰ ਵੀ ਮੰਨ ਲਿਆ ਜਾਵੇ ਤਾਂ ਇਹ ਕਨਫਰਮ ਹੋ ਜਾਂਦਾ ਹੈ ਕਿ ਹਰੀਜਨ ਤਾਲੀਮੀ ਤੌਰ ਤੇ, ਇਕੋਨਾਮੀਕਲੀ ਅਤੇ ਸਮਾਜਿਕ ਤੌਰ ਤੇ ਬਹੁਤ ਪਿਛੇ ਹਨ। ਜਿਹੜੀਆਂ ਸਕੀਮਾਂ ਇਨ੍ਹਾਂ ਨੂੰ ਐਜੂਕੇਸ਼ਨਲੀ, ਆਰਥਿਕ ਤੌਰ ਤੇ ਜਾਂ ਸਾਮਾਜਿਕ ਤੌਰ ਤੇ ਅਗੇ ਲੈ ਜਾ ਸਕਦੀਆਂ

ਹਨ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਵਿਚ ਕੋਈ ਘਾਟ ਨਾ ਰਖੀ ਜਾਵੇ। ਜਿਹੜੀਆਂ ਊਣਤਾਈਆਂ ਉਨ੍ਹਾਂ ਵਿਚ ਹਨ ਉਨ੍ਹਾਂ ਨੂੰ ਪੂਰਾ ਕੀਤਾ ਜਾਣਾ ਚਾਹੀਦਾ ਹੈ। ਆਪ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਪਿਛਲੇ ਦਿਨਾਂ ਵਿਚ ਹਰਿਆਨੇ ਦੀ ਇਕ ਹਰੀਜਨ ਲੜਕੀ ਨੇ ਰਾਜਘਾਟ ਤੇ ਭੁਖ ਹੜਤਾਲ ਕਰਕੇ ਸਰਕਾਰ ਨੂੰ ਗਹਿਰ ਨੀਂਦ ਤੋਂ ਜਗਾਇਆ। ਉਸ ਨੇ ਅਤੇ ਉਸਦੇ ਸਾਥੀਆਂ ਨੇ ਇਸ ਗਲ ਦੇ ਖਿਲਾਫ ਭੁਖ ਹੜਤਾਲ ਕੀਤੀ ਕਿ ਸਰਕਾਰ ਹਰੀਜਨਾਂ ਨੂੰ ਲਾਰਾ ਲੱਪਾ ਲਾਈ ਰਖਦੀ ਹੈ ਅਤੇ ਲੈਂਡ ਨਹੀਂ ਦੇ ਰਹੀ। ਸਰਕਾਰ ਨੀਂਦੋਂ ਜਾਗੀ ਅਤੇ ਉਸ ਨੂੰ ਪਤਾ ਲਗਾ ਕਿ ਹਰੀਜਨਾਂ ਨੂੰ ਵਾਕਈ ਜ਼ਮੀਨ ਨਹੀਂ ਦਿੱਤੀ ਜਾ ਰਹੀ। ਮੇਰੇ ਸਾਥੀਆਂ ਨੇ ਉਸੇ ਦਿਨ ਕਾਫੀ ਕੁਝ ਇਸ ਦੇ ਬਾਰੇ ਕਿਹਾ ਸੀ। ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ। ਸਾਨੂੰ ਪਤਾ ਲਗਾ ਹੈ ਕਿ ਕਾਂਗਰਸੀ ਬੈਂਚਾਂ ਤੇ ਬੈਠੇ ਹਰੀਜਨ ਮੈਬਰਾਂ ਨੂੰ ਬੁਲਾ ਕੇ ਸਰਕਾਰ ਨੇ ਸਲਾਹ ਮਸ਼ਵਰਾ ਕੀਤਾ ਹੈ। ਚੰਗਾ ਹੁੰਦਾ ਜੇਕਰ ਡੈਮੋਕ੍ਰੇਸੀ ਨੂੰ ਮੁਖ ਰਖਦਿਆਂ ਹੋਇਆ ਸਰਕਾਰ ਸਾਡੇ ਪੱਖ ਦੇ ਮੈਂਬਰਾਂ ਨੂੰ ਵੀ ਬੁਲਾ ਕੇ ਸਲਾਹ ਮਸ਼ਵਰਾ ਕਰਦੀ, ਤਾਂ ਅਸੀਂ ਸਮਝਦੇ ਕਿ ਸਰਕਾਰ ਦੇ ਮਨ ਵਿਚ ਸਾਡਾ ਦਰਦ ਹੈ। ਮੈਂ ਫਿਰ ਵੀ ਕੋਈ ਏਤਰਾਜ਼ ਨਹੀਂ ਕਰਦਾ। ਜੇਕਰ ਪੰਜਾਬ ਦੇ ਕਿਸੇ ਸ਼ੈਡਿਊਲਡ ਕਾਸਟ ਦੇ ਮੈਂਬਰ ਨੂੰ ਨਹੀਂ ਵੀ ਬੁਲਾਇਆ ਅਤੇ ਆਪਣੀ ਪਾਰਟੀ ਦੇ ਮੈਬਰਾਂ ਨੂੰ ਹੀ ਪਰਵਾਨ ਕਰ ਲਿਆ ਹੈ ਤੇ ਤਾਂ ਵੀ ਚੰਗੀ ਗਲ ਹੈ। ਸਾਨੂੰ ਕੋਈ ਗਿਲਾ ਨਹੀਂ ਹੈ। ਉਸ ਦਿਨ ਵਜ਼ੀਰ ਸਾਹਿਬ ਨੇ ਇਲਾਨ ਕੀਤਾ ਸੀ ਕਿ ਇਕ ਲਖ ਏਕੜ ਇਵੈਕੂਈ ਲੈਂਡ ਨੂੰ ਨੀਲਾਮ ਨਹੀਂ ਕੀਤਾ ਜਾਵੇਗਾ। ਮੈਂ ਸਮਝਦਾ ਹਾਂ ਕਿ ਸਿਰਫ ਨੀਲਾਮੀ ਨੂੰ ਬੰਦ ਕਰਨ ਦਾ ਹੀ ਸਵਾਲ ਨਹੀਂ ਹੈ, ਰੂਲਜ਼ ਵਿਚ ਤਰਮੀਮਾਂ ਦੀ ਲੋੜ ਹੈ। ਮੈਂ ਉਸ ਦਿਨ ਵੀ ਅਰਜ਼ ਕੀਤੀ ਸੀ ਅਤੇ ਅਜ ਵੀ ਕਹਿੰਦਾ ਹਾਂ ਕਿ 15, 16 ਸਾਲਾਂ ਤੋਂ ਹਰੀਜਨ ਜਿਹੜੀਆਂ ਜ਼ਮੀਨਾਂ ਨੂੰ ਕਾਸ਼ਤ ਕਰਦੇ ਸਨ 1960 ਵਿਚ ਉਹ ਗਿਰਦਵਾਰੀਆਂ ਉਨ੍ਹਾਂ ਦੇ ਨਾਂ ਤੋਂ ਬਦਲ ਦਿੱਤੀਆਂ ਗਈਆਂ। ਪਟਵਾਰੀ ਹੇਰਾ ਫੇਰੀ ਕਰਕੇ ਮਾਲਕਾਂ ਦਾ ਸਾਥ ਦਿੰਦੇ ਰਹੇ ਹਨ।

ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਜੇ ਕੋਈ ਮੁਜ਼ਾਰਾ 15, 10 ਜਾਂ 7 ਸਾਲਾਂ ਤੋਂ ਜ਼ਮੀਨ ਤੇ ਬੈਠਾ ਹੈ ਔਰ ਉਸ ਦੀ ਕੋਈ ਗਿਰਦਾਵਾਰੀ ਖਰਾਬ ਹੋ ਗਈ ਹੈ ਤਾਂ ਸਰਕਾਰ ਨੂੰ ਚਾਹੀਦਾ ਹੈ ਕਿ ਉਸ ਗਿਰਦਾਵਰੀ ਨੂੰ ਠੀਕ ਕਰਕੇ ਉਹ ਜ਼ਮੀਨ ਰੀਜ਼ਰਵ ਪ੍ਰਾਈਸ ਤੇ ਉਸ ਹਰੀਜਨ ਮੁਜ਼ਾਰੇ ਨੂੰ ਦੇਵੇ। ਉਹ ਨੀਲਾਮ ਨਹੀਂ ਕਰਨੀ ਚਾਹੀਦੀ। ਜਿਹੜੀ ਬਾਕੀ ਇਵੈਕਿਈਉ ਲੈਂਡ ਹੈ, ਜਿਸ ਉਤੇ ਹਰੀਜਨਾਂ ਦਾ ਕਬਜ਼ਾ ਨਹੀਂ ਹੈ, ਅਗਰ ਨੀਲਾਮ ਕਰਨੀ ਹੈ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਪਰ ਜਿਵੇਂ ਸੁਝਾਉ ਦਿੱਤਾ ਗਿਆ ਹੈ ਉਹ ਹਰੀਜਨਾਂ ਵਿਚ ਨੀਲਾਮ ਕਰਨ ਦੀ ਇਜਾਜ਼ਤ ਦਿੱਤੀ ਜਾਵੇ, ਹੋਰ ਕੋਈ ਆਦਮੀ ਬੋਲੀ ਨਾ ਦੇਵੇ। ਵਾਕਈ ਜੇ ਸਰਕਾਰ ਦੀ ਨੀਅਤ ਠੀਕ ਹੈ ਤਾਂ ਇਨ੍ਹਾਂ ਗਰੀਬ ਆਦਮੀਆਂ ਨੂੰ ਜ਼ਰੂਰ ਜ਼ਮੀਨ ਮਿਲ ਸਕਦੀ ਹੈ।

**(At this stage S. Gurnam Singh, a member of the Panel of Chairmen occupied the Chair.)**

ਜ਼ਮੀਨ ਦੇ ਬਾਰੇ ਮੈਂ ਇਕ ਦੋ ਗਲਾਂ ਹੋਰ ਕਹਿਣੀਆਂ ਚਾਹੁੰਦਾ ਹਾਂ। ਜੋ ਸਟੇਟਮੈਂਟ ਅਜ ਸਰਕਾਰ ਵਲੋਂ ਮਨਿਸਟਰ ਸਾਹਿਬ ਨੇ ਸਾਨੂੰ ਦਿੱਤੀ ਹੈ ਇਹ ਬੜੀ ਲੇਟ ਮਿਲੀ ਹੈ ਲੇਕਿਨ ਮੈਂ ਸਰਦਾਰ ਅਜਮੇਰ ਸਿੰਘ ਹੋਰਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਹੜੀ ਮੀਟਿੰਗ ਗੌਰਮੈਂਟ ਨੇ ਹਰੀਜਨ ਐਮ. ਐਲ. ਏਜ਼ ਦੀ ਕੀਤੀ ਸੀ, ਮੈਨੂੰ ਪਤਾ ਲਗਾ ਹੈ ਕਿ ਐਮ. ਐਲ. ਏਜ਼ ਨੇ ਤੁਹਾਨੂੰ ਦਸਿਆ ਹੈ ਕਿ ਪੰਜਾਬ ਦੇ ਵਿਚ 12—13 ਲੱਖ ਏਕੜ ਜ਼ਮੀਨ ਐਸੀ ਹੈ, ਜੋ ਸਰਕਾਰ ਦੇ ਆਪਣੇ ਕਬਜ਼ੇ ਵਿਚ ਹੈ, ਜਿਸਦੇ ਉਪਰ ਹੋਰ ਕਿਸੇ ਦਾ ਕਬਜ਼ਾ ਨਹੀਂ।

**Revenue Minister** : It is wrong.

**ਸਰਦਾਰ ਅਜਾਇਬ ਸਿੰਘ ਸੰਧੂ** : ਤੁਸੀਂ ਪਤਾ ਕਰ ਲਓ; ਜੇ ਠੀਕ ਹੈ, ਜੇ ਐਨੀ ਜ਼ਮੀਨ ਹੈ ਤਾਂ ਇਸ ਵਿਚ ਤੁਹਾਡਾ ਔਰ ਸਾਡਾ ਦੋਹਾਂ ਦਾ ਭਲਾ ਹੈ ਕਿਉਂਕਿ ਮੈਨੂੰ ਪਤਾ ਹੈ ਕਿ ਪਿਛਲੇ ਸਾਲਾਂ ਵਿਚ ਸਨ 1951 ਤੋਂ ਲੈ ਕੇ ਹੁਣ ਤਕ ਮੇਰੇ ਕਈ ਹਰੀਜਨ ਭਰਾਵਾਂ ਨੂੰ ਪੰਜਾਬ ਦੇ ਜ਼ਮੀਦਾਰਾਂ ਵਲੋਂ ਫਾੜਨ ਦੀ ਕੋਸ਼ਿਸ਼ ਕੀਤੀ ਗਈ ਕਿ ਇਹ ਕਹਿ ਕੇ ਸਾਡੇ ਪੰਜਾਬ ਦੇ ਜ਼ਿਮੀਦਾਰਾਂ ਕੋਲ ਐਨੀ ਜ਼ਮੀਨ ਨਹੀਂ ਜਿਹੜੀ ਕਿ ਖੋਹ ਕੇ ਹਰੀਜਨਾਂ ਨੂੰ ਦਿੱਤੀ ਜਾ ਸਕੇ। ਲੇਕਿਨ ਮੈਂ ਕਹਾਂਗਾ ਕਿ ਜਿਹੜੀ ਸਰਕਾਰ ਪਾਸ ਜ਼ਮੀਨ ਹੈ-ਰੀਕਲੇਮ ਕਰਨ ਵਾਲੀ ਹੈ ਜਾਂ ਸਰਪਲਸ—ਜਿਹੜੀ 1,76,000 ਏਕੜ ਤੁਸੀਂ ਆਪ ਮੰਨਦੇ ਹੋ—ਜਿਹੜੀ ਰੀਕਲੇਮ ਕਰਨੀ ਹੈ ਉਹ ਵੀ ਦਸੀ ਗਈ ਕਿ ਇਕ ਲੱਖ ਏਕੜ ਹੈ, ਉਸ ਵਿਚ ਉਹ ਜ਼ਮੀਨ ਵੀ ਮਿਲਾ ਲਈ ਜਾਵੇ ਜਿਹੜੀ 50 ਪਰਸੈਂਟ ਨਾਕਸ ਜ਼ਮੀਨ ਖਰੀਦੀ ਸੀ, ਸ਼ਾਮਲਾਤਾਂ ਦੀ ਜ਼ਮੀਨ ਔਰ ਹੋਰ ਕਿਸਮ ਦੀ ਜਿਹੜੀ ਜ਼ਮੀਨ ਹੈ ਜੇ ਉਸ ਸਾਰੀ ਨੂੰ ਮਿਲਾ ਲਈਏ ਤਾਂ ਜਿਵੇਂ ਮੈਨੂੰ ਪਤਾ ਲਗਾ ਹੈ ਕਿ ਹਰੀਜਨ ਭਰਾਵਾਂ ਨੇ ਤੁਹਾਨੂੰ ਦਸਿਆ ਹੈ, ਤੇਰਾਂ ਲੱਖ ਵਿਚੋਂ ਜੇ ਨੌਂ ਜਾਂ ਦੱਸ ਲੱਖ ਏਕੜ ਵੀ ਉਨ੍ਹਾਂ ਨੂੰ ਦੇ ਦਿੱਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਜਿਹੜੀ ਲੈਂਡ ਹੰਗਰ ਹੈ ਉਹ ਦੂਰ ਹੋ ਸਕਦੀ ਹੈ।

ਮੈਂ ਇਕ ਹੋਰ ਅਰਜ਼ ਕਰਦਾ ਹਾਂ। ਉਸ ਦਿਨ ਹਰੀਜਨ ਭਰਾਵਾਂ ਨੂੰ ਬੁਲਾ ਕੇ ਜੇਕਰ ਮੂੰਹ ਪੂੰਝਣ ਵਾਲੀ ਗੱਲ ਨਹੀਂ ਕੀਤੀ ਔਰ ਜੇ ਤੁਸੀਂ ਵਾਕਈ ਅਪਣੇ ਸ਼ਬਦਾ ਨੂੰ ਇੰਪਲੀਮੈਂਟ ਕਰਨਾ ਚਾਹੁੰਦੇ ਹੋ ਤਾਂ ਤੁਹਾਨੂੰ ਛੇਤੀ ਤੋਂ ਛੇਤੀ ਸਹੀ ਪਾਸੇ ਕਦਮ ਚੁਕਣੇ ਚਾਹੀਦੇ ਹਨ। ਇਹ ਨਾ ਹੋਵੇ ਜਿਵੇਂ ਪੁਰਾਣੇ ਵਕਤ ਵਿਚ ਲੀਗਲ ਏਡ ਸਕੀਮ ਦੀ ਹਾਲਤ ਹੋਈ। ਸਨ 1958 ਵਿਚ ਫੈਸਲਾ ਕੀਤਾ, 40 ਲੱਖ ਰੁਪਿਆ ਰਖਿਆ ਵੀ ਪਰ ਰੂਲਜ਼ ਕੋਈ ਨਹੀਂ ਬਣੇ। ਨਤੀਜਾ ਇਹ ਹੋਇਆ ਕਿ ਡਿਸਟ੍ਰਿਕਟ ਵੈਲਫੇਅਰ ਅਫਸਰ ਉਸ ਦੀ ਇੰਪਲੀਮੈਂਟੇਸ਼ਨ ਨਾ ਕਰ ਸਕੇ। ਰੂਲ 1961 ਵਿਚ ਜਾ ਕੇ ਬਣੇ। ਜੇ ਇਸੇ ਤਰ੍ਹਾਂ ਨਾਲ ਇਨ੍ਹਾਂ ਨਵੀਆਂ ਸ਼ਕੀਮਾਂ ਨੂੰ ਚਲਾਉਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਜਿਹੜੀਆਂ ਜ਼ਮੀਨਾਂ ਲੈਕੇ ਤੁਸੀਂ ਹਰੀਜਨ ਭਰਾਵਾਂ ਨੂੰ ਦੇਣੀਆਂ ਚਾਹੁੰਦੇ ਹੋ ਉਹ ਉਨ੍ਹਾਂ ਨੂੰ ਨਹੀਂ ਮਿਲ ਸਕਣ ਲਗੀਆਂ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜ਼ਮੀਨ ਬਾਰੇ ਜਿੰਨੇ ਵੀ ਰੂਲਜ਼ ਜਾਂ ਕਾਨੂੰਨ ਬਨਾਉਣੇ ਹਨ ਉਹ ਛੇਤੀ ਬਣਾਏ ਜਾਣ ਤਾਕਿ ਛੇਤੀ ਤੋਂ ਛੇਤੀ ਉਸ ਜ਼ਮੀਨ ਨੂੰ ਹਾਸਲ ਕਰਕੇ ਹਰੀਜਨਾਂ ਨੂੰ ਦਿੱਤੀ ਜਾਵੇ।

ਸਿਰਫ ਜ਼ਮੀਨਾਂ ਦਾ ਹੀ ਮਸਲਾ ਨਹੀਂ ਬਲਕਿ ਜਿਵੇਂ ਸਰਕਾਰ ਆਪ ਮੰਨਦੀ ਹੈ ਐਜੂਕੇਸ਼ਨ ਦੇ ਲਿਹਾਜ਼ ਨਾਲ ਵੀ ਹਰੀਜਨ ਭਰਾ ਬਹੁਤ ਪਿੱਛੇ ਹਨ। ਕੁਛ ਹਕੂਕ ਹਨ ਜਿਹੜੇ ਹਿੰਦੁਸਤਾਨ ਦੇ ਵਿਧਾਨ ਨੇ ਉਨ੍ਹਾਂ ਲੋਕਾਂ ਨੂੰ ਦਿੱਤੇ ਹੋਏ ਹਨ। ਹਰੀਜਨ ਸਦੀਆਂ ਤੋਂ ਪਿੱਛੇ ਰਹਿੰਦੇ ਆਏ ਹਨ: ਇਨ੍ਹਾਂ ਨੂੰ ਅਗਲੇ ਖੇਤਰ ਵਿਚ ਆਉਣ ਹੀ ਨਹੀਂ ਦਿੱਤਾ ਗਿਆ। ਇਹੀ ਵਜਾਹ ਹੈ ਕਿ ਐਜੂਕੇਸ਼ਨ ਦੇ ਖੇਤਰ ਵਿਚ ਹਰੀਜਨ ਬਹੁਤ ਪਿੱਛੇ ਰਹੇ ਹਨ। ਇਸ ਬਾਰੇ ਮੈਂ ਇਕ ਦੋ ਜ਼ਰੂਰੀ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਹਿੰਦੁਸਤਾਨ ਦੀ ਸਰਕਾਰ ਨੇ ਇਕ ਮਿਆਰ ਕਾਇਮ ਕੀਤਾ ਹੋਇਆ ਹੈ ਕਿ ਐਜੂਕੇਸ਼ਨ ਦੀ ਕਨਸੈਸ਼ਨ ਉਨ੍ਹਾਂ ਲੋਕਾਂ ਨੂੰ ਮਿਲੇਗੀ ਜਿਨ੍ਹਾਂ ਦੀ ਆਮਦਨੀ ਤਿੰਨ ਸੌ ਰੁਪਿਆ ਮਾਹਵਾਰ ਤੋਂ ਥੱਲੇ ਹੈ। ਪਰ ਪੰਜਾਬ ਸਰਕਾਰ ਦਾ ਮਿਆਰ ਹੋਰ ਹੈ। ਪੰਜਾਬ ਸਰਕਾਰ ਨੇ ਇਹ ਕਨਸੈਸ਼ਨ ਉਨ੍ਹਾਂ ਨੂੰ ਦਿੱਤੀ ਹੋਈ ਹੈ ਜਿਨ੍ਹਾਂ ਦੀ ਤਨਖਾਹ 150 ਰੁਪਏ ਤੋਂ ਥੱਲੇ ਹੈ। ਤੁਸੀਂ ਵੇਖੋ ਕਿ ਅੱਵਲ ਤਾਂ ਹਰੀਜਨਾਂ ਦੇ ਮੁੰਡੇ ਪੜ੍ਹਦੇ ਹੀ ਮੁਸ਼ਕਿਲ ਨਾਲ ਹਨ ਪਰ ਜੇ ਪੜ੍ਹ ਲਿਖ ਕੇ ਕਲਰਕ ਲਗ ਵੀ ਜਾਣ ਤਾਂ 150 ਰੁਪਿਆ ਮਹੀਨਾ ਉਨ੍ਹਾਂ ਨੂੰ ਮਿਲਦਾ ਹੈ। ਪਰ ਉਨ੍ਹਾਂ ਦੀ ਬੈਕਗਰਾਉਂਡ ਐਸੀਂ ਹੁੰਦੀ ਹੈ ਕਿ ਉਸ ਪੈਸੇ ਨਾਲ ਉਹ ਗੁਜ਼ਾਰਾ ਨਹੀਂ ਕਰ ਸਕਦੇ, ਆਪਣੇ ਘਰ ਦਾ ਗੁਜ਼ਾਰਾ ਨਹੀਂ ਚਲਾ ਸਕਦੇ। ਬੁੱਢੇ ਮਾਂ ਬਾਪ ਦੀ ਕੁਝ ਮਦਦ ਨਹੀਂ ਕਰ ਸਕਦੇ, ਨਾ ਉਨ੍ਹਾਂ

ਨੂੰ ਵਿਰਸੇ ਵਿਚ ਕੁਝ ਮਿਲਦਾ ਹੈ ਔਰ ਜੇ ਦੋ ਤਿੰਨ ਨਿਆਣੇ ਹੋ ਜਾਣ ਤਾਂ ਉਹ ਉਸ ਡੇਢ ਸੌ ਰੁਪਏ ਵਿਚ ਕੀ ਕੁਝ ਕਰ ਸਕਦੇ ਹਨ ? ਕਿਵੇਂ ਉਹ ਉਨ੍ਹਾਂ ਨੂੰ ਤਾਲੀਮ ਦੇ ਸਕਦੇ ਹਨ ? ਮਨਿਸਟਰ ਸਾਹਿਬਾਨ ਇਸ ਪਾਸੇ ਧਿਆਨ ਕਰਨ ਕਿ, ਜਿਵੇਂ ਕਿ ਮੈਂ ਅਰਜ਼ ਕੀਤੀ ਹੈ, ਮਾੜਾ ਮੋਟਾ ਪੜ੍ਹ ਲਿਖ ਕੇ ਚੰਡੀਗੜ੍ਹ ਜਾਂ ਕਿਸੇ ਹੋਰ ਸ਼ਹਿਰ ਵਿਚ ਰਹਿ ਕੇ ਅਪਣੇ ਬੱਚਿਆਂ ਨੂੰ ਪੜ੍ਹਾਉਣਾ ਚਾਹੁੰਣ ਤਾਂ ਜਿਨ੍ਹਾਂ ਦੀ ਤਨਖਾਹ 150 ਜਾਂ ਇਸ ਤੋਂ ਕੁਛ ਉਪਰ ਹੈ ਉਹ ਅਪਣੇ ਬੱਚਿਆਂ ਨੂੰ ਸਰਕਾਰ ਦੇ ਮੌਜੂਦਾ ਕਾਨੂੰਨ ਦੇ ਮੁਤਾਬਕ ਪੜ੍ਹਾ ਨਹੀਂ ਸਕਦੇ। ਇਸ ਲਈ ਮੈਂ ਮੰਗ ਕਰਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਮੈਨੂੰ ਪਤਾ ਹੈ ਕਿ ਵਜ਼ੀਰ ਸਾਹਿਬ ਇਸ ਦੇ ਜਵਾਬ ਵਿਚ ਇਹ ਕਹਿ ਦੇਣਗੇ ਕਿ ਕੇਵਲ ਹਰੀਜਨ ਹੀ ਨਹੀਂ, ਹੋਰ ਵੀ ਬਹੁਤ ਸਾਰੇ ਆਦਮੀ ਐਸੇ ਹਨ ਜਿਨ੍ਹਾਂ ਦੀ ਤਨਖਾਹ ਐਨੀ ਹੈ ਇਸ ਲਈ ਹਰੀਜਨਾਂ ਨੂੰ ਖਾਸ ਤੌਰ ਤੇ ਇਸ ਵਿਚ ਕੋਈ ਕਨਸੈਸ਼ਨ ਨਹੀਂ ਦਿੱਤੀ ਜਾ ਸਕਦੀ। ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਵਿਧਾਨ ਵਿਚ ਅਸੈਂਬਲੀਆਂ ਵਿਚ ਹਰੀਜਨਾਂ ਨੂੰ ਰੀਜ਼ਰਵੇਸ਼ਨ ਦਿੱਤੀ ਹੈ। ਜਦ ਇਕ ਕਾਨੂੰਨ ਹੈ, ਵਿਧਾਨ ਵਿਚ ਪ੍ਰੋਵੀਜ਼ਨ ਹੈ ਤਾਂ ਜਦ ਤਕ ਇਹ ਰੀਜ਼ਰਵੇਸ਼ਨ ਕਾਇਮ ਹੈ ਤਦ ਤਕ ਇਹ ਕਨ-ਸੈਸ਼ਨ ਮਿਲਦੀ ਰਹੇਗੀ। ਮਾਸਟਰ ਜੀ ਖੁਦ ਵਜ਼ੀਰ ਹਨ, ਪੰਦਰਾਂ ਸਾਲਾਂ ਤੋਂ ਮੈਂਬਰ ਰਹਿ ਰਹੇ ਹਨ, ਸੀਟਾਂ ਰੀਜ਼ਰਵ ਹਨ। ਉਹ ਸੀਟਾਂ ਇਸ ਲਈ ਰੀਜ਼ਰਵ ਹਨ ਤਾਕਿ ਅਸੀਂ ਇਨ੍ਹਾਂ ਸੀਟਾਂ ਤੇ ਆਕੇ ਸਾਡੇ ਸਾਹਮਣੇ ਜਿਹੜੀਆਂ ਅੜਚਨਾਂ ਹਨ ਉਨ੍ਹਾਂ ਨੂੰ ਦੂਰ ਕਰਵਾ ਸਕੀਏ। ਜਿਥੇ ਇਹ ਲੈਜਿਸਲੇਚਰ ਬਾਕੀਆਂ ਦੀ ਨੁਮਾਇੰਦਗੀ ਕਰਦੀ ਹੈ ਉਥੇ ਖਾਸ ਤੌਰ ਤੇ ਗਰੀਬ ਹਰੀਜਨਾਂ ਦੀ ਵੀ ਨੁਮਾਇੰਦਗੀ ਕਰਦੀ ਹੈ। ਇਸ ਲਈ ਇਸ ਵਿਚ ਹਰੀਜਨਾਂ ਲਈ ਖਾਸ ਤੌਰ ਤੇ ਕਨਸੈਸ਼ਨ ਦਾ ਪੂਰਾ ਕੇਸ ਹੈ। ਜਦ ਗੌਰ-ਮਿੰਟ ਆਫ ਇੰਡੀਆ ਨੇ 300 ਰੁਪਿਆ ਫਿਕਸ ਕੀਤਾ ਹੈ ਤਾਂ ਉਨ੍ਹਾਂ ਨੇ ਵੀ ਸਾਰੀਆਂ ਗੱਲਾਂ ਦਾ ਜਾਇਜ਼ਾ ਲੈ ਕੇ ਕੀਤਾ ਹੋਵੇਗਾ। ਇਸ ਲਈ ਮੈਂ ਜ਼ੋਰਦਾਰ ਲਫਜ਼ਾਂ ਨਾਲ ਇਹ ਮੰਗ ਕਰਦਾ ਹਾਂ ਕਿ ਪੰਜਾਬ ਗੌਰਮੈਂਟ ਨੇ ਜਿਹੜੀ 150 ਰੁਪਏ ਵਾਲੀ ਲਿਮਿਟ ਰਖੀ ਹੋਈ ਹੈ ਹਰੀਜਨਾਂ ਲਈ ਇਸ ਨੂੰ ਵਧਾ ਕੇ 300 ਕਰ ਦਿੱਤੀ ਜਾਵੇ। ਮੈਂ ਆਸ ਕਰਦਾ ਹਾਂ ਕਿ ਹਰੀਜਨਾਂ ਦੀ ਮਾਲੀ ਹਾਲਤ ਦਾ ਖਿਆਲ ਕਰਦਿਆਂ ਹੋਇਆਂ ਔਰ ਉਨ੍ਹਾਂ ਦੀਆਂ ਪਿਛਲੀਆਂ ਡਿਸੇਬਿਲੀਟੀਜ਼ ਨੂੰ ਮੁਖ ਰਖਦਿਆਂ ਹੋਇਆਂ ਮੇਰੀ ਇਸ ਮੰਗ ਨੂੰ ਮੰਨਣ ਵਿਚ ਸਰਕਾਰ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਇਸ ਦੇ ਨਾਲ ਨਾਲ ਇਕ ਹੋਰ ਗਲ ਵੀ ਧਿਆਨ ਦੇਣ ਯੋਗ ਹੈ। ਇਸ ਬਾਰੇ ਪਹਿਲੇ ਵੀ ਮੈਂ ਜ਼ਿਕਰ ਕੀਤਾ ਸੀ ਕਿ ਜਿੱਥੇ ਦਸਵੀਂ, ਗਿਆਰਵੀਂ, ਬੀ. ਏ. ਜਾਂ ਐਮ. ਏ, ਦਾ ਇਮਤਿਹਾਨ ਦੇਣਾ ਹੁੰਦਾ ਹੈ ਉਥੇ ਹਰੀਜਨ ਮੁੰਡੇ ਐਡਮਿਸ਼ਨ ਵੇਲੇ ਯੂਨੀਵਰਸਟੀ ਨੂੰ ਦਾਖਲੇ ਦੇ ਪੈਸੇ ਭੇਜ ਦਿੰਦੇ ਹਨ ਪਰ ਜਿਹੜੀ ਪੰਜਾਬ ਸਰਕਾਰ ਨੇ ਕਨਸੈਸ਼ਨ ਦਿੱਤੀ ਹੋਈ ਹੈ ਉਸ ਦੇ ਮੁਤਾਬਕ ਉਸ ਤੋਂ ਬਾਅਦ ਉਨ੍ਹਾਂ ਮੁੰਡਿਆਂ ਦੀਆਂ ਦਰਖਾਸਤਾਂ ਆਉਣ ਉਤੇ ਸਰਕਾਰ ਉਨ੍ਹਾਂ ਨੂੰ ਉਹ ਪੈਸੇ ਵਾਪਸ ਕਰ ਦਿੰਦੀ ਹੈ। ਇਸ ਵਿਚ ਮੁੰਡਿਆਂ ਨੂੰ ਬੜੀ ਤਕਲੀਫ ਦਾ ਸਾਹਮਣਾ ਕਰਨਾ ਪੈਂਦਾ ਹੈ। ਉਹ ਮੁੰਡੇ ਜਿਨ੍ਹਾਂ ਨੇ ਇਮਤਿਹਾਨ ਦੇਣਾ ਹੁੰਦਾ ਹੈ ਕਈ ਵਾਰ ਮੌਕੇ ਤੇ ਆਕੇ ਪੈਸੇ ਨਾ ਹੋਣ ਕਰਕੇ ਐਡਮਿਸ਼ਨ ਹਾਸਲ ਕਰਨੋਂ ਰਹਿ ਜਾਂਦੇ ਹਨ। ਇਸ ਲਈ ਮੈਂ ਇਕ ਸੁਝਾਵ ਦਿੰਦਾ ਹਾਂ, ਇਸ ਵਿਚ ਸਿਰਫ ਬੁਕ ਐਡਜਸਮੈਂਟ ਦੀ ਹੀ ਐਂਟਰੀ ਕਰਨੀ ਪਵੇਗੀ— ਕਿ ਸਰਕਾਰ ਇਸਤਰ੍ਹਾਂ ਕਰ ਦੇਵੇ ਕਿ ਯੂਨੀਵਰਸਿਟੀ ਇਹ ਐਡਮਿ[illegible] ਦੇ ਪੈਸੇ ਇਨ੍ਹਾਂ ਹਰੀਜਨ ਵਿਦਿਆਰਥੀਆਂ ਕੋਲੋਂ ਡਾਇਰੈਕਟ ਨਾ ਲਵੇ, ਉਨ੍ਹਾਂ ਦੇ ਫਾਰਮਾਂ ਉਤੇ ਹੈਡਮਾਸਟਰ ਜਾਂ ਪ੍ਰਿੰਸੀਪਲ ਇਹ ਸਰਟੀਫੀਕੇਟ ਲਿਖ ਦੇਵੇ ਕਿ ਇਹ ਇਹ ਮੁੰਡਾ ਸ਼ੈਡਿਊਲਡ ਕਾਸਟ ਦਾ ਹੈ, ਇਸ ਤੋਂ ਪੈਸੇ ਨਾ ਲਏ ਜਾਣ ਕਿਉਂਕਿ ਪੰਜਾਬ ਗੌਰਮੈਂਟ ਦੀ ਸਕੀਮ ਦੇ ਮਾਤਹਿਤ ਇਸ ਕੋਲੋਂ ਪੈਸੇ ਨਹੀਂ ਲੈਣੇ। ਮੈਂ ਸਮਝਦਾ ਹਾਂ ਕਿ ਯੂਨੀਵਰਸਟੀ ਅਥਾਰੀਟੀਜ਼ ਨੂੰ ਇਸ ਵਿਚ ਕੋਈ ਖਾਸ ਦਿੱਕਤ ਨਹੀਂ ਆਉਣ

[ਸਰਦਾਰ ਅਜਾਇਬ ਸਿੰਘ ਸੰਧੂ]

ਲਗੀ। ਅਵਲ ਤਾਂ ਐਗਜ਼ਿਸਟਿੰਗ ਸਟਾਫ ਹੀ ਇਹ ਕੰਮ ਕਰ ਸਕਦਾ ਹੈ, ਨਹੀਂ ਤਾਂ ਬਹੁਤ ਕਰਕੇ ਇਕ ਦੋ ਕਲਰਕ ਹੋਰ ਇਸ ਕੰਮ ਉਤੇ ਲਗਾ ਦਿੱਤੇ ਜਾਣ। ਸਰਕਾਰ ਖੁਦ ਉਹ ਪੈਸਾ ਯੂਨੀਵਰਸਟੀ ਨੂੰ ਦੇ ਦੇਵੇ। ਸਰਕਾਰ ਉਨ੍ਹਾਂ ਨੂੰ ਜਦ ਐਨੀ ਗਰਾਂਟ ਦੇਂਦੀ ਹੈ ਤਾਂ ਇਸ ਗਲ ਵਾਸਤੇ ਵੀ ਉਸ ਉਤੇ ਜ਼ੋਰ ਪਾਇਆ ਜਾ ਸਕਦਾ ਹੈ। ਮੈਂ ਉਮੀਦ ਕਰਦਾ ਹਾਂ ਕਿ ਸਰਕਾਰ ਮੇਰੇ ਇਸ ਸੁਝਾਉ ਉਤੇ ਪੂਰੀ ਸੰਜੀਦਗੀ ਨਾਲ ਗੌਰ ਕਰੇਗੀ। ਹੁਣ ਵੀ ਜਿਹੜੀ ਹਾਲਤ ਹੈ ਉਸ ਵਿਚ ਉਨ੍ਹਾਂ ਨੂੰ ਬੜੀ ਤਕਲੀਫ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਅੱਵਲ ਤਾਂ ਦਾਖਲੇ ਵੇਲੇ ਪੈਸੇ ਹੀ ਉਨ੍ਹਾਂ ਪਾਸ ਨਹੀਂ ਹੁੰਦੇ, ਜੇ ਉਧਾਰ ਲੈਕੇ ਹੋ ਵੀ ਜਾਣ ਤਾਂ ਬਾਅਦ ਵਿਚ ਵਾਪਸ ਲੈਣ ਲਈ ਬੜੀ ਜੱਦੋ ਜਹਿਦ ਕਰਨੀ ਪੈਂਦੀ ਹੈ। ਇਸ ਲਈ ਉਨ੍ਹਾਂ ਦੀ ਇਹ ਮੁਸ਼ਕਿਲ ਵੀ ਹਲ ਕਰਨ ਦੀ ਲੋੜ ਹੈ।

ਇਸ ਸਬੰਧ ਵਿਚ ਇਕ ਹੋਰ ਗਲ ਵੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ। ਪੰਜਾਬ ਵਿਚ ਇੰਡਸਟ੍ਰੀਅਲ ਇੰਸਟੀਚਿਊਟਸ ਹਨ। ਸਰਕਾਰ ਨੇ ਇਥੇ ਕੋਈ ਅਜਿਹੀ ਸਕੀਮ ਲਾਗੂ ਨਹੀਂ ਕੀਤੀ ਕਿ ਉਨ੍ਹਾਂ ਵਿਚ ਸਾਰੇ ਹਰੀਜਨਾਂ ਨੂੰ ਵਜ਼ੀਫਾ ਦਿੱਤਾ ਜਾਵੇ। ਚੰਡੀਗੜ੍ਹ, ਅੰਬਾਲੇ ਵਗੈਰਾ ਵਿਚ ਸਿਰਫ ਛੇ ਜਾਂ $6\frac{1}{2}$ ਪਰਸੈਂਟ ਹਰੀਜਨਾਂ ਨੂੰ ਕਨਸੈਸ਼ਨ ਮਿਲਦੀ ਹੈ ਬਾਕੀ ਦੇ ਮੁੰਡੇ ਐਵੇਂ ਹੀ ਰਹਿ ਜਾਂਦੇ ਹਨ। ਮੈਂ ਸਮਝਦਾ ਹਾਂ ਕਿ 'ੳ' 'ਅ' 'ੲ' ਜਾਂ **A. B. C.** ਸਖਾਉਣ ਦੀ ਹੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ, ਉਨ੍ਹਾਂ ਨੂੰ ਟੈਕਨੀਕਲ ਮਾਈਂਡਿਡ ਬਣਾਉਣਾ ਚਾਹੀਦਾ ਹੈ। ਇਸ ਵਾਸਤੇ ਜਿਹੜੇ ਹਰੀਜਨ ਵਿਦਿਆਰਥੀ ਕਿਸੇ ਟੈਕਨੀਕਲ ਇੰਸਟੀਚਿਊਟ ਵਿਚ, ਆਈ. ਟੀ. ਆਈ. ਜਾਂ ਕਿਸੇ ਹੋਰ ਸਕੂਲ ਵਿਚ ਆਉਣ ਉਨ੍ਹਾਂ ਸਾਰਿਆਂ ਨੂੰ ਵਜ਼ੀਫਾ ਮਿਲਣਾ ਚਾਹੀਦਾ ਹੈ। ਪਿਛਲੇ ਸਾਲ ਵੀ ਇੰਡਸਟਰੀਅਲ ਇੰਸਟੀਚਿਊਟ ਚੰਡੀਗੜ੍ਹ ਵਿਚ ਹਰੀਜਨਾਂ ਨੂੰ ਵਜ਼ੀਫੇ ਨਹੀਂ ਮਿਲੇ। ਸੈਂਟਰ ਵਾਲੇ ਇਹ ਕਹਿਕੇ ਨਹੀਂ ਦਿੰਦੇ ਕਿ ਸਾਡੀ ਸਕੀਮ ਮੈਟ੍ਰਿਕ ਤੋਂ ਪਿਛੇ ਲਾਗੂ ਹੁੰਦੀ ਹੈ। ਪੰਜਾਬ ਵਾਲੇ ਕਹਿੰਦੇ ਹਨ ਕਿ ਸਾਡੇ ਪਾਸ ਮੈਟ੍ਰਿਕ ਤੋਂ ਥੱਲੇ ਦੀ ਕੋਈ ਸਕੀਮ ਨਹੀਂ ਹੈ। ਮੈਂ ਬੇਨਤੀ ਕਰਦਾ ਹਾਂ ਕਿ ਅਜਿਹੀਆਂ ਇੰਸਟੀਚਿਊਟਸ ਵਿਚ ਪੰਜਾਬ ਸਰਕਾਰ ਹਰ ਹਰੀਜਨ ਮੁੰਡੇ ਨੂੰ ਵਜ਼ੀਫਾ ਦੇਵੇ।

ਇਕ ਗੱਲ ਹੋਰ ਹੈ ਜਿਸਦਾ ਮੇਰੇ ਹਰੀਜਨ ਵੀਰਾਂ, ਜਿਹੜੇ ਕਾਂਗਰਸੀ ਬੈਂਚਾਂ ਤੇ ਬੈਠੇ ਹੋਏ ਨੇ, ਨੂੰ ਵੀ ਪਤਾ ਹੈ ਔਰ ਉਹ ਪੰਜਾਬ ਦੀ ਰੀਪੋਰਟ ਵਿਚ ਵੀ ਦਰਜ ਹੈ ਕਿ ਜਿਤਨੇ ਮੈਡੀਕਲ ਜਾਂ ਦੂਜੇ ਟੈਕਨੀਕਲ ਕਾਲਿਜ ਨੇ ਜਾਂ ਹੋਰ ਇਨਸਟੀਚਿਊਸ਼ਨਜ਼ ਨੇ, ਉਨ੍ਹਾਂ ਵਿਚ ਹਰੀਜਨਾਂ ਲਈ ਦਾਖਲੇ ਵਾਸਤੇ ਸੀਟਾਂ ਰੀਜ਼ਰਵ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਔਰ ਜਿਹੜੀ ਇਸ ਵੇਲੇ ਇਹ ਕੰਡੀਸ਼ਨ ਰੱਖੀ ਹੋਈ ਹੈ ਕਿ 50 ਪਰਸੈਂਟ ਮਾਰਕ ਇਕ ਵਿਦਿਆਰਥੀ ਦੇ ਦਾਖਲੇ ਵਾਸਤੇ ਜ਼ਰੂਰੀ ਨੇ, ਹਰੀਜਨ ਵਿਦਿਆਰਥੀਆਂ ਲਈ ਇਸ ਵਿਚ ਛੋਟ ਹੋਣੀ ਚਾਹੀਦੀ ਹੈ ਔਰ ਜਿਹੜੀ ਏਜ ਦੀ ਕੰਡੀਸ਼ਨ ਰੱਖੀ ਹੋਈ ਹੈ ਕਿ ਇਤਨੇ ਸਾਲਾਂ ਤਕ ਕੋਈ ਵਿਦਿਆਰਥੀ ਉਨ੍ਹਾਂ ਕਾਲਜਾਂ ਵਿਚ ਦਾਖਲ ਹੋ ਸਕਦਾ ਹੈ, ਇਸ ਵਿਚ ਵੀ ਹਰੀਜਨਾਂ ਲਈ ਤਿੰਨ ਸਾਲਾਂ ਦਾ ਹੋਰ ਕਨਸੈਸ਼ਨ ਹੋਣਾ ਚਾਹੀਦਾ ਹੈ। ਮੈਂ ਇਸ ਬਾਰੇ ਇਕ ਮਿਸਾਲ ਦਸਦਾ ਹਾਂ ਜਿਸ ਦਾ ਮਾਸਟਰ ਜੀ ਨੂੰ ਵੀ ਪਤਾ ਹੈ। ਇਕ ਹਰੀਜਨ ਲੜਕਾ ਮੈਡੀਕਲ ਕਾਲਿਜ ਵਿਚ ਦਾਖਲ ਹੋਣਾ ਚਾਹੁੰਦਾ ਸੀ, ਲੇਕਿਨ ਉਸ ਦੇ ਨੰਬਰ 50 ਪਰਸੈਂਟ ਤੋਂ ਕੁਝ ਥੋੜੇ ਸੀ ਲੇਕਿਨ ਉਹ ਦਾਖਲ ਨਹੀਂ ਹੋ ਸਕਿਆ। ਮੈਂ ਮਾਸਟਰ ਜੀ ਨੂੰ ਕਿਹਾ ਕਿ ਉਸ ਵਾਸਤੇ ਇਹ ਕੰਡੀਸ਼ਨ ਢਿਲੀ ਕਰਾ ਦਿਉ ਤਾਂ ਉਹ ਕਹਿਣ ਲਗੇ ਕਿ ਗੌਰਮਿੰਟ ਪੰਜਾਬ ਯੂਨੀਵਰਸਿਟੀ ਦੇ ਕੰਮ ਵਿਚ ਇੰਟਰਫੀਅਰ ਨਹੀਂ ਕਰਦੀ ਔਰ ਨਾ ਹੀ ਕਰ ਸਕਦੀ ਹੈ ਔਰ ਇਹ ਚੀਜ਼ ਯੂਨੀਵਰਸਿਟੀ ਦੇ ਹਥ ਵਿਚ ਹੈ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਲੱਖਾਂ ਰੁਪਏ ਯੂਨੀਵਰਸਿਟੀ ਨੂੰ

ਗਰਾਂਟ ਦਿੰਦੇ ਹੋ, ਅਗਰ ਵਾਈਸ ਚਾਂਸਲਰ ਜਾਂ ਸੈਨਿਟ ਦਾ ਕੋਈ ਮੈਂਬਰ ਤੁਹਾਡੀ ਇਹ ਗੱਲ ਨਹੀਂ ਮਨਦਾ ਤਾਂ ਤੁਹਾਨੂੰ ਉਨ੍ਹਾਂ ਨੂੰ ਸਿਧੇ ਹੱਥੋਂ ਲੈਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਨਾਲ ਮੇਰੇ ਉਧਰ ਬੈਠੇ ਕੁਝ ਵੀਰਾਂ ਨੇ ਕਿਹਾ ਹੈ ਕਿ ਜਿਥੇ ਇੰਡਸਟਰੀ ਖੋਲ੍ਹਣ ਦਾ ਸਵਾਲ ਹੋਵੇ ਜਾਂ ਹੋਰ ਕਿਸੇ ਚੀਜ਼ ਦੇ ਖੋਲ੍ਹਣ ਦਾ ਸਵਾਲ ਹੋਵੇ ਉਥੇ ਵੀ ਹਰੀਜਨਾਂ ਨੂੰ ਆਬਾਦੀ ਦੇ ਲਿਹਾਜ਼ ਨਾਲ ਹਿੱਸਾ ਮਿਲਣਾ ਚਾਹੀਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਲੋਕਾਂ ਨੂੰ, ਜਿਨ੍ਹਾਂ ਨੂੰ ਸਦੀਆਂ ਤੋਂ ਪਿਛੜਿਆ ਹੋਇਆ ਰਖਿਆ ਗਿਆ ਹੈ, ਜਿਨ੍ਹਾਂ ਦੀ ਹਾਲਤ ਸੁਧਾਰਨ ਵਾਸਤੇ ਸਾਡੀ ਸਟੇਟ ਦੀ ਸਰਕਾਰ ਨੇ ਹੀ ਨਹੀਂ, ਬਲਕਿ ਸਾਰੇ ਹਿੰਦੁਸਤਾਨ ਦੀ ਸਰਕਾਰ ਨੇ ਔਰ ਦੂਜਿਆਂ ਸੂਬਿਆਂ ਦੀਆਂ ਸਰਕਾਰਾਂ ਨੇ ਜ਼ਰੂਰੀ ਕਦਮ ਉਠਾਣੇ ਜ਼ਰੂਰੀ ਸਮਝੇ ਹਨ, ਮੈਂ ਸਮਝਦਾ ਹਾਂ ਕਿ ਜਦੋਂ ਤਕ ਅਸੀਂ ਇਨ੍ਹਾਂ ਨੂੰ ਜ਼ਮੀਨਾਂ ਦੇ ਮਸਲੇ ਵਿਚ ਔਰ ਇੰਡਸਟਰੀ ਦੇ ਮਾਮਲੇ ਵਿਚ ਔਰ ਵਿਦਿਆ ਦੇ ਖੇਤਰ ਵਿਚ ਜਿਤਨਾ ਵੀ ਇਨ੍ਹਾਂ ਦਾ ਅਬਾਦੀ ਦੇ ਲਿਹਾਜ਼ ਨਾਲ ਹਕ ਬਣਦਾ ਹੈ, ਹਿੱਸਾ ਨਹੀਂ ਦਿਆਂਗੇ ਉਤਨੇ ਚਿਰ ਤਕ ਉਨ੍ਹਾਂ ਦੀ ਹਾਲਤ ਸੁਧਰ ਨਹੀਂ ਸਕਦੀ। ਜੇ ਕੋਟੇ ਦੇਣ ਦਾ ਵਕਤ ਆਵੇ ਤਾਂ 21 ਪਰਸੈਂਟ ਕੋਟੇ ਦਾ ਹਿੱਸਾ ਉਨ੍ਹਾਂ ਲਈ ਰਖ ਲਿਆ ਜਾਵੇ। ਜੇ ਕੋਈ ਕਾਰਖਾਨੇ ਖੋਲ੍ਹਣੇ ਹੋਣ, ਜਿਸ ਤਰ੍ਹਾਂ ਅਜ ਕਲ੍ਹ ਖੁਲ੍ਹ ਰਹੇ ਹਨ ਔਰ ਜਿਨ੍ਹਾਂ ਦੀ ਓਪਨਿੰਗ ਸੈਰੇਮਨੀ ਸਾਡੇ ਮਨਿਸਟਰ ਆਏ ਦਿਨ ਕਰਦੇ ਰਹਿੰਦੇ ਹਨ, ਉਨ੍ਹਾਂ ਕਾਰਖਾਨਿਆਂ ਵਿਚ ਹਰੀਜਨਾਂ ਦੇ 21 ਪਰਸੈਂਟ ਹਿਸੇ ਹੋਣੇ ਚਾਹੀਦੇ ਹਨ ਜਿਹੜੇ ਉਹ ਕੋਆਪਰੇਟਿਵ ਸੋਸਾਈਟੀਆਂ ਬਣਾ ਕੇ ਚਲਾਉਣ। ਜੇ ਇਸ ਤਰ੍ਹਾਂ ਕੀਤਾ ਜਾਵੇ ਤਾਂ ਹਰੀਜਨ ਵੀ ਇਕੋਨਾਮੀਕਲੀ ਤਰੱਕੀ ਕਰ ਸਕਦੇ ਹਨ।

ਇਸ ਦੇ ਅਲਾਵਾ ਇਕ ਨਵਾਂ ਵੱਡਾ ਮਸਲਾ ਸਾਡੇ ਸਾਹਮਣੇ ਆ ਰਿਹਾ ਹੈ । ਪੰਜਾਬ ਦੀ ਆਬਾਦੀ ਦਾ ਇਕ ਬੜਾ ਵੱਡਾ ਹਿਸਾ ਉਹ ਹਰੀਜਨ ਹਨ ਜਿਨ੍ਹਾਂ ਨੂੰ ਅਸੀਂ ਬਾਲਮੀਕੀ ਕਹਿੰਦੇ ਹਾਂ ਜਾਂ ਸਵੀਪਰਜ਼ ਕਹਿੰਦੇ ਹਾਂ । ਇਹ ਲੋਕ ਜਿਹੜੇ ਟਟੀਆਂ ਚੁਕਦੇ ਹਨ ਸਿਰਫ ਇਸ ਸੂਬੇ ਵਿਚ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਹਨ। ਵੈਸੇ ਤਾਂ ਇਹੋ ਕੰਮ ਬਾਕੀ ਦੇ ਮੁਲਕਾਂ ਵਿਚ, ਮਸਲਨ ਇੰਗਲੈਂਡ, ਅਮੈਰਿਕਾ ਤੇ ਰੂਸ ਆਦਿ ਜਿਤਨੇ ਵੀ ਤਰਕੀ ਯਾਫਤਾ ਮੁਲਕ ਹਨ ਵਿਚ ਵੀ ਲੋਕ ਕਰਦੇ ਹਨ ਪਰ ਉਥੇ ਉਨ੍ਹਾਂ ਨਾਲ ਇਹੋ ਜਿਹਾ ਸਲੂਕ ਨਹੀਂ ਕੀਤਾ ਜਾਂਦਾ ਜਿਸ ਤਰ੍ਹਾਂ ਇਥੇ ਹਿੰਦੁਸਤਾਨ ਵਿਚ ਕੀਤਾ ਜਾਂਦਾ ਹੈ। ਇਸ ਦੀ ਵਜ੍ਹਾ ਇਹ ਹੈ ਕਿ ਹਿੰਦੁਸਤਾਨ ਵਿਚ ਉਨ੍ਹਾਂ ਦੀ ਇਕਨਾਮੀਕਲ ਹਾਲਤ ਉਨ੍ਹਾਂ ਦੇਸ਼ਾਂ ਦੀ ਨਿਸਬਤ ਚੰਗੀ ਨਹੀਂ ਹੈ। ਸਾਡੀ ਪੰਜਾਬ ਸਰਕਾਰ ਨੇ ਉਨ੍ਹਾਂ ਦੀ ਹਾਲਤ ਸੁਧਾਰਨ ਲਈ ਸੁਝਾਉ ਦੇਣ ਲਈ ਕੁਝ ਸਾਲ ਹੋਏ ਨੇ ਇਕ ਕਮੇਟੀ ਬਣਾਈ ਸੀ ਜਿਸ ਦਾ ਨਾਂ ਸਕਵੈਂਜਰਜ਼ ਲਿਵਿੰਗ ਕੰਡੀਸ਼ਨਜ਼ ਇਨਕੁਆਇਰੀ ਕਮੇਟੀ ਸੀ ਔਰ ਜਿਸ ਦੇ ਚੇਅਰਮੈਨ ਸ੍ਰੀ ਯਸ਼ ਬਣੇ ਸੀ। ਇਹ ਗੱਲ ਅਫਸੋਸ ਨਾਲ ਕਹਿਣੀ ਪੈਂਦੀ ਹੈ ਕਿ ਉਸ ਕਮੇਟੀ ਦੀ ਹਾਲੇ ਤਕ ਰੀਪੋਰਟ ਵੀ ਨਹੀਂ ਆਈ। ਇਸ ਲਈ ਮੈਂ ਕਹਾਂਗਾ ਕਿ ਜੇ ਉਸ ਕਮੇਟੀ ਨੇ ਆਪਣੀ ਰੀਪਰਟ ਪੇਸ਼ ਨਹੀਂ ਕੀਤੀ ਤਾਂ ਉਸ ਨੂੰ ਕਹਿ ਕੇ ਉਸ ਦੀ ਰੀਪੋਰਟ ਲਈ ਜਾਵੇ ਔਰ ਜੋ ਸਿਫਾਰਸ਼ਾਂ ਉਹ ਕਮੇਟੀ ਕਰੇ, ਉਨ੍ਹਾਂ ਤੇ ਸੋਚ ਵਿਚਾਰ ਕੇ ਸਰਕਾਰ ਨੂੰ ਅਮਲ ਕਰਨਾ ਚਾਹੀਦਾ ਹੈ ਔਰ ਹਰੀਜਨਾਂ ਦੀ ਹਾਲਤ ਬਿਹਤਰ ਬਣਾਉਣੀ ਚਾਹੀਦੀ ਹੈ। ਇਸ ਵੇਲੇ ਹਰੀਜਨਾਂ ਦੀ ਔਰ ਖਾਸ ਕਰਕੇ ਬਾਲਮੀਕੀਆਂ ਦੀ ਆਰਥਕ ਹਾਲਤ ਇਤਨੀ ਕਮਜ਼ੋਰ ਹੈ ਕਿ ਲੋਕ ਉਨ੍ਹਾਂ ਨਾਲ ਗੈਰ ਇਨਸਾਨੀ ਸਲੂਕ ਕਰਨ ਤੋਂ ਝਿਝਕਦੇ ਨਹੀਂ। ਮੇਰਾ ਖਿਆਲ ਹੈ ਕਿ ਜੇ ਕਰ ਉਨ੍ਹਾਂ ਦੀ ਆਰਥਕ ਹਾਲਤ ਠੀਕ ਹੋਵੇ ਤਾਂ ਉਨ੍ਹਾਂ ਨਾਲ ਕੋਈ ਵੀ ਇਸ ਤਰ੍ਹਾਂ

[ਸਰਦਾਰ ਅਜਾਇਬ ਸਿੰਘ ਸੰਧੂ]

ਦਾ ਸਲੂਕ ਨਹੀਂ ਕਰੇਗਾ ਜਿਸ ਤਰ੍ਹਾਂ ਹੁਣ ਕੀਤਾ ਜਾਂਦਾ ਹੈ ਕਿਉਂਕਿ ਆਰਥਕ ਹਾਲਤ ਸੁਧਰ ਜਾਣ ਨਾਲ ਉਨ੍ਹਾਂ ਦਾ ਸੋਸ਼ਲ ਸਟੇਟਸ ਚੰਗਾ ਹੋ ਜਾਂਦਾ ਹੈ ਔਰ ਗੰਦ ਦੇ ਚੁਕਣ ਨਾਲ ਹੀ ਉਨ੍ਹਾਂ ਦਾ ਸਟੇਟਸ ਮਾੜਾ ਨਹੀਂ ਹੁੰਦਾ। ਇਸ ਲਈ ਮੈਂ ਸਮਝਦਾ ਹਾਂ ਕਿ ਸਵੀਪਰਜ਼ ਦੀ ਆਰਥਕ ਹਾਲਤ ਬਿਹਤਰ ਬਨਾਉਣ ਵਾਸਤੇ ਸਰਕਾਰ ਨੂੰ ਉਸ ਕਮੇਟੀ ਦੀ ਰੀਪੋਰਟ ਛੇਤੀ ਮੰਗਾਉਣੀ ਚਾਹੀਦੀ ਹੈ ਔਰ ਉਸ ਦੀਆਂ ਸਿਫਾਰਸ਼ਾਂ ਤੇ ਅਮਲ ਕਰਨਾ ਚਾਹੀਦਾ ਹੈ। ਇਸ ਦੇ ਨਾਲ ਮੈਂ ਇਹ ਵੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਥੇ ਸਾਡੀਆਂ ਭੈਣਾਂ ਸਵੀਪਰਜ਼ ਦਾ ਕੰਮ ਕਰਦੀਆਂ ਹਨ, ਕਿਉਂਕਿ ਉਹ ਆਪਣੇ ਬੱਚਿਆਂ ਨੂੰ ਘਰ ਛੱਡ ਕੇ ਕੰਮ ਤੇ ਜਾਂਦੀਆਂ ਹਨ, ਇਸ ਕਰਕੇ ਉਨ੍ਹਾਂ ਦੇ ਬੱਚਿਆਂ ਦੀ ਤਲੀਮ ਸਫਰ ਕਰਦੀ ਹੈ। ਇਸ ਕਰ ਕੇ ਉਨ੍ਹਾਂ ਦੇ ਬਚਿਆਂ ਦੀ ਦੇਖਭਾਲ ਲਈ ਸ਼ਿਸ਼ੂ ਨਿਕੇਤਨ ਖੋਲ੍ਹਣੇ ਚਾਹੀਦੇ ਹਨ, ਜਿਸ ਤਰ੍ਹਾਂ ਇਸ ਵੇਲੇ ਨੰਗਲ ਵਿਚ ਔਰ ਅੰਬਾਲੇ ਵਿਚ ਸ਼ਿਸ਼ੂ ਨਿਕੇਤਨ ਖੋਲ੍ਹੇ ਹੋਏ ਹਨ ਤਾਕਿ ਉਨ੍ਹਾਂ ਦੇ ਬਚੇ ਉਥੇ ਪੜ੍ਹ ਸਕਣ ਔਰ ਤਾਲੀਮ ਹਾਸਲ ਕਰਕੇ ਇਸ ਗੰਦੇ ਕੰਮ ਨੂੰ ਛੱਡ ਕੇ ਹੋਰ ਕੋਈ ਚੰਗਾ ਕੰਮ ਕਰ ਸਕਣ।

ਫਿਰ, ਚੇਅਰਮੈਨ ਸਾਹਿਬ, ਮੈਨੂੰ ਇਹ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਵੇਲੇ ਹਰੀਜਨ ਜਿਹੜੇ ਵਖ ਵਖ ਮਹਿਕਮਿਆਂ ਵਿਚ ਮੁਲਾਜ਼ਮ ਹਨ ਬਾਰੇ ਫਿਗਰਜ਼ ਸਰਕਾਰ ਕੋਲੋਂ ਮੰਗੀਆਂ ਜਾਂਦੀਆਂ ਹਨ ਤਾਂ ਉਹ ਵਧਾ ਚੜ੍ਹਾ ਕੇ ਦਸੀਆਂ ਜਾਂਦੀਆਂ ਹਨ ਔਰ ਇਸ ਮਤਲਬ ਲਈ ਜਿਹੜੇ ਸਵੀਪਰਜ਼ ਹੁੰਦੇ ਹਨ, ਉਨ੍ਹਾਂ ਨੂੰ ਵੀ ਉਸ ਗਿਣਤੀ ਵਿਚ ਸ਼ਾਮਲ ਕਰ ਲਿਆ ਜਾਂਦਾ ਹੈ। ਮੇਰੇ ਪਾਸ ਇਕ ਸਵਾਲ ਦੇ ਜਵਾਬ ਵਿਚ ਇਕ ਰਿਪੋਰਟ ਦਿੱਤੀ ਗਈ ਹੈ ਜਿਸ ਵਿਚ ਇਸ ਤਰ੍ਹਾਂ ਕੀਤਾ ਗਿਆ ਹੈ। ਮੈਂ ਚੰਡੀਗੜ੍ਹ ਕੈਪੀਟਲ ਪਰਾਜੈਕਟ ਬਾਰੇ ਕੈਟੇਗਾਰੀਕਲੀ ਕਲਾਸਵਾਈਜ਼ ਫਿਗਰਜ਼ ਪੁਛੀਆਂ ਸਨ ਕਿ ਉਸ ਮਹਿਕਮੇ ਵਿਚ ਹਰੀਜਨ ਕਿਤਨੇ ਹਨ। ਇਸ ਦੇ ਜਵਾਬ ਵਿਚ ਮੈਨੂੰ ਦਸਿਆ ਗਿਆ ਕਿ 70 ਜਾਂ 80 ਫੀ ਸਦੀ ਕਲਾਸ IV ਵਿਚ ਹਰੀਜਨ ਹਨ ਔਰ ਦੇਖਣ ਤੋਂ ਬਾਅਦ ਪਤਾ ਲਗਾ ਕਿ ਇਕ ਦੋ ਚਪੜਾਸੀਆਂ ਨੂੰ ਛੱਡ ਕੇ ਬਾਕੀ ਦੇ ਸਾਰੇ ਸਵੀਪਰ ਉਸ ਵਿਚ ਇਨਕਲੂਡ ਕਰ ਲਏ ਗਏ ਸੀ। ਜਦ ਮੈਂ ਉਸ ਰਿਪੋਰਟ ਨੂੰ ਚੰਗੀ ਤਰ੍ਹਾਂ ਵੇਖਿਆ ਤਾਂ ਪਤਾ ਲਗਾ ਕਿ ਕਲਾਸ ਵਨ ਜਾਂ ਕਲਾਸ ਟੂ ਵਿਚ ਕੋਈ ਹਰੀਜਨ ਨਹੀਂ ਸੀ ਹਾਲਾਂਕਿ ਉਸ ਵਿਚ ਲਿਖਿਆ ਹੋਇਆ ਸੀ ਕਿ 20 ਪਰਸੈਂਟ ਸ਼ੈਡੂਲਡ ਕਾਸਟਸ ਔਰ ਦੋ ਪਰਸੈਂਟ ਬੈਕਵਰਡ ਕਲਾਸ਼ਿਜ਼ ਦੇ ਅਫਸਰ ਰਖੇ ਜਾਣੇ ਹਨ। ਮੇਰੇ ਦੋਸਤ ਸੋਸ਼ਲਿਜ਼ਮ ਦੀਆਂ ਬੜੀਆਂ ਗੱਲਾਂ ਕਰਦੇ ਹਨ। ਇਹ ਇਕ ਹਰੀਜਨ ਸਵੀਪਰ ਨੂੰ 85 ਰੁਪਏ ਦਿੰਦੇ ਹਨ। ਮੈਂ ਕਹਿੰਦਾ ਹਾਂ ਕਿ ਇਹ ਇਕ ਜ਼ਿਮੀਂਦਾਰ ਨੂੰ ਦੋ ਸੌ ਜਾਂ 300 ਰੁਪਏ ਮਹੀਨਾ ਦੇ ਕੇ ਕਹਿ ਦੇਖਣ ਕਿ ਉਹ ਦੂਜਿਆਂ ਦੀ ਟੱਟੀ ਚੁਕੇ। ਉਹ ਇਤਨੀ ਤਨਖ਼ਾਹ ਤੇ ਵੀ ਨਹੀਂ ਚੁਕੇਗਾ। ਜੇਕਰ ਉਹ ਟੱਟੀ ਚੁਕਣ ਨੂੰ ਤਿਆਰ ਹੋ ਜਾਵੇ ਤਾਂ ਮੈਂ ਸਮਝਾਂਗਾ ਕਿ ਇਹ ਸਹੀ ਮਾਅਨਿਆਂ ਵਿਚ ਸੋਸ਼ਲਿਜ਼ਮ ਆ ਗਈ ਹੈ। ਇਸ ਤੋਂ ਅਲਾਵਾ ਮੈਂ ਅਰਜ਼ ਕਰਦਾ ਹਾਂ ਕਿ ਆਜ਼ਾਦੀ ਤੋਂ ਪਹਿਲਾਂ ਹਰੀਜਨਾਂ ਦੀ ਰਿਪਰੈਜ਼ੈਂਟੇਸ਼ਨ ਸਰਵਿਸ਼ਿਜ਼ ਵਿਚ ਬਹੁਤ ਘਟ ਸੀ ਔਰ ਉਸ ਤੋਂ ਬਾਅਦ ਇਨ੍ਹਾਂ ਦੀ ਰਿਪਰੀਜ਼ੇਨਟੇਸ਼ਨ ਦੀ ਰੇਸ਼ੋ ਫਿਕਸ ਹੋਏ ਨੂੰ ਵੀ ਕਾਫੀ ਅਰਸਾ ਹੋ ਚੁਕਾ ਹੈ। ਲੇਕਿਨ ਮੈਨੂੰ ਜੋ ਸਟੇਟ-ਮੈਂਟ ਦਿੱਤੀ ਗਈ ਹੈ ਉਸ ਵਿਚ ਦਸਿਆ ਹੋਇਆ ਹੈ ਕਿ ਕਲਾਸ ਵਨ ਜਾਂ ਕਲਾਸ ਟੂ ਵਿਚ ਹਰੀਜਨ ਨਿਲ ਰਖੇ ਗਏ ਹਨ ਹਾਲਾਂਕਿ ਉਨ੍ਹਾਂ ਲਈ 22 ਪਰਸੈਂਟ ਸੀਟਾਂ ਰੀਜ਼ਰਵ ਰਖੀਆਂ ਹੋਈਆਂ ਨੇ ਔਰ ਉਨ੍ਹਾਂ ਵਿਚ ਐਗਜ਼ਿਸਟਿੰਗ ਆਦਮੀ ਇਕ ਪਰਸੈਂਟ ਵੀ ਨਹੀਂ ਹਨ। ਇਸੇ ਤਰ੍ਹਾਂ ਕਲਾਸ ਤਿੰਨ ਵਿਚ ਵੀ ਉਹ 22 ਪਰਸੈਂਟ ਨਹੀਂ ਹਨ। ਕਿਸੇ ਕਿਸੇ ਮਹਿਕਮੇਂ ਵਿਚ ਉਨ੍ਹਾਂ ਦੀ ਗਿਣਤੀ ਤਿੰਨ ਜਾਂ ਚਾਰ ਪਰਸੈਂਟ ਤਕ ਪਹੁੰਚਦੀ ਹੈ ਔਰ ਇਕ ਅਧ ਮਹਿਕਮੇ ਵਿਚ ਇਹ ਵੱਧ ਤੋਂ ਵੱਧ 14 ਪਰਸੈਂਟ ਹਨ। ਕਲਾਸ 4 ਵਿਚ ਬੈਕਵਰਡ ਕਲਾਸਿਜ਼ ਦੇ ਲੋਕਾਂ ਨੂੰ ਨਾਲ ਮਿਲਾ ਕੇ ਦਸਣ ਦੀ ਕੋਸ਼ਿਸ਼ ਕੀਤੀ ਗਈ

ਹੈ ਕਈ ਥਾਵਾਂ ਤੇ ਉਨ੍ਹਾਂ ਦੀ ਨਫਰੀ ਇਸ ਤਰ੍ਹਾਂ 22 ਪਰਸੈਂਟ ਨਾਲੋਂ ਵੀ ਵਧ ਹੈ। ਇਸ ਨੂੰ ਖੋਲ੍ਹ ਕੇ ਦੇਖਣ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਵਿਚੋਂ 20 ਪਰਸੈਂਟ ਸ਼ੈਡੂਲਡ ਕਾਸਟ ਦੀ ਥਾਂ ਉਨ੍ਹਾਂ ਦੀ ਨਫਰੀ ਘੱਟ ਹੈ ਔਰ ਬੈਕਵਰਡ ਕਲਾਸਿਜ਼ ਦੀ 2 ਪਰਸੈਂਟ ਤੋਂ ਵਧ ਹੈ ਪਰ ਮੈਂ ਕਹਿੰਦਾ ਹਾਂ ਕਿ ਸ਼ੈਡੂਲਡ ਕਾਸਟਸ ਦੀ ਵੀ ਗਿਣਤੀ ਪੂਰੀ ਹੋਣੀ ਚਾਹੀਦੀ ਹੈ। ਮੈਨੂੰ ਬੈਕਵਰਡ ਕਲਾਸਿਜ਼ ਦੇ ਮੁਲਾਜ਼ਮਾਂ ਦੀ ਨਫਰੀ ਵਧ ਹੋਣ ਤੇ ਕੋਈ ਇਤਰਾਜ਼ ਨਹੀਂ ਹੈ ਕਿਉਂਕਿ ਉਨ੍ਹਾਂ ਦੀ ਇਕਨਾਮਿਕ ਹਾਲਤ ਵੀ ਬਾਕੀ ਦੀਆਂ ਸ਼ੈਡੂਲਡ ਕਾਸਟ ਵਰਗੀ ਹੁੰਦੀ ਹੈ ਫਰਕ ਇਤਨਾ ਹੁੰਦਾ ਹੈ ਕਿ ਉਨ੍ਹਾਂ ਨਾਲ ਲੋਕੀ ਛੂਆ ਛਾਤ ਨਹੀਂ ਕਰਦੇ। ਮੈਂ ਕਹਿੰਦਾ ਹਾਂ ਕਿ ਹਰੀਜਨਾਂ ਨੂੰ ਸਰਵਿਸਿਜ਼ ਵਿਚ ਪੂਰੀ ਰਿਪਰੈਜ਼ੇਂਟੇਸ਼ਨ ਦੇਣ ਬਾਰੇ ਕੋਈ ਯਤਨ ਨਹੀਂ ਹੋ ਰਿਹਾ। ਪਿਛਲੇ ਕੁਝ-ਸਾਲਾਂ ਵਿਚ ਇਸ ਪਾਸੇ ਵਲ ਜੋ ਕੁਝ ਉਪਰਾਲਾ ਕੀਤਾ ਗਿਆ ਸੀ, ਉਹ ਵੀ ਹੁਣ ਪਿਛੇ ਵਲ ਜਾ ਰਿਹਾ ਹੈ। ਅਸੀਂ ਵੇਖਦੇ ਹਾਂ ਕਿ ਐਕਸਾਈਜ਼ ਐਂਡ ਟੈਕਸ਼ੇਸ਼ਨ ਦੇ ਮਹਿਕਮੇ ਵਿਚ ਉਨ੍ਹਾਂ ਦੀ ਛਾਂਟੀ ਹੋ ਰਹੀ ਹੈ। ਪਹਿਲੇ ਜੋ ਕੁਝ ਹਰੀਜਨ ਉਸ ਮਹਿਕਮੇਂ ਵਿਚ ਭਰਤੀ ਹੋ ਚੁਕੇ ਹੋਏ ਨੇ, ਉਨ੍ਹਾਂ ਨੂੰ ਵੀ ਕਿਸੇ ਨਾ ਕਿਸੇ ਬਹਾਨੇ ਨਾਲ ਕਢਣ ਦੇ ਜਤਨ ਕੀਤੇ ਜਾ ਰਹੇ ਹਨ ਇਸ ਬਾਰੇ ਮੈਂ ਪਿਛੇ ਜਿਹੇ ਇਥੇ ਜ਼ਿਕਰ ਵੀ ਕੀਤਾ ਸੀ ਔਰ ਦਸਿਆ ਸੀ ਕਿ ਉਨ੍ਹਾਂ ਤੇ ਗਲਤ ਇਲਜ਼ਾਮ ਲਾਏ ਜਾਂਦੇ ਨੇ ਔਰ ਉਨ੍ਹਾਂ ਨੂੰ ਕਢਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਮੈਂ ਕਹਿੰਦਾ ਹਾਂ ਕਿ ਜੇ ਇਕ ਵਾਰੀ ਉਨ੍ਹਾਂ ਲਈ ਮਿਥੀ ਹੋਈ 20 ਪਰਸੈਂਟ ਰੇਸ਼ੋ ਸਰਵਿਸਿਜ਼ ਵਿਚ ਪੂਰੀ ਕਰ ਲਈ ਜਾਵੇ ਤਾਂ ਫਿਰ ਉਨ੍ਹਾਂ ਲਈ ਰੀਜ਼ਰਵੇਸ਼ਨ ਦੀ ਲੋੜ ਨਹੀਂ ਰਹੇਗੀ। ਮੇਰਾ ਖਿਆਲ ਹੈ ਕਿ ਜੇ ਇਨ੍ਹਾਂ ਨੂੰ ਪੂਰੇ ਵਸੀਲੇ ਮਿਲਣ ਤਾਂ ਉਹ ਲਿਆਕਤ ਨਾਲ ਔਰ ਮਿਹਨਤ ਨਾਲ ਦੂਜੇ ਸਾਰੇ ਮੁਲਾਜ਼ਮਾਂ ਨਾਲੋਂ ਅਗੇ ਵਧ ਸਕਣਗੇ। ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਉਹ ਹਰ ਇਕ ਮਹਿਕਮੇਂ ਤੋਂ ਰਿਪੋਰਟ ਮੰਗਿਆ ਕਰਨ ਕਿ ਉਨ੍ਹਾਂ ਦੀ ਪਰਸੈਂਟੇਜ਼ ਪੂਰੀ ਕੀਤੀ ਗਈ ਹੈ ਕਿ ਨਹੀਂ ਕੀਤੀ ਗਈ। ਜਿਥੇ ਨਾ ਕੀਤੀ ਗਈ ਹੋਵੇ ਉਥੇ ਉਨ੍ਹਾਂ ਕੋਲੋਂ ਪੁਛਣ ਕਿ ਕਿਉਂ ਨਹੀਂ ਕੀਤੀ ਔਰ ਇਸ ਲਈ ਉਨ੍ਹਾਂ ਨੂੰ ਸਜ਼ਾ ਦੇਣ।

ਮੈਂ ਇਸ ਗੱਲ ਦਾ ਸੁਆਗਤ ਕੀਤਾ ਹੈ ਜੋ ਪੰਜਾਬ ਸਰਕਾਰ ਨੇ ਉਪਰਲੀ ਪਧਰ ਤੇ ਸਰਵਿਸਜ਼ ਵਿਚ ਹਰੀਜਨਾਂ ਲਈ ਪਰੋਮੋਸ਼ਨਜ਼ ਰਾਹੀਂ ਭਰਨ ਲਈ 10 ਫੀ ਸਦੀ ਜਗਾਹ ਰੀਜ਼ਰਵ ਕੀਤੀਆਂ ਹਨ। ਇਹ ਬੜਾ ਸੋਹਣਾ ਕੰਮ ਹੈ। ਮੈਂ ਸਮਝਦਾ ਹਾਂ ਕਿ ਇਸ ਨਾਲ ਬਹੁਤ ਸਾਰੇ ਹਰੀਜਨ ਮੁੰਡੇ ਉਚੀਆਂ ਪਦਵੀਆਂ ਤੇ ਪਹੁੰਚ ਸਕਣਗੇ। ਮੈਂ ਵੇਖਿਆ ਹੈ ਕਿ ਜਿਸ ਕੁਰਸੀ ਤੇ ਵੀ ਜੋ ਆਦਮੀ ਬੈਠ ਜਾਂਦਾ ਹੈ ਉਹ ਆਪਣਾ ਕੰਮ ਠੀਕ ਤਰ੍ਹਾਂ ਨਾਲ ਚਲਾ ਲੈਂਦਾ ਹੈ। ਕਿਉਂਕਿ ਮੈਂ ਜਾਣਦਾ ਹਾਂ ਕਿ ਐਸੇ ਕਈ ਅਫਸਰ ਲਗੇ ਹੋਏ ਹਨ ਜਿਨ੍ਹਾਂ ਦੀ ਅਕਲ ਦਾ ਦੀਵਾਲਾ ਦੇਖ ਕੇ ਹੈਰਾਨੀ ਹੁੰਦੀ ਹੈ। ਤੁਸੀਂ ਜੋ ਹਰੀਜਨਾਂ ਦੀਆਂ ਗੱਲਾਂ ਕਰਦੇ ਹੋ ਇਹ ਤਾਂ ਉਨ੍ਹਾਂ ਨੂੰ ਉਨ੍ਹਾਂ ਦੇ ਹੱਕ ਨਾ ਮਿਲਣ ਕਰਕੇ ਅਤੇ ਲਿਵਿੰਗ ਕੰਡੀਸ਼ਨਜ਼ ਖਰਾਬ ਹੋਣ ਕਰਕੇ ਉਨ੍ਹਾਂ ਦੇ ਦਿਮਾਗ ਖਰਾਬ ਹੋ ਜਾਂਦੇ ਹਨ, ਉਨ੍ਹਾਂ ਤੇ ਮਾੜਾ ਅਸਰ ਪੈਂਦਾ ਹੈ। ਇਸ ਲਈ ਰੀਜ਼ਰਵੇਸ਼ਨ ਜ਼ਰੂਰ ਪੂਰੀ ਹੋਣੀ ਚਾਹੀਦੀ ਹੈ। ਜੋ ਅਫਸਰ ਇਸ ਗਲ ਵਿਚ ਅੜਚਨ ਪਾਉਂਦੇ ਹਨ, ਇਸ ਗਲ ਦਾ ਹੱਲ ਵਜ਼ੀਰ ਸਾਹਿਬ ਨੂੰ ਕਢਣਾ ਚਾਹੀਦਾ ਹੈ। ਮੈਂ ਪਹਿਲਾਂ ਵੀ ਹਾਊਸ ਵਿਚ ਕਿਹਾ ਸੀ ਕਿ ਜਦੋਂ ਆਪਦੇ ਇਹ ਆਰਡਰ ਮਹਿਕਮਿਆਂ ਵਿਚ ਪਹੁੰਚੇ ਤਾਂ ਉਨ੍ਹਾਂ ਨੇ ਸੋਚਣਾ ਸ਼ੁਰੂ ਕਰ ਦਿਤਾ ਕਿ ਇਸ ਦੀ ਉਲੰਘਣਾ ਕਿਵੇਂ ਕੀਤੀ ਜਾਵੇ। ਮੈਂ ਕਿਹਾ ਸੀ ਕਿ ਇਸ ਦੀ ਉਲੰਘਣਾ ਚੀਫ ਮਨਿਸਟਰ ਅਤੇ ਮਾਸਟਰ ਗੁਰਬੰਤਾ ਸਿਘ ਜੀ ਦੇ ਦਫਤਰਾਂ ਤੋਂ ਸ਼ੁਰੂ ਹੋਈ ਹੈ। ਤੇ ਜੇ ਇਹ ਆਪਣੇ ਮਹਿਕਮਿਆਂ ਵਿਚ ਇਸ ਦੀ ਉਲੰਘਣਾ ਨੂੰ ਨਹੀਂ ਰੋਕਣਗੇ ਤਾਂ ਬਾਕੀ ਦੇ ਵਜ਼ੀਰਾਂ ਨੂੰ

[ਸਰਦਾਰ ਅਜਾਇਬ ਸਿੰਘ ਸੰਧੂ]

ਵੀ ਇਹੀ ਗਲ ਕਰਨ ਦਾ ਮੌਕਾ ਮਿਲ ਜਾਵੇਗਾ। ਮੈਨੂੰ ਮਾਸਟਰ ਜੀ ਨੇ ਕਿਹਾ ਸੀ ਕਿ ਮੇਰੇ ਮਹਿਕਮੇ ਵਿਚ ਰੂਲ ਨਹੀਂ ਚੇਂਜ ਹੋਏ। ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ ਕਿ ਫਾਰੈਸਟ ਡੀਪਾਰਟਮੈਂਟ ਨੇ ਇਸ ਬਾਰੇ ਸ਼ਰਤਾਂ ਲਾ ਦਿਤੀਆਂ ਹਨ। ਇਹ ਚੀਫ ਕਨਜ਼ਰਵੇਟਰ ਤੋਂ ਪਤਾ ਕਰ ਲੈਣ। ਬਹੁਤ ਸਾਰੇ ਹਰੀਜਨਾਂ ਅਤੇ ਗੈਰ-ਹਰੀਜਨਾਂ ਨੂੰ ਇਕ ਇਕ ਵੇਲੇ ਦੋ ਦੋ ਪਰਮੋਸ਼ਨਾਂ ਮਿਲੀਆਂ ਹਨ। ਪਰ ਇਸ ਆਰਡਰ ਦੇ ਆਉਣ ਕਰਕੇ ਜਿਨ੍ਹਾਂ ਹਰੀਜਨਾਂ ਨੂੰ ਦੋ ਚੌਂਹ ਮਹੀਨਿਆਂ ਵਿਚ ਆਪੇ ਹੀ ਪਰ-ਮੋਸ਼ਨ ਮਿਲ ਜਾਣੀ ਸੀ ਉਨ੍ਹਾਂ ਦੀ ਪਰਮੋਸ਼ਨ ਰੋਕ ਦਿਤੀ ਗਈ। ਜਿਸ ਦਿਨ ਮੈਂ ਇਥੇ ਇਸ ਗੱਲ ਦਾ ਜ਼ਿਕਰ ਕੀਤਾ ਸੀ, ਮਾਸਟਰ ਜੀ ਮੈਥੋਂ ਗੁੱਸੇ ਹੋ ਗਏ। ਪਰ ਗੁੱਸੇ ਹੋਣ ਵਾਲੀ ਤਾਂ ਗੱਲ ਨਹੀਂ। ਇਹ ਕਿਸੇ ਦੇ ਘਰ ਦਾ ਮਾਮਲਾ ਨਹੀਂ, ਸਭ ਦਾ ਸਾਂਝਾ ਮਾਮਲਾ ਹੈ ਅਤੇ ਅਗਰ ਅਸੀਂ ਇਨ੍ਹਾਂ ਦੇ ਹੱਕਾਂ ਦੀ ਰਾਖੀ ਮਿਲ ਜੁਲ ਕੇ ਕਰ ਸਕੇ ਤਾਂ ਅਸੀਂ ਆਪਣਾ ਫਰਜ਼ ਪੂਰਾ ਕਰਾਂਗੇ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਗਲ ਦੂਜੇ ਮਹਿਕਮਿਆਂ ਵਿਚ ਵੀ ਆ ਰਹੀ ਹੈ। ਕਈ ਮੁੰਡਿਆਂ ਦੀਆਂ ਪਰਮੋਸ਼ਨਾਂ ਇਸ ਲਈ ਰੁਕੀਆਂ ਹੋਈਆਂ ਹਨ ਕਿਉਂਕਿ ਉਹ ਰੂਲ ਚੇਂਜ ਕਰ ਰਹੇ ਹਨ ਕਿ ਇੰਨੇ ਸਾਲ ਦੀ ਸਰਵਿਸ ਹੋਵੇ ਤਾਂ ਕਲਰਕ ਹੋਵੇਗਾ, ਇੰਨੀ ਸਰਵਿਸ ਹੋਵੇ ਤਾਂ ਅਸਿਸਟੈਂਟ, ਇੰਨੀ ਸਰਵਿਸ ਹੋਵੇ ਤਾ ਹੈਡ-ਅਸਿਸਟੈਂਟ ਆਦਿ। ਤੁਸੀਂ ਪੁਰਾਣੇ ਰੂਲਜ਼ ਵਿਚ ਵੇਖੋ ਅਜਿਹਾ ਕੋਈ ਆਰਡਰ ਨਹੀਂ ਹੈ।

**Mr. Chairman**: How long will you take ? Please wind up.

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਦਸ ਪੰਦਰਾਂ ਮਿੰਟ ਹੋਰ ਲਵਾਂਗਾ। ਮੈਂ ਅਰਜ਼ ਕਰ ਰਿਹਾ ਸੀ ਕਿ ਅਫਸਰ ਇਸ ਤਰ੍ਹਾਂ ਦੀਆਂ ਰੁਕਾਵਟਾਂ ਪਾ ਰਹੇ ਹਨ ਅਤੇ ਇਸ ਤਰ੍ਹਾਂ ਡੈਮੋਕਰੇਸੀ ਅਤੇ ਸੋਸ਼ਲਿਜ਼ਮ ਨਾਲ ਧੱਕਾ ਕਰ ਰਹੇ ਹਨ।

ਇਕ ਹੋਰ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਆਰਡਰ ਕੀਤੇ ਹਨ ਕਿ 12 ਸਤੰਬਰ, 1963 ਤੋਂ ਮਹਿਕਮਿਆਂ ਵਿਚ ਜਿਤਨੀਆਂ ਵਿਕੈਂਸੀਜ਼ ਹੋਣਗੀਆਂ ਉਨ੍ਹਾਂ ਵਿਚ ਕੈਟੇਗਰੀ-ਵਾਈਜ਼ ਪਰਮੋਸ਼ਨਾਂ ਦੇਣੀਆਂ ਹਨ। ਮਹਿਕਮਿਆਂ ਨੇ ਇਸ ਤਰ੍ਹਾਂ ਇੰਟਰਪਰੇਟ ਕੀਤਾ ਹੈ ਕਿ ਜੇ ਕਿਸੇ ਮਹਿਕਮੇ ਵਿਚ ਚਾਰ ਚਪੜਾਸੀ, ਦੋ ਅਸਿਸਟੈਂਟ, ਇਕ ਹੈਡ ਅਸਿਸਟੈਂਟ, ਇਕ ਸੁਪਰਿਨਟੈਂਡੈਂਟ ਆਦਿ ਮਿਲ ਕੇ ਦਸ ਪੋਸਟਾਂ ਹੋਣ ਤਾਂ ਉਹ ਕਹਿੰਦੇ ਹਨ ਕਿ 10 ਵਿਕੈਨਸੀਜ਼ ਹੋਈਆਂ ਹਨ ਅਤੇ 4 ਹਰੀਜਨਾਂ ਨੂੰ ਜਾਣੀਆਂ ਹਨ। ਇਸ ਤਰ੍ਹਾਂ ਨਾਲ ਉਹ ਚਪੜਾਸੀਆਂ ਨੂੰ ਤਾਂ ਕਲਰਕ ਪ੍ਰਮੋਟ ਕਰ ਦੇਣਗੇ ਪਰ ਹਾਇਰ ਪੋਸਟਾਂ ਵਿਚ ਹਰੀਜਨਾਂ ਲਈ ਰੀਜ਼ਰਵੇਸ਼ਨ ਨਹੀਂ ਹੋ ਸਕੇਗੀ।

ਇਕ ਹੋਰ ਗਲ ਮੈਂ ਇਹ ਕਹਿਣੀ ਹੈ, ਪਹਿਲਾਂ ਵੀ ਕਹੀ ਹੈ ਕਿ ਭਰਤੀ ਲਈ 20 ਪਰ-ਸੈਂਟ ਸ਼ੈਡੂਲਡ ਕਾਸਟਾਂ ਲਈ ਅਤੇ 2 ਪਰ ਸੈਂਟ ਬੈਕਵਰਡ ਕਲਾਸਿਜ਼ ਲਈ ਅਤੇ ਪਰਮੋਸ਼ਨ ਵਿਚ 9 ਪਰਸੈਂਟ ਅਤੇ 1 ਪਰਸੈਂਟ ਰੀਜ਼ਰਵੇਸ਼ਨ ਕੀਤੀ ਹੈ। ਇਕ ਸਰਕੂਲਰ ਤੁਸੀਂ ਜਾਰੀ ਕੀਤਾ ਹੈ ਕਿ ਜਿਨ੍ਹਾਂ ਬੈਕਵਰਡ ਕਲਾਸਿਜ਼ ਵਾਲਿਆਂ ਦੀ ਆਮਦਨ 1,800 ਰੁਪਏ ਜਾਂ ਇਸ ਤੋਂ ਵਧ ਸਾਲਾਨਾ ਹੋਵੇਗੀ ਉਨ੍ਹਾਂ ਨੂੰ ਇਹ ਕਨਸੈਸ਼ਨ ਨਹੀਂ ਮਿਲੇਗੀ। ਇਹ ਜੋ ਕਨਸ਼ੈਸ਼ਨ ਹਨ ਇਹ ਇਕ-ਨੌਮਿਕ ਕੰਡੀਸ਼ਨਜ਼ ਚੰਗੀਆਂ ਬਨਾਉਣ ਲਈ ਹਨ, ਸਮਾਜਿਕ ਤੌਰ ਤੇ ਉਨ੍ਹਾਂ ਨੂੰ ਉਪਰ ਚੁਕਣ ਲਈ ਹਨ। ਇਕ ਪੰਡਤ ਜੀ ਜਿੰਨੇ ਮਰਜ਼ੀ ਗੰਦੇ ਹੋਣ ਅਤੇ ਮੈਂ ਮੁਕਾਬਲੇ ਵਿਚ ਕਿੰਨਾ ਹੀ ਚੰਗਾ ਹੋਵਾਂ ਉਹ ਆਪਣੇ ਪੰਡਤਾਈ ਪੁਣੇ ਵਿਚ ਹੀ ਆਕੜੇ ਰਹਿਣਗੇ ਕਿ ਉਹ ਚੰਗੀ ਜ਼ਾਤ ਵਿਚ ਪੈਦਾ ਹੋਏ ਹਨ। ਮੈਂ ਸਮਝਦਾ ਹਾਂ ਕਿ ਇਸ ਕਿਸਮ ਦੀ ਗੱਲ ਨੂੰ ਦੂਰ ਕਰਨ ਲਈ ਇਹ ਜੋ ਆਪ ਨੇ ਆਰਡਰ

ਕੀਤੇ ਹਨ ਇਹ ਵਾਪਸ਼ ਲੈਣੇ ਬਹੁਤ ਜ਼ਰੂਰੀ ਹਨ। ਜੇ ਬੈਕਵਰਡ ਕਲਾਸਿਜ਼ ਦਾ ਲੜਕਾ ਭਰਤੀ ਹੋ ਗਿਆ ਤਾਂ ਉਸ ਦੇ ਤਰੱਕੀ ਦੇ ਸਾਰੇ ਰਸਤੇ ਰੋਕ ਦਿਤੇ ਜਾਣਗੇ। ਚਪੜਾਸੀਉਂ ਕਲਰਕ ਤਾਂ ਹੋ ਜਾਵੇਗਾ ਪਰ ਅਗੇ ਨਹੀਂ ਜਾ ਸਕੇਗਾ। ਇਸ ਲਈ ਅਗਰ ਤੁਸੀਂ ਇਹ ਆਰਡਰ ਵਾਪਸ ਨਹੀਂ ਲਵੋਗੇ ਤਾਂ ਇਕ ਬਹੁਤ ਵਡੇ ਤਬਕੇ ਨਾਲ ਧੱਕਾ ਕਰੋਗੇ।

ਸਰਵਿਸਿਜ਼ ਬਾਰੇ ਮੈਂ ਇਕ ਗਲ ਹੋਰ ਕਰਨੀ ਹੈ। ਤੁਸੀਂ ਵੀ ਦਿਲ ਵਿਚ ਜਾਣਦੇ ਹੋ ਅਤੇ ਅਸੀਂ ਵੀ ਜਾਣਦੇ ਹਾਂ ਕਿ ਜਦ ਤਕ ਅਫਸਰਾਂ ਤੋਂ ਇਨ੍ਹਾਂ ਆਰਡਰਜ਼ ਨੂੰ ਠੀਕ ਤਰ੍ਹਾਂ ਇੰਪਲੀਮੈਂਟ ਕਰਾਉਣ ਲਈ ਕੋਈ ਸਜ਼ਾ ਨਹੀਂ ਰਖੀ ਜਾਂਦੀ, ਡੰਡੇ ਦਾ ਡਰ ਨਹੀਂ ਰਖਿਆ ਜਾਂਦਾ ਤਦ ਤਕ ਉਹ ਇਨ੍ਹਾਂ ਨੂੰ ਇੰਪਲੀਮੈਂਟ ਨਹੀਂ ਹੋਣ ਦੇਣਗੇ ਅਤੇ ਜਿਸ ਤਰ੍ਹਾਂ ਹੋਰ ਵੀ ਲਖਾਂ ਰੁਪਏ ਦੀਆਂ ਅਮਾਊਂਟਸ ਲੈਪਸ ਹੋ ਜਾਂਦੀਆਂ ਹਨ, ਰੁਪਿਆ ਬਰਬਾਦ ਹੋ ਜਾਂਦਾ ਹੈ, ਉਸੇ ਤਰ੍ਹਾਂ ਇਥੇ ਵੀ ਆਰਡਰਜ਼ ਇੰਪਲੀਮੈਂਟ ਨਹੀਂ ਹੋਣਗੇ। ਸਾਡੇ ਮੁੰਡਿਆਂ ਨੂੰ ਰੀਜ਼ਰਵੇਸ਼ਨ ਦੇ ਬਾਵਜੂਦ ਸੀਟਾਂ ਨਹੀਂ ਮਿਲਦੀਆਂ ਸਿਰਫ ਇਸ ਲਈ ਕਿ ਅਫਸਰ ਕੋਸ਼ਿਸ਼ ਕਰਦੇ ਹਨ ਕਿ ਇਹ ਕਿਤੇ ਅਗੇ ਨਾ ਆ ਜਾਣ। ਇਸ ਦਾ ਕੋਈ ਨਾ ਕੋਈ ਇੰਤਜ਼ਾਮ ਕਰਨਾ ਚਾਹੀਦਾ ਹੈ। ਬੇਸ਼ਕ ਡਾਇਰੈਕਟਰ ਵੈਲਫੇਅਰ ਨੂੰ ਪਾਵਰ ਦੇ ਦਿਉ ਕਿ ਜਿਥੇ ਕੋਈ ਸ਼ੈਡੂਲਡ ਕਾਸਟ ਜਾਂ ਬੈਕਵਰਡ ਕਲਾਸ ਦਾ ਲੜਕਾ ਮਹਿਸੂਸ ਕਰੇ ਕਿ ਉਸ ਨਾਲ ਬੇਇਨਸਾਫੀ ਹੋਈ ਅਤੇ ਸਾਰੇ ਫੈਕਟਸ ਐਂਡ ਫਿਗਰਜ਼ ਉਸ ਦੇ ਸਾਹਮਣੇ ਰਖੇ ਤਾਂ ਜੋ ਫਿਰ ਉਹ ਕਹਿ ਦੇਵੇ ਕਿ ਇਸ ਨਾਲ ਕੋਈ ਬੇਇਨਸਾਫੀ ਨਹੀਂ ਹੋਈ ਤਾਂ ਠੀਕ ਹੈ ਵਰਨਾ ਉਸ ਮਾਮਲੇ ਵਿਚ ਸਖਤ ਕਾਰਵਾਈ ਕੀਤੀ ਜਾਵੇ। ਇਸ ਤਰ੍ਹਾਂ ਦਾ ਇੰਤਜ਼ਾਮ ਕੀਤੇ ਬਿਨਾ ਆਪਦੇ ਇਹ ਆਰਡਰ ਨਲ ਐਂਡ ਵਾਇਡ ਹੋ ਕੇ ਰਹਿ ਜਾਣਗੇ। (ਘੰਟੀ)।

ਇਕ ਹੋਰ ਜ਼ਰੂਰੀ ਗਲ ਜੋ ਮੈਂ ਕਰਨੀ ਹੈ ਉਹ ਇਹ ਹੈ ਕਿ ਜਿਸ ਦਿਨ ਇਹ ਬਜਟ ਸੈਸ਼ਨ ਸ਼ੁਰੂ ਹੋਇਆ ਸੀ ਤਾਂ ਮੇਰੇ ਇਕ ਸਵਾਲ ਦੇ ਜਵਾਬ ਵਿਚ ਮੁਖ ਮੰਤਰੀ ਜੀ ਨੇ ਇਹ ਦਸਿਆ ਕਿ 1961 ਵਿਚ 80 ਪੀ. ਸੀ. ਐਸ. ਅਫਸਰ, ਆਈ. ਏ. ਐਸ. ਪਰਮੋਟ ਕੀਤੇ ਗਏ ਅਤੇ ਉਨ੍ਹਾਂ ਵਿਚੋਂ ਇਕ ਵੀ ਹਰੀਜਨ ਨਹੀਂ ਸੀ। ਤੁਸੀਂ ਵੀ ਜਾਣਦੇ ਹੋ ਅਤੇ ਅਸੀਂ ਵੀ ਜਾਣਦੇ ਹਾਂ ਕਿ ਹਰੀਜਨਾਂ ਦੇ ਕਿੰਨੇ ਲਾਇਕ ਅਤੇ ਮਿਹਨਤੀ ਲੜਕੇ, ਜਿਨ੍ਹਾਂ ਦਾ ਕਰੈਟਰ ਵੀ ਚੰਗਾ ਹੈ, ਨੂੰ ਇਗਨੋਰ ਕਰ ਦਿਤਾ ਗਿਆ। ਇਥੇ ਰੂਲਜ਼ ਅਤੇ ਰੈਗੂਲੇਸ਼ਨ ਮੁਤਾਬਕ ਕੰਮ ਨਹੀਂ ਹੁੰਦਾ। ਇਸ ਸੀਲੈਕਸ਼ਨ ਲਈ ਇਕ ਕਮੇਟੀ ਹੁੰਦੀ ਹੈ ਜਿਸ ਦਾ ਚੇਅਰਮੈਨ ਪਬਲਿਕ ਸਰਵਿਸ ਕਮਿਸ਼ਨ ਦਾ ਚੇਅਰਮੈਨ ਹੁੰਦਾ ਹੈ ਅਤੇ ਦੋ ਸੀਨੀਅਰ ਮੋਸਟ ਫਿਨਾਨਸ਼ਲ ਕਮਿਸ਼ਨਰ, ਦੋ ਸੀਨੀਅਰ ਮੋਸਟ ਕਮਿਸ਼ਨਰ ਅਤੇ ਚੀਫ ਸੈਕ-ਰੇਟਰੀ ਹੁੰਦਾ ਹੈ ਮਗਰ ਸਾਡੀ ਸਰਕਾਰ ਨੇ ਨਾ ਤਾਂ ਸੀਨੀਅਰ ਫਿਨਾਨਸ਼ਲ ਕਮਿਸ਼ਨਰ, ਜਿਵੇਂ ਕਿ ਸ੍ਰੀ ਫਲੇਚਰ ਹੈ, ਨੂੰ ਲਿਆ ਹੈ ਅਤੇ ਸੀਨੀਅਰ ਕਮਿਸ਼ਨਰਾਂ ਨੂੰ ਵੀ ਇਗਨੋਰ ਕਰ ਦਿਤਾ ਹੈ ਤਾਂ ਕਿ ਉਹ ਕਿਸੇ ਗਰੀਬ ਅਤੇ ਇੰਡੀਪੈਂਡੈਂਟ ਹਰੀਜਨ ਪੀ. ਸੀ. ਐਸ. ਨੂੰ ਆਈ. ਏ. ਐਸ ਨਾ ਬਣਾ ਦੇਣ। ਅਸੀਂ ਜਾਣਦੇ ਹਾਂ ਕਿ ਜੋ ਲੋਕ ਅਜ ਤੋਂ 1 ਸਾਲ ਪਹਿਲਾਂ ਕਲਰਕ ਭਰਤੀ ਹੋਏ ਸੀ ਉਹ 10 ਸਾਲ ਮਗਰੋਂ ਪੀ. ਸੀ. ਐਸ. ਅਤੇ ਆਈ. ਏ. ਐਸ. ਹੋ ਗਏ, ਜਾਂ ਹੋਰ ਵਡੇ ਅਫਸਰ ਹੋ ਗਏ।

ਚੇਅਰਮੈਨ ਸਾਹਿਬ, ਇਹ ਗਲ ਉਦੋਂ ਵੀ ਨਹੀਂ ਕੀਤੀ ਗਈ ਕਿ ਇਸ ਦੀ ਤਸ਼ਕੀਲ ਠੀਕ ਹੁੰਦੀ। ਜੇਕਰ ਕਾਨੂੰਨ ਦੇ ਮੁਤਾਬਕ ਇਸ ਦੀ ਤਸ਼ਕੀਲ ਕੀਤੀ ਜਾਂਦੀ ਤਾਂ ਇਹ ਗੱਲ ਅਜ ਨਾ ਹੁੰਦੀ। ਅਫਸੋਸ ਤਾਂ ਇਸ ਗੱਲ ਦਾ ਹੈ ਕਿ ਇਸ ਵਿਚ ਇਕ ਵੀ ਇੰਡੀਪੈਂਡੈਂਟ ਵਿਊ ਦਾ ਆਦਮੀ ਨਹੀਂ

[ਸਰਦਾਰ ਅਜਾਇਬ ਸਿੰਘ ਸੰਧੂ]

ਲਿਆ ਗਿਆ। ਜੋ ਕੁਰੱਪਟ ਅਫਸਰ ਸਨ ਜਿਨ੍ਹਾਂ ਦੇ ਕਰੈਕਟਰ ਰੋਲ ਵਿਚ ਲਾਲ ਐਂਟਰੀਆਂ ਸਨ ਕਿ ਇਹ ਕੁਰੱਪਟ ਹਨ, ਵੁਮੇਨਾਈਜ਼ਰ ਹਨ ਅਤੇ ਡਰੰਕਰਡ ਹਨ ਅਤੇ ਇਨ੍ਹਾਂ ਨੂੰ ਸਸਪੈਂਡ ਕੀਤਾ ਗਿਆ ਉਨ੍ਹਾਂ ਨੂੰ ਇਸ ਕਮੇਟੀ ਤੇ ਲਗਾ ਦਿਤਾ ਗਿਆ। ਇਹ ਕੇਵਲ ਇਸ ਲਈ ਕੀਤਾ ਗਿਆ ਕਿਉਂਕਿ ਇਹ ਉਹਨਾਂ ਦੇ ਚੇਹਤੇ ਸਨ। ਇਕ ਅਫਸਰ ਦਾ ਮੈਨੂੰ ਪਤਾ ਹੈ ਕਿ ਉਸ ਨੇ ਸੈਕਟੇਰੀਏਟ ਦੇ ਇਕ ਵੱਡੇ ਅਫਸਰ ਦੀ ਬੀਵੀ ਕਢ ਲਈ ਸੀ ਤੇ ਇਸ ਦੀ ਖਬਰ ਬਲਿਟਜ਼ ਅਖਬਾਰ ਵਿਚ ਛਪੀ ਸੀ। ਇਸ ਸਾਰੀ ਗੱਲ ਦੇ ਹੁੰਦੇ ਹੋਏ ਵੀ ਉਸ ਨੂੰ ਪਰਮੋਟ ਕਰ ਦਿਤਾ ਗਿਆ ਹੈ। ਅਤੇ ਜਿਹੜੇ ਦਿਆਨਤਦਾਰ ਅਤੇ ਇਨਸਾਫ ਪਸੰਦ ਅਫਸਰ ਹਨ ਉਨ੍ਹਾਂ ਦੀ ਕੋਈ ਪਰਵਾਹ ਨਹੀਂ ਕੀਤੀ ਗਈ ਅਤੇ ਉਨ੍ਹਾਂ ਨੂੰ ਤਰੱਕੀ ਨਹੀਂ ਦਿੱਤੀ ਗਈ। ਇਸ ਲਈ ਮੈਂ ਮਾਸਟਰ ਜੀ ਨੂੰ ਕਹਾਂਗਾ ਕਿ ਉਹ ਦੇਖਣ ਕਿ ਕਿਸੇ ਨਾਲ ਬੇਇਨਸਾਫੀ ਨਾ ਹੋਵੇ ਅਤੇ ਹਰੀਜਨ ਮੁੰਡਿਆਂ ਅਤੇ ਦਿਆਨਤਦਾਰ ਅਫਸਰਾਂ ਨੂੰ ਤਰੱਕੀ ਦਿੱਤੀ ਜਾਵੇ, ਉਨ੍ਹਾਂ ਨਾਲ ਇਨਸਾਫ ਕੀਤਾ ਜਾਵੇ। ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਧਿਆਨ ਬਿਲਕੁਲ ਨਹੀਂ ਰਖਿਆ ਗਿਆ।

ਇਕ ਗੱਲ ਮੈਂ ਇਸ ਡੀਪਾਰਟਮੈਂਟ ਦੀ ਵਰਕਿੰਗ ਦੇ ਬਾਰੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਰੀਪੋਰਟ ਵਿਚ ਦਰਜ ਹੈ ਕਿ ਦੇਸ਼ ਦੀ ਸਰਕਾਰ ਨੇ ਕਮਿਸ਼ਨ ਮੁਕਰਰ ਕੀਤਾ ਹੈ ਅਤੇ ਕਮਿਸ਼ਨ ਨੇ ਇਸ ਗੱਲ ਨੂੰ ਮਹਿਸੂਸ ਕੀਤਾ ਹੈ ਕਿ ਜਿੰਨੇ ਵੀ ਹਰੀਜਨ ਵੈਲਫੇਅਰ ਅਫਸਰ ਲਗਾਏ ਹੋਏ ਹਨ ਉਨ੍ਹਾਂ ਨੂੰ 100 ਰੁਪਏ ਮਾਹਵਾਰ ਦਿੱਤਾ ਜਾਂਦਾ ਹੈ ਅਤੇ 30 ਰੁਪਏ ਤਕ ਟੀਏ ਟੀ.ਏ. ਸਕਦੇ ਹਨ, ਇਸ ਤੋਂ ਵਧ ਨਹੀਂ। ਇਸ ਤਰ੍ਹਾਂ ਇਨ੍ਹਾਂ ਦੇ ਸਟੇਟਸ ਨੂੰ ਇਨਾਂ ਛੋਟਾ ਕਰ ਦਿਤਾ ਗਿਆ ਹੈ ਕਿ ਇਹ ਆਪ ਕੋਈ ਅਹਿਮ ਡੀਸੀਜ਼ਨ ਨਹੀਂ ਲੈ ਸਕਦੇ। ਇਹ ਆਪ ਕੁਝ ਨਹੀਂ ਕਰ ਸਕਦੇ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਦੀਆਂ ਪੋਸਟਾਂ ਨੂੰ ਗਜ਼ਟਿਡ ਕਰ ਦਿੱਤਾ ਜਾਵੇ। ਕਿਉਂਕਿ ਡਿਸਟ੍ਰਿਕਟ ਹਰੀਜਨ ਵੈਲਫੇਅਰ ਅਫਸਰਾਂ ਦੀਆਂ ਪੋਸਟਾਂ ਗਜ਼ਟਿਡ ਨਹੀਂ ਇਸ ਲਈ ਵੈਲਫੇਅਰ ਦੇ ਕੰਮ ਵਿਚ ਬਹੁਤ ਉਣਤਾਈਆਂ ਰਹਿ ਜਾਂਦੀਆਂ ਹਨ। ਇਹ ਤਾਂ ਹੀ ਦੂਰ ਕੀਤੀਆਂ ਜਾ ਸਕਦੀਆਂ ਹਨ ਕਿ ਇਨ੍ਹਾਂ ਪੋਸਟਾਂ ਨੂੰ ਗਜ਼ਟਿਡ ਕਰ ਦਿਤਾ ਜਾਵੇ। ਇਸ ਮਹਿਕਮੇ ਨਾਲ ਅਜ ਤਕ ਮਤ੍ਰੇਈ ਮਾਂ ਵਰਗਾ ਸਲੂਕ ਕੀਤਾ ਜਾ ਰਿਹਾ ਹੈ, ਇਸ ਨੂੰ ਦੂਰ ਕਰਨਾ ਚਾਹੀਦਾ ਹੈ। ਮੇਰਾ ਖਿਆਲ ਹੈ ਮਾਸਟਰ ਜੀ ਇਸ ਪਾਸੇ ਜ਼ਰੂਰ ਧਿਆਨ ਦੇਣਗੇ।

ਇਸ ਮਹਿਕਮੇ ਦੇ ਡਾਇਰੈਕਟਰ ਸਾਹਿਬਾਨ ਬਾਰੇ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਕਿੰਨੇ ਹੀ ਡਾਇਰੈਕਟਰ ਆਏ ਪਰ ਉਹ ਹਰੀਜਨਾਂ ਨਾਲ ਨਫਰਤ ਕਰਦੇ ਹੁੰਦੇ ਸਨ। ਜਦੋਂ ਕਦੇ ਵੀ ਉਨ੍ਹਾਂ ਨੂੰ ਹਰੀਜਨਾਂ ਦੀਆਂ ਬਸਤੀਆਂ ਵਿਚ ਜਾਣ ਦਾ ਮੌਕਾ ਦਿੱਤਾ ਗਿਆ ਅਤੇ ਉਹ ਗਏ ਤਾਂ ਉਨ੍ਹਾਂ ਦੀ ਸ਼ਕਲ ਤੋਂ ਅਤੇ ਗੱਲ ਬਾਤ ਤੋਂ ਇਹ ਪਤਾ ਲਗਦਾ ਸੀ ਕਿ ਉਨ੍ਹਾਂ ਦੇ ਦਿਲ ਵਿਚ ਹਰੀਜਨਾਂ ਲਈ ਨਫਰਤ ਹੈ। ਹੁਣ ਜਿਹੜੇ ਅਜ ਕਲ ਡਾਇਰੈਕਟਰ ਲੱਗੇ ਹੋਏ ਹਨ ਬਹੁਤ ਚੰਗੇ ਆਦਮੀ ਹਨ। ਮੈਂ ਆਪ ਵੇਖਿਆ ਹੈ ਕਿ ਜਦ ਕਦੇ ਵੀ ਇਨ੍ਹਾਂ ਨੂੰ ਅੰਬਾਲਾ ਜ਼ਿਲ੍ਹੇ ਵਿਚ ਕਿਤੇ ਵੀ ਸੱਦਿਆ ਗਿਆ ਇਨ੍ਹਾਂ ਨੇ ਆਪ ਜਾ ਕੇ ਹਰ ਮੁਸ਼ਕਲ ਨੂੰ ਹੱਲ ਕੀਤਾ ਅਤੇ ਜਿਥੇ ਵੀ ਹਰੀਜਨਾਂ ਨਾਲ ਬੇਇਨਸਾਫੀ ਹੁੰਦੀ ਦੇਖੀ ਇਸ ਨੂੰ ਠੀਕ ਕਰਨ ਲਈ ਤਤਪਰ ਤਿਆਰ ਰਹੇ। ਇਨ੍ਹਾਂ ਨੇ ਆਪ ਪਿੰਡਾਂ ਵਿਚ ਜਾ ਕੇ ਹਰੀਜਨ ਵੈਲਫੇਅਰ ਅਫਸਰਾਂ ਨੂੰ ਕਹਿ ਕੇ ਤਕਲੀਫਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਫਿਰ ਕਿਤੇ ਡੀ. ਸੀ. ਸਾਹਿਬ ਨੂੰ ਕਹਿ ਕੇ ਮਾਮਲਿਆਂ ਨੂੰ ਠੀਕ ਕਰਵਾ ਦਿੱਤਾ ਹੈ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਅਫਸਰਾਂ ਦੀ ਤਨਖਾਹ ਬਹੁਤ ਥੋੜ੍ਹੀ ਹੈ।

ਜੇਕਰ ਇਨ੍ਹਾਂ ਦੀ ਤਨਖਾਹ ਵਧਾ ਦਿਤੀ ਜਾਵੇ ਤਾਂ ਇਨ੍ਹਾਂ ਵਿਚ ਜੇ ਕਿਤੇ ਕੁਰਪਟ ਪਰੈਕਟਿਸ ਹੋਵੇ ਤਾਂ ਉਸ ਨੂੰ ਠੀਕ ਕੀਤਾ ਜਾ ਸਕਦਾ ਹੈ। ਇਕ ਸੌ ਰੁਪਏ ਦਾ ਮੁਲਾਜ਼ਮ ਆਪਣਾ ਪੇਟ ਨਹੀਂ ਪਾਲ ਸਕਦਾ ਇਸ ਲਈ ਉਹ ਹੋਰ ਤਰੀਕੇ ਨਾਲ ਆਪਣਾ ਅਤੇ ਆਪਣੇ ਬਾਲ ਬਚਿਆਂ ਦਾ ਪੇਟ ਪਾਲਣ ਦਾ ਯਤਨ ਕਰਦਾ ਹੈ। ਇਸ ਨੂੰ ਰੋਕਣ ਦੀ ਲੋੜ ਹੈ। ਇਸ ਲਈ ਜ਼ਰੂਰੀ ਹੈ ਕਿ ਮਹਿਕਮੇ ਦਾ ਸਟੇਟਸ ਵੱਡਾ ਕਰ ਦਿਤਾ ਜਾਵੇ ਅਤੇ ਇਸ ਦੇ ਨਾਲ ਹੀ ਮਹਿਕਮੇ ਦੇ ਅਫਸਰਾਂ ਦੀ ਜ਼ਿਮੇਵਾਰੀ ਨੂੰ ਵੱਡਾ ਕਰ ਦਿਤਾ ਜਾਵੇ ਤਾਂ ਜੋ ਉਹ ਹਰੀਜਨਾਂ ਦੀ ਭਲਾਈ ਦੇ ਕੰਮ ਨੂੰ ਪੂਰਾ ਕਰ ਸਕਣ ਅਤੇ ਅਸੀਂ ਮੁੜ ਮੁੜ ਕੇ ਤੁਹਾਨੂੰ ਉਲਾਂਭੇ ਨਾ ਦਿਆ ਕਰੀਏ। ਇੰਨੇ ਸ਼ਬਦ ਕਹਿ ਕੇ, ਚੇਅਰਮੈਨ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਵਕਤ ਦਿੱਤਾ ਹੈ ।

**ਚੌਧਰੀ ਸੁੰਦਰ ਸਿੰਘ** (ਨਰੋਟ ਜੈਮਲ ਸਿੰਘ, ਐਸ. ਸੀ.): ਚੇਅਰਮੈਨ ਸਾਹਿਬ, ਸਰਦਾਰ ਅਜਮੇਰ ਸਿੰਘ ਹੋਰਾਂ ਨੇ ਬੜੇ ਲੰਮੇ ਚੌੜੇ ਤਰੀਕੇ ਨਾਲ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਹੈ ਅਤੇ ਆਪ ਰਾਹੀਂ ਇਸ ਹਾਊਸ ਦੇ ਸਾਹਮਣੇ ਕੁਝ ਫੈਕਟਸ ਰੱਖੇ ਨੇ।

ਮੈਂ ਸਭ ਤੋਂ ਪਹਿਲਾਂ ਸਰਵਿਸਜ਼ ਦੇ ਮੁਤਲਿਕ ਕੁਝ ਅਰਜ਼ ਕਰਾਂਗਾ ਅਤੇ ਆਪਣੇ ਖਿਆਲਾਤ ਰਖਾਂਗਾ । 1952 ਤੋਂ ਪਹਿਲਾਂ ਦੋ ਗਜ਼ਟਿਡ ਅਫਸਰ ਸਨ। ਉਸ ਤੋਂ ਬਾਅਦ ਜ਼ਿਆਦਾ ਹੋਣੇ ਸ਼ੁਰੂ ਹੋਏ । ਸਬਾਰਡੀਨੇਟ ਸਰਵਿਸਜ਼ ਸੀਲੈਕਸ਼ਨ ਬੋਰਡ ਬਣਿਆ ਅਤੇ ਇਹ ਬਕ ਬਕ ਖਤਮ ਹੋ ਗਈ। ਅਤੇ ਬਾਅਦ ਵਿਚ ਇਹ ਕੀਤਾ ਗਿਆ ਕਿ ਹਰ ਮਹਿਕਮੇ ਵਿਚ 21 ਫੀ ਸਦੀ ਹਰੀਜਨ ਲਊ। ਮੈਂ ਉਸ ਜ਼ਮਾਨੇ ਵਿਚ ਇਹ ਕੋਸ਼ਿਸ਼ ਕੀਤੀ ਸੀ ਕਿ 50 ਫੀ ਸਦੀ ਪਟਵਾਰੀ ਅਤੇ 50 ਫੀ ਸਦੀ ਕਾਨਸਟੇਬਲ ਹਰੀਜਨਾਂ ਵਿਚੋਂ ਲਏ ਜਾਣ। ਜਦ ਮੈਂ ਕੈਬਿਨਿਟ ਦਾ ਮੈਂਬਰ ਸੀ ਤਾਂ ਸੀ. ਐਮ. ਸਾਹਿਬ ਨੂੰ ਆਖ ਕੇ ਇਹ ਸਰਕੂਲਰ ਕਰਵਾ ਦਿੱਤਾ ਸੀ ਕਿ ਇਸ ਤਰ੍ਹਾਂ ਪਟਵਾਰੀ ਅਤੇ ਕਨਸਟੇਬਲ ਰਖੇ ਜਾਣ। ਕੁਝ ਅਰਸੇ ਤਕ ਤਾਂ ਇਸ ਸਰਕੂਲਰ ਤੇ ਅਮਲ ਹੁੰਦਾ ਰਿਹਾ ਪਰ ਬਾਅਦ ਵਿਚ ਅਮਲ ਹੋਣਾ ਬੰਦ ਹੋ ਗਿਆ। ਮੈਨੂੰ ਇਸ ਬਾਰੇ ਇਹ ਦੱਸਿਆ ਗਿਆ ਕਿ ਹਰੀਜਨ ਬਹੁਤ ਕਮ ਪੜ੍ਹੇ ਹੁੰਦੇ ਹਨ ਅਤੇ ਅਛੀਆਂ ਪੋਸਟਾਂ ਤੇ ਨਹੀਂ ਆ ਸਕਦੇ । ਕਿਉਂਕਿ ਪਟਵਾਰੀਆਂ ਅਤੇ ਕਨਸਟੇਬਲਾਂ ਦਾ ਵਾਹ ਦਿਹਾਤੀਆਂ ਨਾਲ ਪੈਂਦਾ ਹੈ ਇਸ ਲਈ ਇਸ ਤੇ ਅਮਲ ਨਹੀਂ ਕੀਤਾ ਜਾ ਸਕਦਾ। ਥੋੜੇ ਅਰਸੇ ਤਕ ਤਾਂ ਇਸ ਸਰਕੂਲਰ ਤੇ ਅਮਲ ਦਰਾਮਦ ਹੁੰਦਾ ਰਿਹਾ ਪਰ ਹੁਣ ਨਹੀਂ। ਇਹ ਫਰਜ਼ ਮਨਿਸਟਰ ਕਨਸਰੰਡ ਦਾ ਹੈ ਕਿ ਉਹ ਵੇਖੇ ਕਿ ਇਸ ਤੇ ਅਮਲ ਕੀਤਾ ਜਾਂਦਾ ਹੈ ਜਾਂ ਨਹੀਂ । ਮੈਂ ਇਹ ਸਮਝਦਾ ਹਾਂ ਕਿ ਕਨਸਟੇਬਲ ਅਤੇ ਪਟਵਾਰੀ ਭਰਤੀ ਕਰਨ ਵਿਚ ਇਸ ਫੀ ਸਦੀ ਤੇ ਅਮਲ ਨਾ ਕਰਨ ਵਿਚ ਸਰਕਾਰ ਵਲੋਂ ਕੋਤਾਹੀ ਕੀਤੀ ਗਈ ਹੈ, ਇਹ ਨਹੀਂ ਸੀ ਹੋਣੀ ਚਾਹੀਦੀ ।

ਇਸ ਤੋਂ ਬਾਅਦ ਹੁਣ ਤਕ ਇਥੇ ਪੀ. ਸੀ. ਐਸ. ਵਿਚੋਂ ਕਈ ਆਈ. ਏ. ਐਸ. ਪ੍ਰੋਮੋਟ ਕੀਤੇ ਗਏ ਹਨ। ਕੋਈ 34-35 ਪ੍ਰੋਮੋਟ ਕੀਤੇ ਗਏ ਹਨ ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਵਿਚੋਂ ਇਕ ਵੀ ਹਰੀਜਨ ਨੂੰ ਪ੍ਰੋਮੋਟ ਨਹੀਂ ਕੀਤਾ ਗਿਆ। ਤਸੀਲਦਾਰਾਂ ਵਿਚੋਂ ਅਤੇ ਬਾਕੀ ਸਰਵਿਸਾਂ ਵਿਚੋਂ ਨਾਮੀਨੇਸ਼ਨਜ਼ ਵੀ ਹੁਣੇ ਹੁਣੇ ਸ਼ੁਰੂ ਹੋਈਆਂ ਹਨ ਪਰ ਇਸ ਸਰਕਾਰ ਵਲੋਂ ਕੋਈ ਇਸ ਤਰ੍ਹਾਂ ਦਾ ਕੋਟਾ ਫਿਕਸ ਨਹੀਂ ਸੀ ਕੀਤਾ ਗਿਆ ਕਿ ਹਰੀਜਨਾਂ ਵਿਚੋਂ ਵੀ ਇਨ੍ਹਾਂ ਨਾਮੀਨੇਸ਼ਨਾਂ ਵਿਚ ਪ੍ਰੋਮੋਟ ਕੀਤੇ ਜਾਣ। ਫਿਰ ਪਮੋਸ਼ਨਾਂ ਕਰਨ ਵੇਲੇ ਸਰਕਾਰ ਪਾਸੋਂ ਪੁਛਿਆ ਗਿਆ ਕਿ ਕੀ ਕੋਈ ਇਸ ਤਰ੍ਹਾਂ

[ਚੌਧਰੀ ਸੁੰਦਰ ਸਿੰਘ]

ਦੀਆਂ ਹਦਾਇਤਾਂ ਹਨ ਤਾਂ ਜਵਾਬ ਦਿੱਤਾ ਗਿਆ ਕਿ ਇਸ ਤਰ੍ਹਾਂ ਦੀਆਂ ਕੋਈ ਹਦਾਇਤਾਂ ਨਹੀਂ ਜਾਰੀ ਕੀਤੀਆਂ ਗਈਆਂ। ਇਨ੍ਹਾਂ ਗੱਲਾਂ ਨੂੰ ਸਾਹਮਣੇ ਰਖ ਕੇ ਇਹ ਕਿਹਾ ਜਾ ਸਕਦਾ ਹੈ ਕਿ ਹਰੀਜਨਾਂ ਦੀ ਪਰਾਬਲਮ ਨੂੰ ਠੀਕ ਅਤੇ ਚੰਗੇ ਤਰੀਕੇ ਨਾਲ ਹੱਲ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਮੈਂ ਸਮਝਦਾ ਹਾਂ ਕਿ ਇਸ ਪਰਾਬਲਮ ਨੂੰ ਹੱਲ ਕਰਨ ਲਈ ਡਟ ਕੇ ਮੁਕਾਬਲਾ ਕਰਨਾ ਚਾਹੀਦਾ ਹੈ।

**ਸ਼੍ਰੀ ਚੇਅਰਮੈਨ:** ਚੌਧਰੀ ਸਾਹਿਬ, ਤੁਸੀਂ ਵੀ ਤਾਂ ਮਨਿਸਟਰ ਰਹੇ ਹੋ, ਕੁਝ ਹਰੀਜਨਾਂ ਲਈ ਕਰਨਾ ਸੀ। (*Addressing Chaudhri Sunder Singh* : The hon. Member had also been a Minister. He should have done something for Harijans during the tenure of his office.)

**ਚੌਧਰੀ ਸੁੰਦਰ ਸਿੰਘ** : ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਮੈਂ ਕਿਸ ਤਰ੍ਹਾਂ ਕੰਮ ਕਰਦਾ ਹੁੰਦਾ ਸੀ ਜਦ ਕਿ ਮੈਂ ਵਜ਼ੀਰ ਸਾਂ। ਇਕ ਕਾਨਸਟੇਬਲ ਤੋਂ ਲੈ ਕੇ ਚੌਕੀਦਾਰ ਤਕ ਕਿਸੇ ਦਾ ਵੀ ਕੰਮ ਹੁੰਦਾ ਸੀ ਤਾਂ ਮੈਂ ਆਪ ਹਰ ਕੇਸ ਨੂੰ ਪਰਸੂ ਕਰਦਾ ਹੁੰਦਾ ਸਾਂ। ਮੇਰੇ ਨਾਲ ਜਿਹੜੇ ਆਦਮੀ ਕੰਮ ਕਰਦੇ ਰਹੇ ਹਨ ਉਨ੍ਹਾਂ ਤੋਂ ਪਤਾ ਲਗ ਸਕਦਾ ਹੈ ਕਿ ਮੇਰਾ ਕੰਮ ਕਰਨ ਦਾ ਕੀ ਢੰਗ ਸੀ। ਮੈਂ ਤਾਂ ਇਹ ਕਹਾਂਗਾ ਕਿ ਮਨਿਸਟਰ ਇਨਚਾਰਜ ਨੂੰ ਆਪਣਾ ਇਨਫਲੂਐਂਸ ਐਗਜ਼ਰਟ ਕਰਨਾ ਚਾਹੀਦਾ ਹੈ ਅਤੇ ਜਿਥੇ ਇਨ੍ਹਾਂ ਪਾਸ ਬਾਕੀ ਮਹਿਕਮੇ ਹਨ ਉਥੇ ਇਨ੍ਹਾਂ ਨੂੰ ਆਪਣੇ ਪੋਰਟਫੋਲੀਉ ਲਈ ਤਾਂ ਡਟ ਕੇ ਹਰੀਜਨਾਂ ਦੀ ਮਦਦ ਕਰਨੀ ਚਾਹੀਦੀ ਹੈ। ਜਦ ਮੈਂ ਐਕਸਾਈਜ਼ ਦੇ ਮਹਿਕਮੇ ਵਿਚ ਸਾਂ ਤਾਂ 40 ਪ੍ਰਤੀਸ਼ਤ ਹਰੀਜਨਾਂ ਨੂੰ ਥਾਵਾਂ ਦੇਣ ਦਾ ਯਤਨ ਕੀਤਾ ਸੀ। ਹੁਣ ਤਾਂ ਹਰ ਮਹਿਕਮੇ ਵਿਚ 21 ਫੀ ਸਦੀ ਕਰ ਦਿਤੀ ਗਈ ਹੈ ਪਰ ਇਸ ਤੇ ਅਮਲ ਨਹੀਂ ਹੁੰਦਾ। ਕੋਸ਼ਿਸ਼ ਇਹ ਹੋਣੀ ਚਾਹੀਦੀ ਹੈ ਕਿ ਹਰ ਪਾਸੇ ਜਿਥੇ ਵੀ ਹੋ ਸਕੇ ਹਰੀਜਨਾਂ ਦੀ ਮਦਦ ਕੀਤੀ ਜਾਵੇ ਤਾਂ ਹੀ ਇਹ ਤਰੱਕੀ ਕਰ ਸਕਦੇ ਹਨ। ਐਵੇਂ ਗੱਲਾਂ ਨਾਲ ਕਿਸੇ ਦੀ ਮਦਦ ਨਹੀਂ ਹੋ ਸਕਦੀ। ਜਦ ਤਕ ਹਿੰਮਤ ਨਾ ਕੀਤੀ ਜਾਵੇ ਮਦਦ ਨਹੀਂ ਹੋ ਸਕਦੀ।

"No man can get his rights by requests, rights are always wrested from unwilling hands".

This is written by Swami Viveka Nanda.

ਬਿਨਾ ਹਿੰਮਤ ਦੇ ਐਨਾ ਵੀ ਨਹੀਂ ਮਿਲ ਸਕਦਾ। ਇਸ ਲਈ ਮੈਂ ਇਹ ਕਹਾਂਗਾ ਕਿ ਅਗੇ ਬੈਠਣ ਵਾਲਿਆਂ ਨੂੰ ਤਕੜਿਆਂ ਹੋਣਾ ਚਾਹੀਦਾ ਹੈ। ਕਿਉਂਕਿ ਹਰੀਜਨਾਂ ਦੀ ਹਾਲਤ ਮਾੜੀ ਹੈ ਇਸ ਲਈ ਇਸ ਮਹਿਕਮੇ ਨੂੰ ਇੰਨਾ ਮਜ਼ਬੂਤ ਬਣਾਇਆ ਜਾਵੇਗਾ, ਹਰੀਜਨਾਂ ਦੀ ਤਰੱਕੀ ਹੋਵੇਗੀ।

ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਇਥੇ ਛੂਤ ਛਾਤ ਦਾ ਜ਼ਿਕਰ ਕੀਤਾ ਗਿਆ ਹੈ। ਪਰ ਜਿੰਨੀਆਂ ਵੀ ਸਕੀਮਾਂ ਬਣਦੀਆਂ ਹਨ ਉਨ੍ਹਾਂ ਵਿਚ ਇਸ ਗਲ ਦਾ ਖਿਆਲ ਰਖਿਆ ਜਾਂਦਾ ਹੈ ਕਿ ਅਜਿਹਾ ਨਾ ਹੋਵੇ। ਮਸਲਨ ਬੋਰਡਿੰਗ ਹਾਊਸ ਅਤੇ ਹੋਸਟਲ ਵੀ ਅਲਹਿਦਾ ਨਹੀਂ ਅਤੇ ਹਰੀਜਨਾਂ ਨੂੰ ਹੋਰ ਸਹੂਲਤਾਂ ਦਿਤੀਆਂ ਜਾ ਰਹੀਆਂ ਹਨ। ਪਰ ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਅਨਟੱਚੇਬਿਲਟੀ ਦਾ ਇੰਨਾ ਸਵਾਲ ਨਹੀਂ ਜਿੰਨਾ ਕਿ ਇਨ੍ਹਾਂ ਦੀ ਆਰਥਿਕ ਹਾਲਤ ਦਾ ਮੰਦਾ ਹੋਣਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਇਨ੍ਹਾਂ ਹਰੀਜਨਾਂ ਦੀ ਐਕਨਾਮਿਕ ਹਾਲਤ ਨੂੰ ਬੇਹਤਰ ਕਰਨ ਲਈ ਸਭ ਤੋਂ ਪਹਿਲਾਂ ਇਨ੍ਹਾਂ ਦੀ ਆਰਥਕ ਹਾਲਤ ਨੂੰ ਚੰਗਾ ਕੀਤਾ ਜਾਵੇ। ਦਿਹਾਤ ਵਿਚ ਅਤੇ ਹਰ ਥਾਂ ਇਨ੍ਹਾਂ ਦੀ ਇਕਨਾਮਿਕ ਹਾਲਤ ਮਜ਼ਬੂਤ ਹੋ ਜਾਵੇ। ਸਾਡਾ ਮੁਕਾਬਲਾ

ਉਨ੍ਹਾਂ ਸਟੇਟਾਂ ਨਾਲ ਕੀਤਾ ਗਿਆ ਹੈ ਜਿਥੇ ਕਿ ਹਰੀਜਨਾਂ ਨੂੰ ਸੜਕਾਂ ਤੇ ਚਲਣਾ ਮਨਾਹ ਸੀ ਪਰ ਪੰਜਾਬ ਵਿਚ ਇਸ ਤਰ੍ਹਾਂ ਦੀ ਹਾਲਤ ਨਹੀਂ। ਇਥੇ ਪਹਿਲਾਂ ਸਿਖਾਂ ਨੇ ਮੂਵਮੈਂਟ ਚਲਾਈ ਅਤੇ ਛੂਤ ਛਾਤ ਨੂੰ ਕਾਫੀ ਹੱਦ ਤਕ ਦੂਰ ਕਰਨ ਵਿਚ ਇਹ ਸਫਲ ਹੋਏ। ਇਸੇ ਤਰ੍ਹਾਂ ਆਰੀਆ ਸਮਾਜ ਨੇ ਇਸ ਪੱਖ ਵਿਚ ਬਹੁਤ ਕੰਮ ਕੀਤਾ। ਇਹ ਗੱਲ ਮੈਂ ਏਥੇ ਦੱਸ ਦੇਣਾ ਚਾਹੁੰਦਾ ਹਾਂ ਕਿ ਏਥੇ ਬੜੇ ਬੜੇ ਲੋਕ ਛੂਤ ਛਾਤ ਨੂੰ ਦੂਰ ਕਰਨ ਦੇ ਕਾਜ਼ ਲਈ ਕਤਲ ਹੋਏ ਪਰ ਗੌਰਮਿੰਟ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ। ਸਾਡੇ ਵਿਚ ਅਜਿਹੇ ਮੈਂਬਰਜ਼ ਹਨ ਜਿਨ੍ਹਾਂ ਨੇ ਇਨ੍ਹਾਂ ਮੁਸ਼ਕਲਾਂ ਦਾ ਬੜਾ ਡਟ ਕੇ ਮੁਕਾਬਲਾ ਕੀਤਾ ਹੈ। ਹੋਰ ਕਿਸੇ ਨੇ ਕੋਈ ਕੰਮ ਨਹੀਂ ਕੀਤਾ।

ਜਿਹੜੀਆਂ ਛੋਟੀਆਂ ਸਕੀਮਾਂ ਹਰੀਜਨਾਂ ਦੇ ਸੁਧਾਰ ਵਾਸਤੇ ਲਾਗੂ ਕੀਤੀਆਂ ਜਾਂਦੀਆਂ ਹਨ, ਇਹ ਸੈਂਟਰਲੀ ਸਪਾਨਸਰਡ ਸਕੀਮਾਂ ਹੁੰਦੀਆਂ ਹਨ, ਪੰਜਾਬ ਸਰਕਾਰ ਆਪਣੇ ਪਾਸੋਂ ਕੁਝ ਨਹੀਂ ਦਿੰਦੀ, ਜੇ ਦਿੰਦੀ ਹੈ ਤਾਂ ਲੋਕਾਂ ਨੂੰ ਮਾਰਟਗੇਜ ਬੈਂਕ ਰਾਹੀਂ ਕੁਝ ਦਵਾਉਂਦੀ ਹੈ। ਇਸ ਤਰ੍ਹਾਂ ਉਨ੍ਹਾਂ ਨੇ ਲੋਕਾਂ ਨੂੰ ਕਰਜ਼ਈ ਬਣਾ ਦਿੱਤਾ ਹੈ। ਜੇ ਇਹ ਸਰਕਾਰ ਸਹੀ ਮਾਅਨਿਆਂ ਵਿਚ ਹਰੀਜਨਾਂ ਦੀ ਭਲਾਈ ਸੋਚਦੀ ਹੈ ਤਾਂ ਇਨ੍ਹਾਂ ਨੂੰ ਚਾਹੀਦਾ ਹੈ ਕਿ ਜਿਥੇ ਸੈਂਟਰ ਵੱਲੋਂ ਕੁਝ ਰਕਮ ਦਿੱਤੀ ਜਾਂਦੀ ਹੈ ਇਹ ਆਪਣੇ ਵੱਲੋਂ ਵੀ ਕੁਝ ਹਿੱਸਾ 25 ਫੀ ਸਦੀ, 50 ਫੀ ਸਦੀ ਜਾਂ 75 ਫੀ ਸਦੀ ਪਾਵੇ। ਇਹ ਤਾਂ ਜ਼ਬਾਨੀ ਜਮ੍ਹਾਂ ਖਰਚ ਕਰਦੇ ਹਨ, ਹਰੀਜਨਾਂ ਦਾ ਕੁਝ ਨਹੀਂ ਸੰਵਾਰਦੇ। ਏਥੇ ਸਰਦਾਰ ਅਜਮੇਰ ਸਿੰਘ ਨੇ ਕਿਹਾ ਸੀ ਕਿ ਅਸੀਂ ਲੱਖਾਂ ਰੁਪਿਆ ਹਰੀਜਨਾਂ ਦੀ ਭਲਾਈ ਦੇ ਵਾਸਤੇ ਖਰਚ ਕਰ ਰਹੇ ਹਾਂ। ਇਹ ਆਪਣੇ ਕੋਲੋਂ ਦਿੰਦੇ ਤਾਂ ਗੱਲ ਸੀ। ਇਹ ਤਾਂ ਸੈਂਟਰਲੀ ਸਪਾਨਸਰਡ ਸਕੀਮਾਂ ਤੇ ਅਮਲ ਕਰਵਾ ਰਹੇ ਹਨ, ਹੋਰ ਕੁਝ ਨਹੀਂ ਕਰਦੇ। ਚੇਅਰਮੈਨ ਸਾਹਿਬ, ਮੈਂ ਇਹ ਗੱਲ ਏਥੇ ਕਲੀਅਰ ਕਰ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਸਕੀਮਾਂ ਤੇ ਵੀ ਪੈਸਾ ਨਹੀਂ ਖਰਚ ਹੁੰਦਾ। ਅਜ ਸਰਕਾਰ ਦੇ ਪਾਸ 50 ਲੱਖ ਰੁਪਿਆ ਹੈ **which is lying unspent with the land mortgage bank** :ਅਜੇ ਤਕ ਵੀ ਪਿਆ ਹੈ, ਇਨ੍ਹਾਂ ਨੇ ਖਰਚ ਨਹੀਂ ਕੀਤਾ। ਇਹ ਕਹਿੰਦੇ ਹਨ ਕਿ ਅਸੀਂ ਜ਼ਮੀਨ ਖਰੀਦੀ ਹੈ। ਇਨ੍ਹਾਂ ਨੇ ਜਿਹੜੀ ਰਿਪੋਰਟ ਅੱਜ ਤਕਸੀਮ ਕੀਤੀ ਹੈ ਮੈਂ ਇਹ ਪੜ੍ਹੀ ਹੈ। ਇਸ ਵਿਚ ਇਹ ਖੁਦ ਮੰਨਦੇ ਹਨ ਕਿ ਜਿਨ੍ਹਾਂ ਨੂੰ ਇਸ ਦਾ ਫਾਇਦਾ ਪਹੁੰਚਿਆ ਹੈ ਅਜਿਹੇ ਬੈਨੀਫਿਸ਼ਰੀਜ਼ ਦਾ ਟੋਟਲ ਨੰਬਰ 2,067 ਹੈ। ਇਨ੍ਹਾਂ ਨੂੰ ਜਿਹੜੀ ਸਾਰੀ ਦੀ ਸਾਰੀ ਜ਼ਮੀਨ ਲੈ ਕੇ ਦਿੱਤੀ ਹੈ ਇਹ 10,335 ਏਕੜ ਜ਼ਮੀਨ ਹੈ ਜਿਹੜੀ ਕਿ ਸੈਂਟਰਲੀ ਸਪਾਨਸਰਡ ਸਕੀਮਾਂ ਦੇ ਮਾਤਹਿਤ ਹਰੀਜਨਾਂ ਨੂੰ ਦਿੱਤੀ ਗਈ ਹੈ। ਜੇ ਕਿਤੇ ਪੰਜ ਆਦਮੀਆਂ ਦੀ ਫੈਮਲੀ ਨੂੰ ਇਹ ਜ਼ਮੀਨ ਦਿੱਤੀ ਜਾਂਦੀ ਤਾਂ ਇਸ ਤਰ੍ਹਾਂ ਮਹਿਜ਼ 309 ਫੈਮੀਲੀਜ਼ ਹੀ ਆਬਾਦ ਕਰ ਸਕਦੇ ਸਨ। ਤੁਸੀਂ ਦੱਸੋ ਕਿ ਇਸ ਤਰ੍ਹਾਂ ਕੁਲ ਹਰੀਜਨਾਂ ਨੂੰ ਕਦੋਂ ਤਕ ਜ਼ਮੀਨ ਦੇ ਸਕਣਗੇ? ਇਹ ਵੀ ਤਾਂ ਇਕ ਤਰ੍ਹਾਂ ਦੀ ਹਰੀਜਨਾਂ ਦੀ ਰੀਹੈਬੀਲੀਟੇਸ਼ਨ ਹੈ। ਅਜ ਅਸੀਂ ਰੀਹੈਬੀਲੀਟੇਸ਼ਨ ਦੇ ਨਾਉਂ ਤੇ ਕਿਤਨਾ ਰੁਪਿਆ ਖਰਚ ਕਰ ਰਹੇ ਹਾਂ। ਤੁਸੀਂ ਆਪ ਮੈਨੂੰ ਦੱਸੋ ਕਿ ਕਰੋੜਾਂ ਰੁਪਿਆ ਹੁਣ ਤੱਕ ਅਸੀਂ ਰੀਹੈਬੀਲੀਟੇਸ਼ਨ ਲਈ ਖਰਚ ਕਰ ਚੁਕੇ ਪਰ ਇਹ ਮਸਲਾ ਅਜੇ ਤਕ ਹੱਲ ਨਹੀਂ ਹੋਇਆ। ਇਹ 2,067 ਆਦਮੀਆਂ ਨੂੰ ਆਬਾਦ ਕਰਕੇ ਤਾਂ ਕਹਿੰਦੇ ਹਨ ਕਿ ਅਸੀਂ ਤੁਹਾਡੇ ਵਾਸਤੇ ਇਹ ਕੁਝ ਕਰ ਦਿੱਤਾ ਹੈ। ਮੈਂ ਦਸਦਾ ਹਾਂ ਕਿ 1961 ਦੀ ਮਰਦਮ ਸ਼ੁਮਾਰੀ ਦੇ ਮੁਤਾਬਿਕ ਹਰੀਜਨਾਂ ਦੀ ਆਬਾਦੀ 8 ਕਰੋੜ ਦੀ ਹੈ। ਇਤਨਾ ਭਾਰੀ ਕੰਮ ਇਨ੍ਹਾਂ ਛੋਟੀਆਂ ਛੋਟੀਆਂ ਸਕੀਮਾਂ ਰਾਹੀਂ ਕਿਵੇਂ ਹੱਲ ਹੋ ਸਕਦਾ ਹੈ ? ਜਿਹੜੇ ਲੋਕੀਂ ਪਹਿਲਾਂ ਪਿੰਡਾਂ ਦੇ ਵਿਚ ਕੋਈ ਕਪੜਾ ਬੁਣਨ ਦਾ ਕੰਮ ਕਰਦਾ ਸੀ, ਕੋਈ ਚਮੜਾ ਰੰਗਣ ਦਾ ਕੰਮ ਕਰਦਾ ਸੀ ਅੱਜ ਉਨ੍ਹਾਂ ਦਾ ਕੰਮ ਵੀ ਛੋਟੀਆਂ ਮੋਟੀਆਂ ਫੈਕਟਰੀਆਂ ਨੇ ਖੋਹ ਲਿਆ ਹੈ।

[ਚੌਧਰੀ ਸੁੰਦਰ ਸਿੰਘ]

ਜਾਲੰਧਰ, ਹੁਸ਼ਿਆਰਪੁਰ, ਲੁਧਿਆਣੇ ਦੇ ਵਿਚ ਅੱਜ ਲੋਕ ਭੁੱਖੇ ਪਏ ਮਰਦੇ ਹਨ। ਅੱਜ ਮਾਸਟਰ ਜੀ ਕਹਿੰਦੇ ਹਨ ਕਿ ਅਸੀਂ ਹਰੀਜਨਾਂ ਵਾਸਤੇ ਇਹ ਕੁਝ ਕਰ ਰਹੇ ਹਾਂ, ਉਹ ਜਿਤਨਾ ਚਿਰ ਮੈਂਬਰ ਰਹੇ ਬੜਾ ਚੰਗਾ ਕੰਮ ਕਰਦੇ ਰਹੇ, ਪਰ ਵਜ਼ੀਰ ਬਣ ਕੇ ਇਨ੍ਹਾਂ ਦੇ ਕੁਝ ਹੋਰ ਖਿਆਲ ਹੋ ਗਏ ਅਤੇ ਜਦੋਂ ਦੇ ਇਹ ਐਗਰੀਕਲਚਰ ਮਨਿਸਟਰ ਬਣੇ ਹਨ ਹੁਣ ਤਾਂ ਕੁਝ ਹੋਰ ਦੇ ਹੋਰ ਹੀ ਹੋ ਗਏ ਹਨ। (ਹਾਸਾ) ਤੁਸੀਂ ਖੁਦ ਦੇਖੋ ਅੱਜ ਜਿਤਨੇ ਵੀ ਲੋਕ ਲੁਧਿਆਣਾ, ਜਾਲੰਧਰ ਅਤੇ ਹੁਸ਼ਿਆਰਪੁਰ ਦੇ ਹਨ, ਉਹ ਯੂ. ਕੇ. ਯੂ. ਐਸ. ਏ. ਅਤੇ ਫਿਜੀ ਲੈਂਡ ਵਗੈਰਾ ਨੂੰ ਕਾਰੋਬਾਰ ਦੀ ਤਲਾਸ਼ ਵਿਚ ਜਾਂਦੇ ਹਨ, ਹੋਰ ਕਿਸੇ ਜ਼ਿਲ੍ਹੇ ਦੇ ਨਹੀਂ ਜਾਂਦੇ। ਉਨ੍ਹਾਂ ਨੂੰ ਪੰਜਾਬ ਸਰਕਾਰ ਕੰਮ ਨਾ ਦੇ ਸਕੀ ਇਸ ਕਰਕੇ ਉਹ ਬਾਹਰ ਇੰਗਲੈਂਡ ਤੱਕ ਜਾ ਕੇ ਆਪਣੇ ਘਰ ਘਾਟ ਛੱਡ ਕੇ ਕਮਾਈ ਕਰਦੇ ਹਨ। ਇਸ ਦੀ ਵਜ੍ਹਾ ਇਹ ਹੈ ਕਿ ਜਿਤਨੇ ਵੀ ਛੋਟੇ ਛੋਟੇ ਕਾਰਖਾਨੇਦਾਰ ਹਨ ਉਨ੍ਹਾਂ ਨੇ ਇਨ੍ਹਾਂ ਲੋਕਾਂ ਦਾ ਜਿਹੜਾ ਥੋੜ੍ਹਾ ਬਹੁਤ ਰੋਜ਼ਗਾਰ ਦਾ ਧੰਦਾ ਸੀ ਉਹ ਛੀਨ ਲਿਆ ਹੈ ਅਤੇ ਇਹ ਲੋਕ ਬਾਹਰ ਜਾਕੇ ਆਪਣਾ ਪੇਟ ਪਾਲਣਾ ਚਾਹੁੰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਜਿਹੜਾ ਵੀ ਕੋਈ ਕਾਰੋਬਾਰ ਫਾਇਦੇਮੰਦੀ ਦਾ ਹੈ, ਭਾਵੇਂ ਕੋਈ ਵੀ ਕਿਉਂ ਨਾ ਹੋਵੇ ਜਿਵੇਂ ਕਿ ਪਰਮਿਟ ਹਨ, ਕੋਟੇ ਹਨ ਜਾਂ ਕਾਰਖਾਨੇ ਹਨ, ਇਨ੍ਹਾਂ ਵਿਚੋਂ 21 ਫੀ ਸਦੀ ਹਿੱਸਾ ਇਨ੍ਹਾਂ ਹਰੀਜਨਾਂ ਵਾਸਤੇ ਕਿਉਂ ਨਾ ਰੱਖਿਆ ਜਾਵੇ। ਇਹ ਕਹਿੰਦੇ ਹਨ ਕਿ ਤੁਸੀਂ ਹੌਲੀ ਹੌਲੀ ਕੰਮ ਕਾਰ ਸੰਭਾਲੋ, ਲੜਾਈ ਭੜਾਈ ਨਾਲ ਕੁਝ ਨਹੀਂ ਹੋਣਾ। ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਤੁਸੀਂ ਹਰੀਜਨਾਂ ਨੂੰ 1947 ਤੋਂ ਜ਼ਮੀਨਾਂ ਦਿਵਾਉਂਦੇ ਚਲੇ ਆਉਂਦੇ ਹੋ ਪਰ ਮੈਨੂੰ ਦੱਸੋ ਹੁਣ ਤਕ ਗਿਰਦਾਵਰੀਆਂ ਤਾਂ ਉਨ੍ਹਾਂ ਦੇ ਨਾਉਂ ਤੁਸੀਂ ਕਰਵਾ ਨਹੀਂ ਸਕੇ। ਇਸ ਲਈ ਇਹ ਗੱਲ ਕਰਦਾ ਹਾਂ ਕਿਉਂਕਿ ਮੈਂ ਸ਼ੁਰੂ ਤੋਂ ਜ਼ਿਮੀਂਦਾਰੀ ਤੋਂ ਵਾਕਫ ਹਾਂ। ਤਿੰਨ ਮੁਰੱਬੇ ਸਾਡੇ ਪਾਸ ਗਹਿਣੇ ਦੀ ਜ਼ਮੀਨ ਹੁੰਦੀ ਸੀ, ਮੇਰੀ ਪਬਲਿਕ ਲਾਈਫ ਨਾਲ ਦਿਹਾਤੀ ਜ਼ਿੰਦਗੀ ਦਾ ਬੜਾ ਭਾਰੀ ਸਬੰਧ ਹੈ। ਕੋਈ ਦੂਸਰਾ ਕੰਮ ਕਰਨ ਵਾਲਾ ਦਿਹਾਤ ਵਿਚ ਰਹਿ ਨਹੀਂ ਸਕਦਾ ਸਿਰਫ ਉਹੀ ਰਹਿ ਸਕਦਾ ਹੈ ਜਿਸ ਦੀ ਆਪਣੀ ਜ਼ਮੀਨ ਹੋਵੇ। ਜਿਹੜੇ ਲੋਕ ਜ਼ਮੀਨ ਨੂੰ ਹੱਥ ਨਹੀਂ ਲਾਉਣਾ ਚਾਹੁੰਦੇ ਸਨ ਉਹ ਸ਼ਹਿਰਾਂ ਦੇ ਵਿਚ ਆ ਕੇ ਆਬਾਦ ਹੋ ਗਏ। ਮੈਂ ਸਨਜੀਅਰਲੀ ਗੱਲ ਕਰਦਾ ਹਾਂ, ਕੋਈ ਲਾ ਲਪੇਟ ਦੀ ਗੱਲ ਨਹੀਂ ਕਰਦਾ; ਦਿਹਾਤਾਂ ਵਿਚ 5—10 ਏਕੜ ਜ਼ਮੀਨ ਨਾਲ ਕਿਸੇ ਕੁੰਬੇ ਦਾ ਕੁਝ ਨਹੀਂ ਬਣਦਾ। ਜੇ ਇਹ ਆਪਣੇ ਵਾਸਤੇ ਚਾਹੁੰਦੇ ਹਨ ਤਾਂ ਕਹਿੰਦੇ ਹਨ ਕਿ ਸਾਨੂੰ 30 ਸਟੈਂਡਰਡ ਏਕੜ ਤੋਂ ਘਟ ਨਾਲ ਸਰਦਾ ਨਹੀਂ ਪਰ ਹਰੀਜਨਾਂ ਨੂੰ ਦੋ ਦੋ ਏਕੜ ਜ਼ਮੀਨ ਦੇ ਕੇ ਮੈਂ ਕਹਾਂਗਾ ਕਿ ਤੁਸੀਂ ਉਨ੍ਹਾਂ ਨਾਲ ਇਕ ਤਰ੍ਹਾਂ ਮਖੌਲ ਕਰ ਰਹੇ ਹੋ। ਅੱਜ ਜ਼ਮੀਨ ਉਨ੍ਹਾਂ ਕੋਲ ਹੈ ਜਿਹੜੇ ਵਾਹੀ ਨਹੀਂ ਕਰ ਸਕਦੇ, ਪਰ ਵਾਹੁਣ ਵਾਲੇ ਜ਼ਮੀਨਾਂ ਦੇ ਪਿਛੇ ਪਿਛੇ ਫਿਰਦੇ ਹਨ, ਉਨ੍ਹਾਂ ਨੂੰ ਜ਼ਮੀਨ ਨਹੀਂ ਮਿਲਦੀ। ਜਿਤਨੀ ਵਧ ਤੋਂ ਵਧ ਰਿਆਇਤਾਂ ਇਸ ਸਰਕਾਰ ਕੋਲੋਂ ਦਿੱਤੀਆਂ ਜਾ ਸਕਦੀਆਂ ਹਨ ਉਹ ਦੇਣੀਆਂ ਚਾਹੀਦੀਆਂ ਹਨ। ਮੈਂ ਤਾਂ ਇਹੋ ਕਹਾਂਗਾ ਕਿ ਇਨ੍ਹਾਂ ਨੂੰ 21 ਫੀ ਸਦੀ ਹਿਸਾ ਹਰ ਫਾਇਦੇ ਦੇ ਕਾਰੋਬਾਰ ਵਿਚੋਂ ਇੰਡਸਟਰੀ ਵਿਚੋਂ, ਟਰਾਂਸ-ਪੋਰਟ ਵਿਚੋਂ ਤੇ ਹੋਰ ਕੰਮਾਂ ਕਾਰਾਂ ਵਿਚੋਂ ਮਿਲਣਾ ਚਾਹੀਦਾ ਹੈ। ਜਿਹੜੀਆਂ ਅੱਜ ਚਿਟੀਆਂ ਅਚ-ਕਣਾਂ ਪਾਕੇ ਹਰੀਜਨ ਮੈਂਬਰ ਗੱਲਾਂ ਕਰਦੇ ਹਨ ਉਹ ਸਹੀ ਢੰਗ ਨਾਲ ਰਿਪਰੀਜ਼ੈਂਟੇਸ਼ਨ ਨਹੀਂ ਕਰਦੇ, ਉਹ ਲੋਕਾਂ ਦੀ ਸਹੀ ਆਵਾਜ਼ ਨਹੀਂ ਦਸਦੇ। ਉਨ੍ਹਾਂ ਦੇ ਮਾਂ ਬਾਪ ਨੂੰ ਪਿੰਡਾਂ ਵਿਚ ਜੁੱਤੀਆਂ ਪੈਂ-ਦੀਆਂ ਹਨ। ਉਨ੍ਹਾਂ ਨੂੰ ਇਸ ਗਲ ਦੀ ਸ਼ਰਮ ਆਉਣੀ ਚਾਹੀਦੀ ਹੈ। ਜਿਸ ਆਦਮੀ ਦੇ ਪਾਸ ਪਿੰਡ ਵਿਚ ਜ਼ਮੀਨ ਨਹੀਂ ਉਹ ਉਥੇ ਰਹਿ ਨਹੀਂ ਸਕਦਾ, ਇਤਨੀ ਬੁਰੀ ਹਾਲਤ ਹੈ ਉਸ ਦੀ ਕਿ ਕਿਸੇ ਦੂਸਰੇ ਦੀ ਜ਼ਮੀਨ ਵਿਚ ਟੱਟੀ ਪਸ਼ਾਬ ਤੱਕ ਨਹੀਂ ਜਾ ਸਕਦਾ। ਇਹ ਪਰਾਬਲਮ ਇਸ ਪੰਜਾਬ ਦੇ ਵਿਚ ਨਹੀਂ ਬਲਕਿ ਇਹ ਪਰਾਬਲਮ ਥਰੂ-ਆਊਟ ਇੰਡੀਆ ਹੈ। ਇਹ ਸਾਰੇ ਕੰਟਰੀ ਦਾ ਪ੍ਰਾਬਲਮ ਬਣਿਆ ਹੋਇਆ ਹੈ।

ਹਰੀਜਨ ਉਸ ਵਕਤ ਤੱਕ ਸਹੀ ਮਾਲਕ ਨਹੀਂ ਬਣਦੇ ਜਦੋਂ ਤੱਕ ਤੁਸੀਂ ਉਨ੍ਹਾਂ ਦੇ ਨਾਉਂ ਗਿਰਦਾਵਰੀਆਂ ਨਹੀਂ ਕਰਾਉਂਦੇ। ਮੈਂ ਪੁਛਦਾ ਹਾਂ 1947 ਤੋਂ ਲੈ ਕੇ ਉਨ੍ਹਾਂ ਦੇ ਨਾਉਂ ਤੁਸੀਂ ਕਿਤਨੀਆਂ ਕੁ ਗਿਰਦਾਵਰੀਆਂ ਕਰਾਈਆਂ ਹਨ। ਅੱਜ ਹਰ ਪੰਜਾਬੀ ਚੰਗੀ ਤਰ੍ਹਾਂ ਜਾਣਦਾ ਹੈ ਕਿ ਇਹ ਮਹਿਜ਼ ਕਾਗਜ਼ੀ ਘੋੜੇ ਦੌੜਾਂਦੇ ਹਨ। ਪਰੈਕਟੀਕਲ ਕੁਝ ਕੰਮ ਨਹੀਂ ਹੁੰਦਾ। ਇਹ ਹਾਲਤ ਹੈ ਇਨ੍ਹਾਂ ਲੋਕਾਂ ਦੀ। ਜਿਸ ਵੇਲੇ ਮੈਂ ਮਨਿਸਟਰ ਸੀ, ਜਿਤਨਾ ਕੁਝ ਵੀ ਮੈਂ ਕਰ ਸਕਦਾ ਸੀ ਕੀਤਾ, ਅੱਜ ਇਹ ਤੀਸ ਮਾਰ ਖਾਂ ਬਣੀ ਫਿਰਦੇ ਹਨ ਮੈਂ ਕਹਿੰਦਾ ਹਾਂ ਕਿ ਜੋ ਕੁਝ ਤੁਸੀਂ ਕਰ ਰਹੇ ਹੋ ਇਸ ਨਾਲ ਬੜੀ ਫਰਸਟਰੇਸ਼ਨ ਹੁੰਦੀ ਹੈ। ਤੁਸੀਂ ਜੇ ਕੋਈ ਕੰਮ ਕਰਨਾ ਹੈ ਤਾਂ ਸਿੰਨਸੈਰਿਟੀ ਨਾਲ ਕਦਮ ਉਠਾਉ।

ਪੰਜਾਬ ਵਿਚ ਹਰੀਜਨਾਂ ਨੂੰ ਤਦ ਹੀ ਲਾਭ ਹੋ ਸਕਦਾ ਹੈ ਜਦ ਉਨ੍ਹਾਂ ਨੂੰ ਕੰਮ ਦਿਤਾ ਜਾਏ। ਲੇਕਿਨ ਇਨ੍ਹਾਂ ਨੇ ਕੰਮ ਤਾਂ ਕੀ ਦੇਣਾ ਸੀ ਉਲਟਾ ਉਨ੍ਹਾਂ ਨੂੰ ਇਜੈਕਟ ਕੀਤਾ ਜਾ ਰਿਹਾ ਹੈ। ਔਰ ਆਜ਼ਾਦੀ ਤੋਂ ਲੈ ਕੇ ਅੱਜ ਤਕ ਹਜ਼ਾਰਾਂ ਦੀ ਤਾਦਾਦ ਵਿਚ ਹਰੀਜਨ ਮੁਜ਼ਾਰੇ ਜ਼ਮੀਨਾਂ ਤੋਂ ਬੇਦਖਲ ਕਰ ਦਿਤੇ ਗਏ ਹਨ। ਗੱਲਾਂ ਬੜੀਆਂ ਬੜੀਆਂ ਮਾਰੀਆਂ ਜਾਂਦੀਆਂ ਹਨ ਲੇਕਿਨ ਹਰੀਜਨਾਂ ਦਾ ਇਹ ਹਾਲ ਹੈ ਕਿ ਪਿੰਡਾਂ ਵਿਚ ਭੁਖੇ ਮਰ ਰਹੇ ਹਨ। ਸਿਵਿਲ ਰਾਈਟਸ ਹਰੀਜਨਾਂ ਨੂੰ ਮਿਲੇ ਹਨ ਪਰ ਨਾ ਕਿਸੇ ਹਰੀਜਨ ਨੂੰ ਭੱਠੇ ਦੇ ਪਰਮਿਟ ਮਿਲਦੇ ਹਨ, ਨਾ ਕਿਸੇ ਹਰੀਜਨ ਨੂੰ ਕੋਇਲੇ ਦੇ ਡਿਪੂ ਮਿਲਤੇ ਹਨ, ਨਾ ਉਨ੍ਹਾਂ ਨੂੰ ਕਾਰਖਾਨੇ ਲਗਾਉਣ ਦੀ ਫੈਸਿਲਿਟੀਜ਼ ਹਨ। ਜੇ ਕਿਧਰੇ ਕੋਈ ਕਾਰਖਾਨਾ ਹੈ ਤਾਂ ਇਨ੍ਹਾਂ ਦਾ ਹੈ, ਕੋਈ ਭੱਠਾ ਕਿਸੇ ਦਾ ਹੈ ਤਾਂ ਇਨ੍ਹਾਂ ਦਾ ਹੈ।

**ਸ਼੍ਰੀ ਚੇਅਰਮੈਨ** : ਇਨ੍ਹਾਂ ਦਾ ਕਿਸ ਦਾ ? (Whom does the hon. Member refer to ?)

**ਚੌਧਰੀ ਸੁੰਦਰ ਸਿੰਘ** : ਤੁਹਾਨੂੰ ਪਤਾ ਹੈ। (ਹਾਸਾ)। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਉਨ੍ਹਾਂ ਨੂੰ ਫੈਸਿਲਿਟੀਜ਼ ਦਿੰਦੇ ਹੋ ਜਿਹੜੇ ਆਪਣੇ ਹੱਥ ਨਾਲ ਕੰਮ ਤਕ ਨਹੀਂ ਕਰਦੇ, ਔਰ ਜੋ ਹਰੀਜਨ ਆਪਣੇ ਹੱਥੀਂ ਕੰਮ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਤੁਸੀਂ ਕੰਮ ਨਹੀਂ ਦਿੰਦੇ। ਉਹ ਤਰੱਕੀ ਕੀ ਕਰਨ ? ਅੱਜ ਹਰੀਜਨ ਮਾਸਿਜ਼ ਭੁਖੇ ਮਰ ਰਹੇ ਹਨ, ਤਬਾਹ ਹੋ ਰਹੇ ਹਨ ਔਰ ਤੁਸੀਂ ਉਨ੍ਹਾਂ ਨੂੰ ਲਾਰੇ ਦਿੰਦੇ ਚਲੇ ਜਾ ਰਹੇ ਹੋ। ਦੂਜੇ ਪਾਸੇ ਉਨ੍ਹਾਂ ਨੂੰ ਬਾਕਾਇਦਾ ਵੋਟਾਂ ਲਈ ਔਰ ਦੂਜੇ ਕੰਮਾਂ ਲਈ ਲੋਕੀਂ ਐਕਸਪਲਾਇਟ ਕਰਦੇ ਜਾ ਰਹੇ ਹਨ। ਲੇਕਿਨ ਮੈਂ ਚਿਤਾਵਨੀ ਦੇਣਾ ਚਾਹੁੰਦਾ ਹਾਂ ਕਿ ਜੇ ਉਨ੍ਹਾਂ ਨੂੰ ਐਕਸਪਲਾਇਟ ਕੀਤਾ ਗਿਆ ਤਾਂ ਹਾਲਾਤ ਚੰਗੇ ਨਹੀਂ ਰਹਿਣਗੇ। ਅਸਲ ਗੱਲ ਇਹ ਹੈ, ਮੈਂ ਹਰੀਜਨ ਭਰਾਵਾਂ ਨੂੰ ਵੀ ਦਸਣਾ ਚਾਹੁੰਦਾ ਹਾਂ ਕਿ ਸਾਡੇ ਵਿਚ ਕੋਹੀਜ਼ਨ ਨਹੀਂ ਹੈ, ਇਸ ਕਰਕੇ ਅਡ ਅਡ ਹੋ ਜਾਂਦੇ ਹਨ, ਔਰ ਲੋਕੀ ਐਕਸਪਲਾਇਟ ਕਰ ਲੈਂਦੇ ਹਨ, ਲੇਕਿਨ ਮੈਂ ਆਪਣੇ ਦੋਸਤਾਂ ਨੂੰ ਕਹਿੰਦਾ ਹਾਂ ਕਿ ਇਹ ਨਾ ਸਮਝੋ ਕਿ ਸਾਡੇ ਵਿਚ ਕੋਹੀਜ਼ਨ ਨਹੀਂ ਇਸ ਕਰਕੇ ਤੁਸੀਂ ਐਕਸਪਲਾਇਟ ਕਰਦੇ ਜਾਉਗੇ, ਇਕ ਦਿਨ ਅਜਿਹਾ ਆਏਗਾ ਕਿ ਗਰੀਬ ਮਜ਼ਦੂਰ ਅਤੇ ਦਬਿਆ ਹੋਇਆ ਹਰੀਜਨ ਇਕ ਮੁਠ ਹੋ ਕੇ ਉਠੇਗਾ ਤਾਂ ਤੁਹਾਨੂੰ ਵੀ ਪਤਾ ਚਲ ਜਾਏਗਾ ਔਰ ਉਸ ਨੂੰ ਉਸ ਦੇ ਹੱਕ ਦੇਣੇ ਪੈਣਗੇ। ਮੈਂ ਹੈਰਾਨ ਹਾਂ ਕਿ ਤੁਸੀਂ ਉਨ੍ਹਾਂ ਨਾਲ ਕਿਉਂ ਨਹੀਂ ਲਿਵ ਐਂਡ ਲੈਟ ਲਿਵ ਦੀ ਪਾਲਿਸੀ ਵਰਤਦੇ।

[ਚੌਧਰੀ ਸੁੰਦਰ ਸਿੰਘ]

ਮੈਂ ਕਹਿੰਦਾ ਹਾਂ ਕਿ ਨਾ ਸਿਰਫ ਉਨ੍ਹਾਂ ਤੇ ਰਹਿਮ ਕਰਦੇ ਹੋਏ ਹੀ, ਸਗੋਂ ਆਪਣੇ ਉਤੇ ਵੀ ਰਹਿਮ ਕਰਦੇ ਹੋਏ ਉਨ੍ਹਾਂ ਵਲ ਤਰੱਕੀ ਦੀ ਨਜ਼ਰ ਰਖੋ ਔਰ ਉਨ੍ਹਾਂ ਨੂੰ ਫੈਸਿਲਿਟੀਜ਼ ਉਸੇ ਤਰ੍ਹਾਂ ਦਿਉ ਜਿਵੇਂ ਕਿ ਹੋਰ ਬੰਦੇ ਲੈ ਜਾਂਦੇ ਹਨ। ਲੇਕਿਨ, ਚੇਅਰਮੈਨ ਸਾਹਿਬ, ਮਨੂੰ ਇਹ ਪਤਾ ਹੈ ਕਿ ਇਹ ਜਾਣ ਬੁਝ ਕੇ ਉਨ੍ਹਾਂ ਨੂੰ ਥੱਲੇ ਰਖਣਾ ਚਾਹੁੰਦੇ ਹਨ। ਉਹ ਇਸ ਲਈ ਕਿ ਜੇ ਹਰੀਜਨਾਂ ਨੂੰ ਇੰਡੀਪੈਂਡੈਂਟ ਕਰ ਦਿੱਤਾ ਤਾਂ ਇਹ ਉਨ੍ਹਾਂ ਨੂੰ ਵੋਟ ਨਹੀਂ ਪਾਉਣਗੇ। ਮੈਨੂੰ ਬੜੀ ਹੈਰਾਨਗੀ ਹੈ ਕਿ ਉਸ ਮਹਾਪੁਰਸ਼ ਮਹਾਤਮਾ ਗਾਂਧੀ ਦੇ ਅਸੂਲਾਂ ਤੇ ਚਲਣ ਵਾਲੇ ਇਸ ਤਰ੍ਹਾਂ ਕਰਦੇ ਪਏ ਹਨ, ਜਿਸ ਨੇ ਕਿਹਾ ਸੀ

"I do not want to be reborn. But, if I have to be born again, I should be born as an untouchable so that I may share their sorrows, sufferings and affronts levelled on them in order that I may endeavour to free myself and them out of their miserable conditions. I, therefore, pray that if I should be born again, I should do so not as Brahmana, Kashatria, Vaish or Shudra, but as an Attishudra".

ਮੈਂ ਇਕ ਕੁਐਸਚਨ ਸਰਦਾਰ ਅਜਮੇਰ ਸਿੰਘ ਰੈਵਨਿਊ ਮਨਿਸਟਰ ਕੋਲੋਂ ਪੁਛਿਆ ਸੀ ਕਿ—

"Will the Minister for Revenue be pleased to state the acreage of surplus area so far allotted and proposed to be allotted separately to the landless Harijan tenants in the State, districtwise."

ਉਨ੍ਹਾਂ ਨੇ ਕੋਈ ਕੰਪਰੀਹੈਨਸਿਵ ਰੀਪਲਾਈ ਨਹੀਂ ਦਿੱਤਾ ਜਿਹੜਾ ਵੀ ਦਿਤਾ ਹੈ ਉਹ ਤੱਸਲੀ-ਬਖਸ਼ ਨਹੀਂ ਸੀ। ਹੁੰਦਾ ਵੀ ਕਿਸ ਤਰ੍ਹਾਂ, ਜੇ ਕੁਝ ਸਿੰਨਸੈਰਿਟੀ ਨਾਲ ਹੋ ਰਿਹਾ ਹੋਵੇ ਤਾਂ ਆਨਸਰ ਠੀਕ ਮਿਲੇ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਜੇ ਤੁਸੀਂ ਸਿੰਸੀਅਰ ਹੋ ਕੇ ਕੰਮ ਕਰੋ ਤਾਂ ਹਰੀਜਨਾਂ ਦਾ ਭਲਾ ਹੋ ਸਕਦਾ ਹੈ।

"Be not a traitor to your conscience.

Be sincere and act according to your conscience. You shall surely succeed."

ਜੇ ਉਹ ਸਹੀ ਮਾਅਨਿਆਂ ਵਿਚ ਸਾਨੂੰ ਆਪਣੇ ਭਾਈ ਕਹਿੰਦੇ ਹਨ, ਔਰ ਆਪਣੀ ਕਾਂਸ਼ੈਂਸ਼ ਦੇ ਮੁਤਾਬਕ ਕੰਮ ਕਰਦੇ ਹਨ ਤਾਂ ਹਰੀਜਨਾਂ ਨੂੰ ਕਿਉਂ ਫੈਸਿਲਿਟੀਜ਼ ਨਹੀਂ ਦਿੰਦੇ? ਮੈਂ ਇੰਚਾਰਜ ਮਨਿਸਟਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇ ਉਹ ਸਿੰਸੀਅਰ ਹਨ ਤਾਂ ਇਸ ਗਲ ਦਾ ਸਬੂਤ ਦੇਣ ਔਰ ਇਹ ਵੇਖਣ ਕਿ ਜਿਹੜੇ ਹਰੀਜਨ ਐਕਸਪਲਾਇਟ ਹੁੰਦੇ ਹਨ ਉਹ ਨਾ ਹੋ ਸਕਣ। ਵਰਨਾ ਮੈਂ ਦਸਦਾ ਹਾਂ ਕਿ ਜਿਹੜਾ ਸਾਨੂੰ ਐਕਸਪਲਾਇਟ ਕਰੇਗਾ, ਉਹ ਆਪਣੇ ਆਪ ਐਕਸਪਲਾਇਟ ਹੋਵੇਗਾ। I prefer to be cheated by others than to cheat others.

**श्री जगन्नाथ** (तोशम) : जनाब चेयरमैन साहब, वैसे तो यह शिड्यूल्ड कास्ट कमिश्नर की रिपोर्ट सालाना यहां आ जाती है और इसी तरह हिन्दुस्तान की दूसरी असैम्बलीज़ के हाउसिज़ के सामने भी आ जाती होगी लेकिन यहां मैंने देखा है कि इस रिपोर्ट पर एक परसैंट भी कभी अमल नहीं हुआ। और यह तो ऐसे ही हो जाता है कि एक

आदमी तीन दिन तक रामायण सुनता रहा लेकिन अन्त में दूसरे से कहने लगा कि क्या थी रामायण । एक राम ने एक आदमी की बहन को छेड़ा, वह आया उस की औरत को उठा ले गया । राम गया तो उसने उसको मार कर अपनी औरत को वापस ले आया । ऐसे ही इस रिपोर्ट का हाल हो जाता है । अमल कुछ नहीं होता और इससे ज्यादा भी इसका मतलब कोई नहीं बतलाता । जब यही हाल है तो, चेयरमैन साहब, मैं कहना चाहता हूं कि इस रिपोर्ट को यहां लाने की ज़रूरत ही क्या है ? मैं बोलना नहीं चाहता था लेकिन आज का ट्रिब्यून देख कर मैं बोलने लगा । उसमें है कि दिल्ली में हरिजनों ने भूख-हड़ताल की तो गवर्नमैंट ने कहा कि इवैक्वी लैंड दे दी जाएगी । लेकिन आज ट्रिब्यून के पेज थर्ड पर यह है कि इवैक्वी लैंड हरिजनों को नहीं दी जाएगी । मैं, जनाब, पहले ही जानता हूं कि इनके वायदे सच्चे नहीं होते हैं । हिसार में एक हरिजन बनवारी लाल भूख-हड़ताल किए 15 दिन तक बैठा रहा । सरदार गुलाब सिंह गए तो उन्होंने कहा कि सरदार प्रताप सिंह से कहते हैं, और उसका काम हो जाएगा । लेकिन आज तक हरिजनों का कोई काम ठीक नहीं हुआ । वहां देहली में सरदार प्रताप सिंह कैरों ने जगजीवन राम जी के साथ राजघाट पर जा कर, जिन्होंने भूख-हड़ताल की हुई थी, उनको यकीन दिलाया था कि तुम्हारी सब शर्तें मान ली जाएंगी । लेकिन मुझे अफसोस से कहना पड़ता है कि इतनी ( * * * * ) और ( * * * * ) सरकार और कहीं नहीं हो सकती जो न अपने वादों की परवाह करती है, न इस का कोई धर्म है न ईमान है । गलैडस्टोन रौबर्ट ने कहा था "Let the sleeping dogs lie" जो जहां पर हैं उन को वैसे ही रहने दो । लेकिन मैं बताना चाहता हूं कि समय के साथ चीजें बदल जाया करती हैं । आज के जमाने में जब तक कोई हाथ-पांव न मारे उस की उन्नति नहीं हो सकती । चेयरमैन साहिब, किसी भी देश के अंदर जब तक हकूमत किसी जाति का साथ न दे वह पनप नहीं सकती । सब से बड़ी चीज़ हिन्दुस्तान में, जिसे मैं खराब समझता हूं, वह यह है कि यहां पर ब्राह्मण बनिए को नहीं चाहता और जाट ब्राह्मण को नहीं अच्छा समझता, हरिजनों की तो बात ही क्या करनी है । मैं कहता हूं कि जब तक लोगों के दिलों से यह बात नहीं दूर होती तब तक यहां का ढांचा ठीक नहीं होगा और आप 50 साल बाद भी हरिजनों की हालत ऐसी ही देख सकते हैं । जहां तक हमारी स्टेट का ताल्लुक है यहां पर हरिजनों का दूसरी स्टेट्स के मुकाबले बहुत बुरा हाल है । यहां पर पहले तो कोई हरिजन अफसर बन ही नहीं सकता और अगर कोई बन जाता है तो उसे दूसरे स्वर्ण जाति के लोग टिकने नहीं देते और कोई न कोई बहाना बना कर उसे सस्पैंड करवाया जाता है । पंजाब के अंदर जितने भी हायर रैंक्स के हरिजन अफसर हैं कम से कम 50 प्रति शत उन में से सस्पैंड किए हुए हैं । न उनके साथ कोई स्वर्ण जाति का अफसर

*Note.—Expunged as ordered by the Chair.

[ श्री जगन्नाथ ]

को-ग्राप्रेट करता है ग्रौर न ही मिनिस्टर साहिब को-ग्राप्रेट करते हैं । मास्टर जी को पता ही नहीं लगता कि कौन से महकमे में कितने हरिजन ग्रफसर हैं ग्रौर उन के साथ क्या सलूक होता है । पब्लिक सर्विस कमिशन ने 19 प्रतिशत हरिजनों के लिए रिज़र्वेशन रखी हुई है लेकिन जब वह एडवर्टाइज़मैंट करते हैं तो साथ एक लाइन लिख देते हैं कि ग्रगर शैडयूल्ड कास्ट का ग्रादमी न मिला तो दूसरा स्वर्ण हिन्दु रख लिया जाएगा । फिर जब इन्ट्रव्यु करते हैं तो उस में जिसे चाहे ज्यादा नम्बर दे कर सीलैक्ट कर लेते हैं क्योंकि योग्यता की कोई डिग्री तो होती नहीं । इसलिए हरिजनों को वह बड़ी ग्रासानी से रिजैक्ट कर सकते हैं । जो भी शैडयूल्ड कास्ट कैंडीडेट्स पब्लिक सर्विस कमिशन के सामने जाते हैं उन के साथ ऐसा ही किया जाता है । इस के इलावा कमिशन के जो मेम्बर हैं वह बहुत हाइली कुग्रालीफाइड नहीं हैं । एक मैम्बर तो शायद मुश्किल से मैट्रिक हैं जो कि पी०एच०डीज़० की इन्ट्रव्यु लेते हैं । ग्रब ग्राप बताएं कि इतना थोड़ा पढ़ा हुग्रा ग्रादमी हाइली कुग्रालीफाइड ग्रादमी की योग्यता कैसे जज कर सकता है । जब तक इस तरह का ढांचा रहेगा तब तक सही सीलैक्शन नहीं हो सकती ग्रौर हरिजनों को इनसाफ नहीं मिल सकता । चेयरमैन साहिब, ट्रेयरी बैंचिज़ पर जो हरिजन मेम्बर बैठे हुए हैं क्या उन सब से ज्यादा योग्यता रखने वाले मास्टर गुरबन्ता सिंह ही थे जो उन को मिनिस्टर बनाया गया है ? हमारी सरकार जो है वह काबलियत के पीछे नहीं जाती उन्हों ने तो मास्टर जी को इसलिए मिनिस्टर बनाया है कि वह चुप रहेंगें ग्रौर जैसे हम कहेंगे वैसे ही करते जाएंगे । इन का तो नीचे से ऊपर तक एक ही ढांचा बना हुग्रा है, नहीं तो हरिजनों के ग्रन्दर योग्य ग्रौर ईमानदार ग्रादमियों की कमी नहीं है । चेयरमैन साहिब, इस गवर्नमेंट ने तो यह पालिसी एडाप्ट कर रखी है कि लारा लप्पा देते जाग्रो क्योंकि वोट तो उन्होंने कांग्रेस को ही देने हैं । जो गवर्नमेंट इस तरह से सोचने लग जाए कि वोट हम को ज़रूर ही मिल जाने हैं उस ने किसी के भले का काम क्या करना है । जो हकूमत लगातार 15/20 साल चलती जाए वह डिक्टेटर बन जाती है ग्रौर वह जो चाहे करती है, जो चाहे नहीं करती । हरिजनों के लिए जो 19 प्रतिशत रिज़र्वेशन रखी हुई है उस का लाभ उतनी देर तक नहीं हो सकता, उन की रीकरयूटमैंट उतनी देर तक ठीक नहीं होगी जब तक उन के लिए ग्रलहदा बोर्ड नहीं बनाया जाता । चेयरमैन साहिब, ग्रापोज़ीशन का भी यह ढंग है ग्रौर ट्रेयरी बैंचिज़ पर बैठने वाले लोगों का भी ऐसा ढंग है कि इन को हरिजनों के साथ हमदर्दी नहीं है । ग्राप देख सकते हैं कि न ग्रापोज़ीशन वालों ने कोई एम.एल.सी. या एम.पी. हरिजन बनाया है इस लिए मैं समझता हूं कि हमारी समाज का सारा ढांचा ही खराब है । यही वजह है कि हरिजनों के साथ इन को हमदर्दी नहीं है । कांग्रेस वालों ने ग्रगर टिकट देनी हो तो यह उस हरिजन को सीलैक्ट करते हैं जो सब से बड़ा ( * * * * ) हो ।

*Note.—Expunged as ordered by the Chair.

**Mr. Chairman** : No, that is not proper please.

(**एक आवाज** : आप भी यही हैं)

**श्री जगन्नाथ :** मैं किसी के पीछे-पीछे झोला ले कर नहीं फिरता था । मैं यह कह रहा था कि ऐसे हरिजनों को कांग्रेस का टिकट दिया गया जिन को यह पता नहीं कि असेम्बली के अंदर क्या होता है । वह हाउस में आते हैं और हाज़री लगा कर चले जाते हैं । हमारे हरिजन मंत्री मास्टर गुरबन्ता सिंह का भी यही हाल है, वह न इंगलिश समझ सकते हैं न पढ़ सकते हैं इसीलिए उन को मिनिस्टर बनाया गया है क्योंकि गवर्नमेंट समझती है कि अगर पढ़ा-लिखा हरिजन मिनिस्टर बना दिया गया तो वह अपने हकूक मांगेगा ।

**ਚੌਧਰੀ ਜਗਤ ਰਾਮ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਜਿਸ ਪਾਰਟੀ ਨੇ ਇਨ੍ਹਾਂ ਨੂੰ ਟਿਕਟ ਦਿੱਤੀ ਸੀ ਕੀ ਉਨ੍ਹਾਂ ਨੂੰ ਇਹ ਸਿਖਸ਼ਾ ਦਿੱਤੀ ਸੀ ਕਿ ਹਾਊਸ ਦੇ ਵਿਚ ਜੁੱਤੀਆਂ ਦਿਖਾਇਆ ਕਰੋ ?

**Mr. Chairman** : That is no point of order, please.

**श्री जगन्नाथ :** पिछले दिनों जब 2 घण्टे की बहस हो रही थी तो उस दिन भी मैं ने कहा था कि यह ज़मीन देने के झूठे दावे करते हैं क्योंकि इन के पास न ज़मीन है और न ही यह देना चाहते हैं । पहले वायदा करके फिर कह देते हैं कि ज़मीन कोई रबड़ की थोड़ा है जिसे हम बढ़ा कर लम्बी-चौड़ी कर के दे दें ; और ज़मीन कहां से लाएं । जितनी ज़मीन है वह लोगों में बंटी है । अगर कहीं से निकले भी तो दे देंगे । जो ज़मीन इनके पास है और जो निकलेगी वह भी मैं आपको बताता हूं । इनके पास या तो वह ज़मीन निकलेगी जो हमारे भिवानी के इलाके जैसे रेत के टीले हैं जो काश्त नहीं हो सकती या ऐसी है जो नहरों के आस-पास है और सेम के नीचे आ कर बंजर हो गई है । वह ज़मीन यह हरिजनों को देना चाहते हैं और इस तरह हरिजनों का सुधार करना चाहते हैं । जहां तक हरिजन बच्चों को तालीम देने का सवाल है मैं अर्ज़ करता हूं कि हरिजनों के बहुत कम बच्चे स्कूलों में जाते हैं । जिन लोगों के घर में खाने के लिए अनाज न हो वह कैसे अपने बच्चों को पढ़ने के लिए स्कूलों में भेज सकते हैं। उनको तो हर वक्त रोटी की फिकर लगी रहती है। आज के हालात में जब हज़ार रुपया महीना तन्खाह लेने वाला अपने बच्चों की तालीम का बोझ नहीं उठा सकता तो ग़रीब हरिजन जिन को पेट भरने के लिए दिन-रात भाग-दौड़ करने के बाद बड़ी मुश्किल से रोटी मिलती है वह भी पेट भर नहीं मिलती, वह कैसे तालीम का बोझ उठा सकता है और अपने लड़कों को बी. ए., एम. ए. करा सकता है । 1947 में हरिजनों की आमदनी या मज़दूरी 30 या 45 रुपए बनती थी, वह हालत आज है । आज भी उनको एक डेढ़ रुपया मज़दूरी रोज़ाना मिलती है लेकिन दूसरी महंगाई इतनी बढ़

[श्री जगन्नाथ]

गई है कि आटा 30 रुपए मिलता है । हमारे पिछड़े हुए इलाकों में तो आज यह हालत है कि हरिजन रात को भूखे पेट सोते हैं और इनको रो रो कर सोते हैं कि कब इस कांग्रेस हकूमत का नाश हो । मैं कहता हूं कि अगर हरिजनों की भलाई करनी है तो वह इन रिपोर्टों से नहीं होगी, यह कुछ अमली तौर पर करने से ही होगी । मैं अर्ज़ करता हूं कि इस के लिए ज़रूरी है कि पहले लोगों की मनोवृत्ति को बदला जाए । यह जो हिन्दु समाज का लिट्रेचर है इसको पंडितों ने ऐसा बना रखा है कि जो उसे पढ़ेगा चाहे स्मृति हो , श्रुति हो या पुराण हों उनको पढ़ने से मुख्तिलफ जातियों में नफरत फैलती है क्योंकि उन में भेद-भाव पैदा करने वाली बातें लिखी हैं कि फलां हिन्दु है, फलां शूदर है और फलां वह है और यह है । यह लिट्रेचर नफरत फैलाता है और जातियों में आपस में प्यार पैदा नहीं करता क्योंकि पंडितों ने इसे ऐसा बना दिया हुआ है । इसलिए मैं अर्ज़ करता हूं कि पहले इस लिट्रेचर को बदला जाए, चाहे पंडितों को मना कर या उनकी राए लेकर ताकि आने वाली जनरेशनज़ में इसे पढ़ कर जैसा कि यह आज है ऐसी भावना पैदा न हो कि फलां हिन्दु है, सिख है, शूदर है या कुछ और है बल्कि भाईचारे की भावना पैदा हो । आज आप पंजाब में देख लें क्या हो रहा है । महलकलां में इलैक्शन होना है तो कहा जा रहा है कि वहां पर इतने वोट हिन्दुओं के हैं, इतने वोट सिखों के हैं और इतने हरिजनों के हैं गोया कि हरिजन कोई और कौम है । मैं तो कहता हूं हिन्दु और सिख भी एक हैं और हरिजन भी हिन्दु हैं लेकिन इन लोगों ने एक के तीन बना दिए हैं । यह पंडित लोग हरिजनों को हिन्दु नहीं समझते । अगर समझते होते तो यह तीन नाम हिन्दु, सिख और हरिजन न पुकारे जाते । इसलिए मैं अर्ज़ करता हूं कि इस ढांचे को बदलने की जल्दी ज़रूरत है । जब तक इस लिट्रेचर को खत्म नहीं किया जाता या बदला नहीं जाता उस वक्त यह नफरत और भेद-भाव खत्म नहीं हो सकेगा । मैं अब ज्यादा न बोलता हुआ अपने सारे हरिजन मैम्बरान से अर्ज़ करता हूं कि जब तक यह मौजूदा हकूमत रहेगी यह कांग्रेसी हकूमत रहेगी हरिजनों का कोई भला नहीं होगा । न इस सरकार ने कुछ किया है, न करना है और न करेगी, इसलिए जल्दी से जल्दी इस भ्रष्टाचार सरकार को खत्म करना चाहिए ताकि हरिजनों की भी भलाई हो और सारे देश की भी भलाई हो । पंजाब के अन्दर आज ऐसी हकूमत है जो न हरिजनों का भला कर सकती है और न ज़मीदारों का इस से भला हो सकता है और न दूसरों का भला हो सकता है । यह सरकार तो न पीस टाईम में अच्छी है और न वार टाईम में अच्छी है । दूसरी जंगेअज़ीम में चरचल को इसलिए प्रधान मंत्री बनाया गया था क्योंकि वह वार टाईम में कामयाब आदमी था लेकिन जब 1945 में जंग खत्म हुई तो उसे एक कोने में बिठा दिया कि अब आपकी पीस टाईम में ज़रूरत नहीं क्योंकि आप पीस टाईम में कामयाब नहीं हो सकते । लेकिन इस हकूमत का तो यह हाल है कि यह न पीस टाईम में और न वार टाईम में कामयाब हो सकती है । ऐसी हकूमत को जितनी जल्दी बदला जाए उतना अच्छा है वरना इस भ्रष्टाचार सरकार

ने सारे देश का नाश कर देना है । इस सरकार के चीफ मिनिस्टर का काम लोगों की उन्नति करना नहीं बल्कि अपने सिनमें, कोलड स्टोरेज और दूसरी चीजें बनाने का रह गया है...............(शोर)

**Mr. Chairman** : It appears that the hon. Member has finished his speech now.

**श्री जगन्नाथ** : मैं आपका धन्यवाद करता हूं जो आपने मुझे वक्त दिया है । आखिर में मैं यह ही कहूंगा कि इस सरकार ने किसी का भला नहीं करना है । बेहतर यही है कि यह खुद चली जाए, नहीं तो धक्के मार मार कर इसे बाहर निकाल देंगे ।

**श्री रूप सिंह फूल** (हमीरपुर, एस.सी.) : चेयरमैन साहिब, हरिजनों के बारे में जो रिपोर्ट आज हाउस में पेश है उस पर बोलते हुए बहुत से मैम्बरान ने अपनी राए का इज़हार किया है और मैं भी इस संबंध में चन्द मिन्ट में आपकी इजाज़त से कुछ अर्ज़ करना चाहता हूं । हिन्दुस्तान की आबादी का हरिजन पांचवां हिस्सा हैं और पंजाब में इनकी आबादी 45 लाख के करीब है । इन लोगों के उद्धार का बीड़ा सुबाई सरकारों ने और मरकज़ी सरकार ने उठाया हुआ है । यह इसलिए नहीं कि उन पर ऐसा करके कोई रहम किया जा रहा है बल्कि इसलिए कि राष्ट्र को अगर हम शरीर मानें और शरीर का जैसे कोई अंग खराब हो जाने से सारा शरीर कमज़ोर हो जाता है उसी तरह से राष्ट्र के किसी एक वर्ग के कमज़ोर हो जाने से सारे का सारा राष्ट्र ही शिथिल पड़ जाता है तो इसी बात को मद्देनज़र रख कर कि कौम के किसी अंग को कमज़ोर हो जाने देने से सारी कौम कमज़ोर हो जाएगी सरकार हरिजन वर्ग के उद्धार के लिए जो कि कमज़ोर है यह सारी स्कीमें बना रही है । मैं यह नहीं कहता कि पंजाब सरकार ने और मरकज़ी सरकार ने हरिजनों की भलाई के लिए कोई अहिम कदम नहीं उठाए हैं । हम ऐसा कह कर इतना नाशुकरा नहीं हो सकते । ठीक है काफी कदम उठाए गए हैं लेकिन यह बात ज़रूरी है कि जिस शिद्दत के साथ जितने कदम उठाने चाहिए थे पिछले 16,17 साल के अन्दर जितनी तरक्की होनी चाहिए थी उतनी नहीं हुई है । मैं अर्ज़ करता हूं—

"मैं कैसे कहूं कि तेरा जल्वा नहीं देखा
देखा है इस तरह से कि गोया नहीं देखा"

मैं अर्ज़ करना चाहता हूं कि हरिजनों के दो किसम के मसले हैं एक दिहाती और दूसरा शहरी । हरिजनों की ज्यादातर आबादी दिहात में रहती है और मैं यह बात खुले तौर पर कह सकता हूं कि दिहात में हरिजनों का उस वक्त तक उद्धार नहीं हो सकता जब तक वहां अमली तौर पर लैंड रिफामर्ज़ नहीं होते हैं । जब तक दिहात में रहने वाले हरिजनों को ज़मीन नहीं दी जाती उस वक्त तक आप चाहे जितनी कोशिश करें

[श्री रूप सिंह फूल]

और कानून बनाते जाएं हरिजन गुलाम के गुलाम ही रहेंगे और जब उनकी जिंदगी गुलामाना रहेगी, उनका कोई सुधार नहीं हो सकेगा क्योंकि दूसरों की जमीन पर आबाद होना गुलामी की जिन्दगी बसर करना है। देहात में रहने वाले हरिजन की दशा शहरी हरिजनों की निसबत बहुत खराब है और वह गुलामी के कारण है। जब भारत में अंग्रेजों का राज्य था, उस वक्त हम सब गुलाम थे। उस वक्त वह कहते थे कि आप आज़ादी के हकदार नहीं हैं, आप हकूमत करने के काबिल नहीं हैं। वह सरकार हमारे साथ बहुत बुरा सलूक करती थी क्योंकि उस वक्त हम गुलाम थे। ऐसी हालत आज हरिजनों की है। जब तक सवरनों के दिलों में से नफरत के ख्याल नहीं निकाले जाते उस वक्त तक हरिजनों की हालत सुधर नहीं सकती है। उन की हालत ठीक नहीं हो सकती है। मुझे पता नहीं लगता कि यहां पर लैंड रिफार्म क्यों नहीं की जाती है। हम देखते हैं कि हरिजनों को सरप्लस ज़मीन नहीं दी गई है बल्कि दूसरे जाति के लोगों को ज़मीनें दी गई हैं। एक बात मैं अर्ज़ करना चाहता हूं कि शामलात में हरिजनों को तीसरा हिस्सा या चौथा हिस्सा देने को कहते हैं लेकिन वह भी नहीं दिया जा रहा है। कांगड़ा और पहाड़ी इलाकों की हालत दीगर गूं है। पंजाब में दो प्रकार के हरिजन हैं। एक शहरी हरिजन हैं और दूसरे देहाती हरिजन हैं। लेकिन इन दोनों को सुधारने का मसला भी भिन्न है। इस के बारे में भी कुछ मिनटों में अर्ज़ करूंगा। चेयरमैन साहिब, मैं सरप्लस लैंड के बारे में अर्ज़ कर रहा था। हरिजनों को सरप्लस लैंड/इवैक्युईलैंड अभी तक नहीं मिली है। बाकी कोई जगह एक्वायर की गई थी वह भी उन को नहीं मिली है। मैं अर्ज़ करना चाहता हूं कि ऐसी ज़मीनें हरिजनों को दी जानी चाहिए थी लेकिन अभी तक उस का 10वां हिस्सा भी हरिजनों को नहीं दिया गया है। इस का मतलब यह है कि पंजाब सरकार वायदे तो करना चाहती है, वायदे करती भी है, कोई वज़ीर कहीं भी दौरे पर जाए, वायदा करता है इस में चीफ मिनिस्टर साहिब, रैविन्यू मिनिस्टर, होम मिनिस्टर तथा हरिजन भलाई मिनिस्टर भी शामिल हैं। जब पंजाब में 33 मिनिस्टर्ज़ थे उन के हिस्से में एक दो ज़िले आते थे और वह हर रोज़ एक दो दौरे पर हर जगह पहुंच जाते थे और अपने जलसे में वायदे करके हरिजनों से तालियां बजवा लेते थे लेकिन उन वायदों पर अमल नहीं करते थे। इस के बारे में मुझे एक बात याद आ गई है। वह आप की इजाज़त से इस सदन में सुना देता हूं। एक मिरासी से किसी ने पूछा क्या दोगे। तो उस ने कह दिया कि दोउंगा दोउंगा लेकिन आखिर में वह देता कुछ नहीं था। यही बात हमारी सरकार पर चरितार्थ होती है। यह सरकार वायदे करने में तो होशियार है लेकिन उन वायदों पर अमल नहीं करती है। चेयरमैन साहिब, मैं कांगड़ा, ऊना और शिमला वगैरा पहाड़ी इलाके के हरिजनों का मुकाबला मैदानी हरिजनों के साथ करना चाहता हूं। मैदानी हरिजनों की हालत इन हरिजनों से बहुत बेहतर है, बहुत अच्छी हालत है और इन पहाड़ी इलाकों के हरिजनों की हालत बहुत बुरी है अर्थात् मैं तो बाकी पंजाब के हरिजनों की हालत इतनी बुरी नहीं समझता जितनी कांगड़ा के, ऊना के तथा दूसरे पहाड़ी इलाके के हरिजनों की हालत है। ज़िला कांगड़ा की फी कस

आमदनी सब से कम है । तो आप अंदाज़ा लगा सकते हैं कि वहां के हरिजनों की आमदन का क्या हो सकती है । इस के अलावा मैदानी इलाके के हरीजनों को जो रियायतें दी गई हैं वह पहाड़ी इलाकों के हरिजनों की निसबत बहुत ज्यादा हैं । मुझे पंजाब के हरिजन मेम्बर माफ फरमाएंगे अगर मैं यह बात कहूं कि सब से ज्यादा रियायतें अमृतसर, जालन्धर, अम्बाला ज़िला को ही दी जाती हैं और ज़िला कांगड़ा का नाम बिलकुल इगनोर किया गया है । मैं मानता हूं कि कांगड़ा पंजाब में है लेकिन उस के साथ सौतेली मां जैसा सलूक किया जा रहा है । हमारा ज़िला इक्नामीकली हरियाणा के साथ जोड़ा गया है और एडमिनिस्ट्रेशन के हिसाब से जालन्धर डिवीज़न के साथ जोड़ा गया है । हमारी तो हालत ऐसी है जैसा कि एक बूढ़े आदमी ने दो शादियां करायीं हों और दोनों बीवियां उस को अपनी तरफ खींचती हैं । जब तक उस में ताकत काम चलाने की होती है उस वक्त तक तो काम निभाता है लेकिन बाद में उस की हालत बहुत खराब हो जाती है और फिर कोई बीवी सुध नहीं लेती । हम तो न हरियाणा वालों का और न जालन्धर डिवीज़न वालों का एतबार कर सकते हैं । हरिजनों की भलाई के लिए सरकार ने पोल्टरी फार्म, पिग फार्म खोलने की स्कीमें बनायी हैं लेकिन इस के बारे में कांगड़ा ज़िले के लिए बजट में कुछ रुपया भी नहीं दिया गया है । कांगड़ा ज़िला में सरप्लस लैंड और इवैक्युई लैंड नहीं है । वहां पर शामलात लैंड है । उस ज़मीन को भी जंगलात की मर्ज़ी के ऊपर छोड़ दिया गया है क्योंकि जंगलात कौम की सम्पत्ति हैं उनको छेड़ा नहीं जाता । मैं अर्ज़ करना चाहता हूं कि वहां पर हरिजनों की हालत बहुत खराब है । उन को वहां पर गुज़ारा करने के लिए काम नहीं है । वहां पर सरकार ने खास रियायतें भी नहीं दी हैं । सरकार ने 13 करोड़ 86 लाख रुपया टैक्सों के ज़रिये हरिजनों की भलायी के लिए जमा किया है ताकि वह अच्छे मकान बना लें । मैं चाहता हूं कि उन को ज़मीन दी जाए, उन के लिए इंडस्ट्री स्थापित करने के लिए पैसा दिया जाए । अगर उन का काम चल गया तो वह खुद-ब-खुद मकान तैयार कर लेंगे । मैं फिर अर्ज़ करना चाहता हूं कि सरकार वायदे तो करती है लेकिन उन पर अमल नहीं करती है । जब तक उन पर अमल नहीं किया गया तो मैं समझता हूं कि उस वक्त तक हरिजनों का सुधार नहीं हो सकता है ।

(गृह मंत्री द्वारा विघ्न)

चेयरमैन साहिब, मैं गृह मंत्री के नोटिस में कुछ बातें लाना चाहता हूं लेकिन उन के बारे में बाद में अर्ज़ करूंगा ।

(गृह मंत्री द्वारा विघ्न)

चेयरमैन साहिब, मुझे एक शेर याद आ गया है और मैं आप की इजाज़त से इस सदन में सुना देता हूं—

तेरा कोई वायदा कभी सच्चा नहीं होता,
होने को तो यू शाम भी होती है सहर भी ।
तुम यूं न कहो हिजर में मरता नहीं कोई,
हम मर के दिखा दें कोई मरने को कहे भी ।

ਬੜਾ ਤਅੱਲੁਕ ਹੈ ਔਰ ਬੀ. ਜੀ. ਕਾਰਪੋਰੇਸ਼ਨ ਰਾਹੀਂ ਜਿਹੜਾ ਸ਼ਾਹੀ ਖਾਨਦਾਨ ਹੈ, ਉਸ ਨਾਲ ਵੀ ਬੜਾ ਤਅਲੁਕ ਹੋਣਾ ਏ ।

ਇਸ ਗੱਲ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ ਕਿ ਉਸ ਫਰਮ ਦਾ ਸ਼ਾਹੀ ਖਾਨਦਾਨ ਨਾਲ ਸਬੰਧ ਹੈ । ਇਸ ਲਈ ਮਨਿਸਟਰ ਸਾਹਿਬ ਦਾ ਫਰਜ਼ ਹੈ ਕਿ ਉਹ ਇਸ ਚੀਜ਼ ਨੂੰ ਦੇਖਦੇ । ਪਹਿਲੇ ਇਨ੍ਹਾਂ ਉਸ ਆਦਮੀ ਨੂੰ ਸਸਪੈਂਡ ਕੀਤਾ, ਵਿਜੀਲੈਂਸ ਵਾਲਿਆਂ ਪਾਸ ਉਸ ਦਾ ਕੇਸ ਭੇਜਿਆ ਔਰ ਬਾਅਦ ਵਿਚ ਉਸ ਦੀ ਅਰੈਸਟ ਦਾ ਹੁਕਮ ਦਿੱਤਾ । ਲੇਕਿਨ ਫਿਰ ਸ਼ਾਹੀ ਖਾਨਦਾਨ ਦੇ ਅਸਰ ਹੇਠ ਆ ਕੇ ਉਸ ਨੂੰ ਚੀਫ ਇੰਜੀਨੀਅਰ ਬਣਾ ਦਿੱਤਾ । ਸਾਡੇ ਨੋਟਿਸ ਵਿਚ ਇਹ ਚੀਜ਼ ਨੋ ਕਾਨਫੀਡੈਂਸ ਮੋਸ਼ਨ ਤੇ ਡਿਸਕਸ਼ਨ ਹੋ ਜਾਣ ਦੇ ਮਗਰੋਂ ਆਈ ਹੈ ਵਰਨਾ ਅਸੀਂ ਉਸ ਵੇਲੇ ਹੀ ਹਾਊਸ ਦੇ ਨੋਟਿਸ ਵਿਚ ਲੈ ਆਉਂਦੇ ।

ਫਿਰ ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਥੋੜੇ ਜਿਹੇ ਅਰਸੇ ਵਿਚ ਬੋਰਡ ਦਾ ਸਟਾਫ ਇਤਨਾ ਵਧਾਇਆ ਹੈ ਜਿਸ ਦੀ ਮੈਂ ਸਮਝਦਾ ਹਾਂ ਕਿ ਕੋਈ ਲੋੜ ਨਹੀਂ ਸੀ । ਜੇ ਤੁਸੀਂ ਥੋੜ੍ਹੀ ਬਹੁਤੀ ਸੋਚ ਸਮਝ ਤੋਂ ਕੰਮ ਲੈਂਦੇ ਤਾਂ ਕਰਜ਼ੇ ਦੀ ਮੰਨਜ਼ੂਰੀ ਲੈਣ ਵਾਸਤੇ ਤੁਹਾਨੂੰ ਸਾਡੇ ਪਾਸ ਇਸ ਹਾਊਸ ਵਿਚ ਨਾ ਆਉਣਾ ਪੈਂਦਾ । ਮੈਂ ਐਸਟੀਮੇਟਸ ਕਮੇਟੀ ਦੀ ਰਿਪੋਰਟ ਵਿਚ ਜਿਹੜੀਆਂ ਫਿਗਰਜ਼ ਇਸ ਬਾਰੇ ਦਸੀਆਂ ਗਈਆਂ ਨੇ ਉਹ ਹਾਊਸ ਦੇ ਸਾਹਮਣੇ ਰਖਦਾ ਹਾਂ ਜਿਸ ਤੋਂ ਪਤਾ ਲਗਦਾ ਹੈ ਕਿ ਕਿਸ ਤਰ੍ਹਾਂ ਸਟਾਫ ਵਧਾਇਆ ਗਿਆ ਹੈ । ਕਲਾਸ 1 ਵਿਚ ਜਿਥੇ 1962 ਵਿਚ 176 ਆਦਮੀ ਸਨ ਉਥੇ 1963 ਵਿਚ 184 ਹੋ ਗਏ । ਕਲਾਸ II ਵਿਚ 1962 ਵਿਚ ਜਿਥੇ 345 ਸੀ ਉਥੇ 1963 ਵਿਚ 389 ਹੋ ਗਏ ਹਨ । ਇਸੇ ਤਰ੍ਹਾਂ ਕਲਾਸ III ਦੇ 1962 ਵਿਚ 12,954 ਆਦਮੀ ਬੋਰਡ ਵਿਚ ਕੰਮ ਕਰਦੇ ਸਨ ਤਾਂ 1963 ਵਿਚ ਉਨ੍ਹਾਂ ਦੀ ਗਿਣਤੀ 13,844 ਹੋ ਗਈ ਹੈ । ਕਲਾਸ IV ਹੇਠ 1962 ਵਿਚ 2,476 ਸੀ ਤੇ 1963 ਵਿਚ 2,482 ਹੋ ਗਈ ਸੀ । ਕਲਾਸ IV ਦੇ ਮੁਲਾਜ਼ਮਾਂ ਦੀ ਗਿਣਤੀ ਨਹੀਂ ਵਧੀ, ਬਾਕੀ ਸਾਰੇ ਸਟਾਫ ਵਿਚ ਬੜਾ ਵਾਧਾ ਕੀਤਾ ਗਿਆ ਹੈ । ਮੈਨੂੰ ਇਨ੍ਹਾਂ ਦੀ ਇਸ ਗੱਲ ਦੀ ਕੋਈ ਸਮਝ ਨਹੀਂ ਆਈ । ਐਮਰਜੈਂਸੀ ਦੀ ਹਾਲਤ ਦਾ ਇਸ ਪਾਸੇ ਉਲਟਾ ਅਸਰ ਹੋਇਆ ਹੈ । ਇਸ ਦੀ ਮੈਨੂੰ ਕੋਈ ਜਸਟੀਫਿਕੇਸ਼ਨ ਨਜ਼ਰ ਨਹੀਂ ਆਈ । ਤੁਹਾਡੇ ਆਪਣੇ ਅਨੈਲਿਸਿਜ਼ ਦੇ ਮੁਤਾਬਕ ਪਰਸੈਂਟੇਜ ਆਫ ਐਸਟੈਬਲਿਸ਼ਮੈਂਟ ਓਵਰ ਵਰਕਸ ਪਿਛਲੇ ਪੰਜਾਂ ਸਾਲਾਂ ਦੀ ਜਦ ਤੋਂ ਬੋਰਡ ਬਣਿਆ ਹੈ ਇਸ ਤਰ੍ਹਾਂ ਹੈ :—

1959-60 ਵਿਚ ਇਹ 8.90 ਪਰਸੈਂਟ ਸੀ ।

1960-61 ਵਿਚ ਇਹ 9.85 ਪਰਸੈਂਟ ਸੀ ।

1961-62 ਵਿਚ ਇਹ 11.16 ਪਰਸੈਂਟ ਸੀ ।

1962-63 ਵਿਚ ਇਹ 11.47 ਪਰਸੈਂਟ ਸੀ ।

1963-64 ਵਿਚ ਇਹ 7.39 ਪਰਸੈਂਟ ਸੀ ।

ਇਸੇ ਤਰ੍ਹਾਂ ਪਰਸੈਂਟੇਜ ਆਫ ਐਸਟੈਬਲਿਸ਼ਮੈਂਟ ਚਾਰਜਿਜ਼ ਓਵਰ ਰੈਵੇਨਿਊ ਇਸ ਤਰ੍ਹਾਂ ਸੀ—

| | |
|---|---|
| 1959-60 | ... 28.24 ਪਰਸੈਂਟ |
| 1960-61 | ... 25.54 ਪਰਸੈਂਟ |
| 1961-62 | ... 24.85 ਪਰਸੈਂਟ |
| 1962-63 | ... 20.63 ਪਰਸੈਂਟ |
| 1963-64 | ... 20.61 ਪਰਸੈਂਟ |

[ਸਰਦਾਰ ਗੁਰਦਿਆਲ ਸਿੰਘ ਢਿੱਲੋਂ]

ਇਹ ਪਿਛਲੇ ਚੰਦ ਸਾਲਾਂ ਵਿਚ ਇਸ ਪਾਸੇ ਵਲ ਜਿਸ ਸਪੀਡ ਨਾਲ ਚਲੇ ਹਨ ਇਸ ਤੋਂ ਮੈਂ ਸਮਝਦਾ ਹਾਂ ਕਿ ਜੋ ਖਿਆਲਾਤ ਐਮਰਜੈਂਸੀ ਨੇ ਸਾਡੇ ਸਾਹਮਣੇ ਰਖੇ ਹਨ, ਇਹ ਉਨ੍ਹਾਂ ਦੇ ਵਿਰੁਧ ਔਰ ਗਲਤ ਚੀਜ਼ ਹੈ।

ਡਿਪਟੀ ਸਪੀਕਰ ਸਾਹਿਬਾ, ਤੁਸੀਂ ਲਾਸਿਜ਼ ਬਾਰੇ ਜਾਣ ਕੇ ਜਿਹੜੇ ਬੋਰਡ ਨੂੰ ਪਿਛਲੇ ਤਿੰਨਾਂ ਸਾਲਾਂ ਵਿਚ ਹੋਏ ਹਨ, ਹੈਰਾਨ ਹੋਵੋਗੇ।

1959-60 ਵਿਚ ਬੋਰਡ ਨੂੰ 37.32 ਲਖ ਰੁਪਏ ਦਾ ਘਾਟਾ ਪਿਆ, 1960-61 ਵਿਚ ਇਹ ਘਾਟਾ 10.92 ਲਖ ਰੁਪਏ ਹੋਇਆ ਔਰ 1961-62 ਵਿਚ ਇਹ 2 ਕਰੋੜ 32 ਲਖ ਰੁਪਏ ਹੋਇਆ। ਇਹ ਕਹਿੰਦੇ ਹਨ ਕਿ 1961-62 ਵਿਚ ਇੰਨਾ ਘਾਟਾ ਕਦੇ ਨਾ ਹੁੰਦਾ ਜੇ ਜੋ ਕਰਜ਼ਾ ਵਖ ਵਖ ਕੰਮਾਂ ਵਾਸਤੇ ਗੌਰਮਿੰਟ ਆਫ ਇੰਡੀਆ ਕੋਲੋਂ ਬੋਰਡ ਨੇ ਲਿਆ ਹੋਇਆ ਹੈ, ਉਸ ਦੀ ਇੰਟਰੈਸਟ ਦੀ ਕਾਸਟ ਇਸ ਵਿਚ ਸ਼ੁਮਾਰ ਨਾ ਕੀਤੀ ਜਾਂਦੀ। ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਦਾ ਇਹ ਡਿਪਾਰਟਮੈਂਟ ਬਣਿਆ ਹੈ ਔਰ ਇਸ ਲਈ ਜੋ ਤੁਸੀਂ ਖਰਚ ਔਰ ਕੁਲੈਕਸ਼ਨਜ਼ ਕੀਤੀਆਂ ਹਨ, ਉਨ੍ਹਾਂ ਦੀ ਬਿਨਾ ਤੇ ਹੀ ਤੁਸੀਂ ਇਸ ਬੋਰਡ ਦੀ ਇਕਾਨੋਮੀ ਬੇਸ ਕੀਤੀ ਸੀ। ਇਸ ਲਈ ਇਹ ਆਰਗੂਮੈਂਟ ਕਿ ਜੇ ਭਾਖੜਾ ਡੈਮ, ਨੰਗਲ ਡੈਮ ਤੇ ਨੰਗਲ ਚੈਨਲ ਲਈ ਲਏ ਕਰਜ਼ੇ ਦੇ ਕਾਸਟ ਆਫ ਇੰਟਰੈਸਟ ਚਾਰਜਿਜ਼ ਨਾ ਪਾਏ ਜਾਂਦੇ ਤਾਂ ਘਾਟੇ ਦੀ ਥਾਂ ਤੇ 15.30 ਲਖ ਰੁਪਏ ਦਾ ਫਾਇਦਾ ਹੁੰਦਾ, ਇਹ ਢੁਕਦਾ ਨਹੀਂ। ਇਹ ਆਰਗੂਮੈਂਟ ਅਤੇ ਵਜ੍ਹਾ ਤਸਮੀਹਾ ਤਾਂ ਇਨ੍ਹਾਂ ਨੂੰ ਇਹ ਸਾਰੀਆਂ ਚੀਜ਼ਾਂ ਮੁੱਖ ਰਖ ਕੇ ਦੇਣਾ ਚਾਹੀਦਾ ਹੈ ਕਿ ਇਨ੍ਹਾਂ ਇੰਟਰੈਸਟ ਦੀ ਕਾਸਟ ਵੀ ਦੇਣੀ ਹੈ ਔਰ ਇਹ ਇੰਟਰੈਸਟ ਦੇ ਕੇ ਸਾਨੂੰ ਕੀ ਫਾਇਦਾ ਹੋ ਸਕਦਾ ਸੀ। ਫਿਰ ਇਸ ਦੀ ਇਕ ਵਜ੍ਹਾ ਇਹ ਦਸੀ ਹੈ ਕਿ ਉਸ ਕਰਜ਼ੇ ਤੇ 4.75 ਪਰਸੈਂਟ ਦੀ ਬੜੀ ਭਾਰੀ ਇੰਟਰੈਸਟ ਰੇਟ ਦੇਣੀ ਪਈ ਹੈ ਹਾਲਾਂਕਿ 4.00 ਪਰਸੈਂਟ ਤਾਂ ਗੌਰਮਿੰਟ ਆਫ ਇੰਡੀਆ ਨੂੰ ਸਾਡੀ ਸਰਕਾਰ ਨੂੰ ਦੇਣਾ ਪੈਂਦਾ ਹੈ ਔਰ 0.75 ਪਰਸੈਂਟ ਪੰਜਾਬ ਗੌਰਮਿੰਟ ਨੇ ਵਰਕਿੰਗ ਚਾਰਜਿਜ਼ ਰਖੇ ਹਨ। ਮੌਜੂਦਾ ਬੈਂਕ ਰੇਟ ਆਫ ਇੰਟਰੈਸਟ ਨੂੰ ਜੇਕਰ ਦੇਖਿਆ ਜਾਵੇ ਤਾਂ ਮੈਂ ਸਮਝਦਾ ਹਾਂ ਕਿ 4.75 ਪਰਸੈਂਟ ਕੋਈ ਵਧ ਰੇਟ ਆਫ ਇੰਟਰੈਸਟ ਨਹੀਂ ਹੈ। ਇਸ ਤੋਂ ਘਟ ਇੰਟਰੈਸਟ ਦੀ ਇਨ੍ਹਾਂ ਨੂੰ ਉਮੀਦ ਨਹੀਂ ਹੋਣੀ ਚਾਹੀਦੀ।

ਹੁਣ ਮੈਂ ਤੁਹਾਡੇ ਸਾਹਮਣੇ ਅਰਜ਼ ਕਰਦਾ ਹਾਂ ਕਿ ਐਸਟੀਮੇਟ ਕਮੇਟੀ ਇਸ ਬਾਰੇ ਕੀ ਲਿਖਦੀ ਹੈ—

"The Committee is not convinced with the reasons put forth by the Board for its losses." The very fact Madam, Deputy Speaker, I would like to emphasise on there lines is "that the Board had been running at a loss since its inception leads the Committee to believe that the Board is not running as efficiently and economically, as it should have, thereby defeating the very object for which the Board was constituted. The Committee feel that there is something fundamentally wrong in the functioning of the Board and there is a scope for toning up the working of the Board."

ਤੁਸੀਂ ਦੇਖ ਲਉ ਕਿ ਕਮੇਟੀ ਨੇ ਕੀ ਅੰਦਾਜ਼ਾ ਲਗਾਇਆ ਹੈ ਕਿ ਬੋਰਡ ਕਿਸ ਤਰ੍ਹਾਂ ਚਲ ਰਿਹਾ ਹੈ। ਕਮੇਟੀ ਨੇ ਇਹ ਮਹਿਸੂਸ ਕੀਤਾ ਹੈ ਕਿ ਬੋਰਡ ਵਿਚ ਕੋਈ ਮੁਢਲਾ ਨੁਕਸ ਹੈ। This is what the highest Committee of the House has reported about it.

ਇਸ ਤੋਂ ਬਾਅਦ ਮੈਂ ਰੂਰਲ ਇਲੈਕਟਰੀਫਿਕੇਸ਼ਨ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਰੂਰਲ ਇਲੈਕਟਰੀਫਿਕੇਸ਼ਨ ਬਾਰੇ ਇਨ੍ਹਾਂ ਨੇ ਇਹ ਪਲੈਨ ਕਰ ਰਖਿਆ ਹੈ ਕਿ ਛੇਵੇਂ ਪਲੈਨ ਦੇ ਖਾਤਮੇਂ ਤਕ ਅਸੀਂ ਸਾਰੀ ਸਟੇਟ ਨੂੰ ਇਲੈਕਟਰੀਫਾਈ ਕਰ ਦੇਣਾ ਹੈ ਔਰ ਹਰ ਪਲਾਨ ਦੇ ਆਖੀਰ ਤਕ ਜਿਤਨੀ ਪਰਸੈਂਟੇਜ਼ ਇਲੈਕਟਰੀਫਿਕੇਸ਼ਨ ਦੀ ਸੂਬੇ ਵਿਚ ਕਰਨੀ ਹੈ ਉਹ ਇਸ ਪਰਕਾਰ ਹੈ—

ਤੀਜੀ ਪਲਾਨ ਵਿਚ 34 ਪਰਸੈਂਟ।

ਚੌਥੇ ਪਲਾਨ ਵਿਚ 57 ਪਰਸੈਂਟ ।

ਪੰਜਵੇਂ ਪਲਾਨ ਵਿਚ 80 ਪਰਸੈਂਟ ।

ਔਰ ਛੇਵੇਂ ਪਲਾਨ ਦੇ ਆਖੀਰ ਤਕ 100 ਪਰਸੈਂਟ । ਲੇਕਿਨ ਮੇਰੀ ਅਰਜ਼ ਹੈ ਕਿ ਜਿਤਨੀ ਇਲੈਕਟਰੀ-ਫਿਕੇਸ਼ਨ ਇਨ੍ਹਾਂ ਹਰ ਪਲਾਨ ਪੀਰੀਅਡ ਦੇ ਵਿਚ ਕਰਨੀ ਹੈ ਉਸ ਦੀਆਂ ਫਿਗਰਜ਼ ਤਾਂ ਫਿਕਸ ਕਰ ਦਿੱਤੀਆਂ ਨੇ ਲੇਕਿਨ ਉਨ੍ਹਾਂ ਨੂੰ ਐਨੇਲਾਈਜ਼ ਨਹੀਂ ਕੀਤਾ ਕਿ ਇਸ ਬਾਰੇ ਕੀ ਸ਼ਿਡੂਲ ਇਨ੍ਹਾਂ ਬਣਾਇਆ ਹੈ । 21,646 ਕੁਲ ਪਿੰਡ ਪੰਜਾਬ ਵਿਚ ਹਨ ਔਰ ਇਨ੍ਹਾਂ ਦੀ ਕਾਫੀ ਤਾਦਾਦ ਇਲੈਕਟਰੀਫਾਈ ਹੋ ਚੁੱਕੀ ਹੈ । By the end of the Second Plan, the number rose to 3,016. An ambitious programme of electrifying 4,400 more villages during Third Five-Year Plan at a cost of Rs 2,200 lakhs has been drawn up.

ਹੁਣ ਮੈਂ ਪੰਡਤ ਮੋਹਨ ਲਾਲ ਜੀ ਦੀ ਗੱਲ ਦਾ ਜ਼ਿਕਰ ਕਰਾਂਗਾ । ਉਨ੍ਹਾਂ ਨੇ ਕਿਹਾ ਹੈ ਕਿ ਫਿਗਰਜ਼ ਦੇ ਦਿੱਤੀਆਂ ਗਈਆਂ ਹਨ । ਖੈਰ ਅਫਸੋਸ ਹੈ ਕਿ ਉਹ ਫਿਗਰਜ਼ ਕਰਜ਼ਿਆਂ ਦੀ ਮਦ ਥਲੇ ਇਨ੍ਹਾਂ ਨੇ ਦਿੱਤੀਆਂ ਹਨ । ਇਹ ਹਾਊਸ ਦੇ ਸਾਹਮਣੇ ਆਣੀਆਂ ਚਾਹੀਦੀਆਂ ਸਨ । ਇਸ ਵਿਚ ਫਰਟੀਲਾਈਜ਼ਰ ਔਰ ਨੰਗਲ ਟਾਊਨ ਦਾ ਵੀ ਜ਼ਿਕਰ ਕੀਤਾ ਗਿਆ ਹੈ । ਕਲ੍ਹ ਨੂੰ ਹੋਰ ਚੀਜ਼ਾਂ ਵੀ ਆਣਗੀਆਂ । ਮੈਂ ਪੁਛਦਾ ਹਾਂ ਕਿ ਤੁਸੀਂ ਜ਼ਿਲ੍ਹਾ ਕਾਂਗੜੇ ਵਾਸਤੇ ਕੀ ਕਰ ਰਹੇ ਹੋ ਔਰ ਹੁਸ਼ਿਆਰਪੁਰ ਵਾਸਤੇ ਕੀ ਕੀਤਾ ਹੈ ? ਕਾਂਗੜੇ ਵਿਚ ਜਿਥੇ 838 ਪਿੰਡ ਹਨ ਉਥੇ ਤੀਜੇ ਪਲਾਨ ਵਿਚ ਤੁਸੀਂ ਕੁਲ 150 ਪਿੰਡਾਂ ਨੂੰ ਬਿਜਲੀ ਦੇਣੀ ਨਿਸ਼ਚਿਤ ਕੀਤੀ ਹੈ । ਅੰਮ੍ਰਿਤਸਰ ਜ਼ਿਲ੍ਹੇ ਦੀ ਅਲਹਦਾ ਗੱਲ ਹੈ । ਇਸ ਵਿਚ ਦਸਿਆ ਗਿਆ ਹੈ ਕਿ ਉਸ ਜ਼ਿਲੇ ਵਿਚ 794 ਪਿੰਡਾਂ ਜਾਂ ਸ਼ਹਿਰਾਂ ਵਿਚ ਬਿਜਲੀ ਦੇ ਦਿੱਤੀ ਗਈ ਹੈ। ਮੈਂ ਇਸ ਵਾਸਤੇ ਕੋਈ ਅਹਿਸਾਨ ਨਹੀਂ ਮੰਨਦਾ ਕਿਉਂਕਿ ਇਲੈਕਟਰਿਸਿਟੀ ਡਿਪਾਰਟਮੈਂਟ ਨੇ ਇਸ ਵਾਸਤੇ ਕੋਸ਼ਿਸ਼ ਕੀਤੀ ਹੈ ਇਸ ਕਰ ਕੇ ਉਥੇ ਇਲੈਕਟਰੀਫਿਕੇਸ਼ਨ ਹੋ ਸਕੀ ਹੈ । ਉਥੇ ਇਲੈਕਟਰੀਫਿਕੇਸ਼ਨ ਤੁਹਾਡੇ ਪਰੋਗਰਾਮ ਦੀ ਕਾਮਯਾਬੀ ਕਰਕੇ ਨਹੀਂ ਹੋਈ । ਅੰਮ੍ਰਿਤਸਰ ਦੀ ਇਲੈਕਟਰੀਫਿਕੇਸ਼ਨ ਇਸ ਕਰ ਕੇ ਨਹੀਂ ਹੋਈ ਕਿ ਉਹ ਚੀਫ ਮਿਨਿਸਟਰ ਦਾ ਜ਼ਿਲ੍ਹਾ ਹੈ ਜਾਂ ਮੇਰਾ ਜ਼ਿਲਾ ਹੈ ਜਾਂ ਹੋਰ ਕਈ ਐਮ. ਐਲ. ਏਜ਼. ਦਾ ਜ਼ਿਲ੍ਹਾ ਹੈ । ਇਹ ਤਾਂ ਪਾਕਿਸਤਾਨ ਬਣਨ ਨਾਲ ਹੋ ਗਈ ਸੀ ਕਿਉਂਕਿ ਤੁਸੀਂ ਜੋਗਿੰਦਰ ਨਗਰ ਤੋਂ ਜਿਹੜੀ ਬਿਜਲੀ ਪਾਕਿਸਤਾਨ ਦੇ ਇਲਾਕੇ ਨੂੰ ਦਿੰਦੇ ਸੀ ਉਹ ਤੁਸੀਂ ਦੇਣੀ ਬੰਦ ਕੀਤੀ ਤਾਂ ਤੁਹਾਨੂੰ ਇਹ ਅੰਮ੍ਰਿਤਸਰ ਜ਼ਿਲੇ ਨੂੰ ਦੇਣੀ ਪਈ । ਸਾਡੇ ਉਤੇ ਕੋਈ ਖਾਸ ਰਹਿਮ ਨਹੀਂ ਕੀਤਾ ਗਿਆ । ਇਹ ਤਾਂ ਬਣੀ ਬਣਾਈ ਚੀਜ਼ ਜਿਹੜੀ ਪਹਿਲੇ ਪਾਕਿਸਤਾਨ ਨੂੰ ਜਾ ਰਹੀ ਸੀ ਉਹ ਅੰਮ੍ਰਿਤਸਰ ਨੂੰ ਦੇ ਦਿੱਤੀ ਗਈ ਸੀ । ਇਹ ਤੁਸੀਂ ਇਨਸੀਡੈਂਟਲੀ ਜਾਂ ਐਕਸੀਡੈਂਟਲੀ ਹੋਈ ਕਹਿ ਲਉ ।

ਕੈਪਟਨ ਰਤਨ ਸਿੰਘ ਬੜੇ ਖੁਸ਼ ਨੇ । ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਉਹ ਆਪਣੇ ਜ਼ਿਲ੍ਹੇ ਦੀਆਂ ਫਿਗਰਜ਼ ਤਾਂ ਦੇਖ ਲੈਣ।

(ਕੈਪਟਨ ਰਤਨ ਸਿੰਘ ਦੁਆਰਾ ਵਿਘਨ) ।

ਇਹ ਫਿਗਰਜ਼ ਦੇਖਣੀਆਂ ਚਾਹੀਦੀਆਂ ਹਨ ਅਤੇ ਦੇਖਣਾ ਚਾਹੀਦਾ ਹੈ ਕਿ ਨੈਸ਼ਨਲ ਫਿਗਰਜ਼ ਕੀ ਹਨ ਤੇ ਫਿਰ ਦੇਖਣਾ ਚਾਹੀਦਾ ਹੈ ਕਿ ਕੀ ਪਰੋਗ੍ਰੈਸ ਹਈ ਹੈ । (ਵਿਘਨ) ਫਿਰੋਜ਼ਪੁਰ ਵੀ ਦੇਖ ਲਉ । ਸਫਾ 22 ਤੇ ਸਾਰੀ ਚੀਜ਼ ਦਿੱਤੀ ਹੋਈ ਹੈ ।

**Deputy Speaker : Please wind up.**

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਇਨ੍ਹਾਂ ਨੇ ਤੀਸਰੇ ਪਲੈਨ ਦੇ ਅੰਤ ਤਕ 34% ਵਿਲੇਜਿਜ਼ ਨੂੰ ਬਿਜਲੀ ਦੇਣ ਦਾ ਪਰੋਗਰਾਮ ਬਣਾਇਆ ਹੈ । ਪਰ ਜੋ ਪਰੋਗਰੈਸ ਹੋਈ ਹੈ ਉਸ ਨੂੰ ਵੀ ਦੇਖਣਾ ਚਾਹੀਦਾ ਹੈ ਅਤੇ ਸਾਰਾ ਇਕ ਫੇਜ਼ਡ ਪਰੋਗਰਾਮ ਹੋਣਾ ਚਾਹੀਦਾ ਹੈ । ਇਹ ਕਹਿ ਦੇਣਾ ਕਾਫੀ ਨਹੀਂ ਕਿ ਛੇਵੀਂ ਪਲੈਨ ਤਕ ਸਾਰਾ ਕੰਮ ਮੁਕਾ ਦਿਆਂਗੇ । ਵੇਖਣਾ ਚਾਹੀਦਾ ਹੈ ਕਿ ਤੁਹਾਡੇ ਪਰੋਗਰਾਮ ਨੂੰ ਪੂਰਾ ਕਰਨ ਲਈ ਕਿੰਨਾ ਕੁ ਕੰਮ ਹੋ ਰਿਹਾ ਹੈ । (ਘੰਟੀ) ਮੈਂ ਤਾਂ ਜੀ ਹਾਲੇ ਬਹੁਤ ਕੁਝ ਕਹਿਣਾ ਹੈ ।

[ਸਰਦਾਰ ਗੁਰਦਿਆਲ ਸਿੰਘ ਢਿੱਲੋਂ]

ਡਿਪਟੀ ਸਪੀਕਰ ਸਾਹਿਬਾ, ਰੂਰਲ ਇਲੈਕਟਰੀਫੀਕੇਸ਼ਨ ਬਾਰੇ ਲੋਨ ਲੈਣ ਬਾਰੇ ਇਨ੍ਹਾਂ ਨੇ ਕੁਝ ਆਰਗੂ-ਮੈਂਟਸ ਦਿੱਤੀਆਂ ਹਨ। ਮੈਂ ਇਨ੍ਹਾਂ ਦੀ ਤਕਰੀਰ ਬੜੇ ਧਿਆਨ ਨਾਲ ਸੁਣੀ ਹੈ ਪਰ ਇਹ ਕੋਈ ਚੰਗੀ ਤਰ੍ਹਾਂ ਇਸ ਨੂੰ ਜਸਟੀਫਾਈ ਨਹੀਂ ਕਰ ਸਕੇ। ਸਿਵਾਏ ਰੂਰਲ ਇਲੈਕਟਰੀਫੀਕੇਸ਼ਨ ਲਈ ਦਰਖਾਸਤਾਂ ਦੇ ਹੋਰ ਕੋਈ ਰੀਜ਼ਨ ਨਹੀਂ ਦਿੱਤਾ ਪਰ ਉਸ ਸਿਲਸਿਲੇ ਵਿਚ ਵੀ ਕੋਈ ਖਾਸ ਪਰੋਗਰੈਸ ਨਹੀਂ ਹੋਈ। ਜਿੰਨਾ ਲੋਨ ਇਨ੍ਹਾਂ ਨੇ ਰੂਰਲ ਇਲੈਕਟਰੀਫੀਕੇਸ਼ਨ ਵਿਚੋਂ ਵੀ ਬਹੁਤ ਸਾਰਾ ਦੂਜੇ ਪਾਸੇ ਗਰੋ ਮੋਰ ਫੂਡ ਜਾਂ ਇਧਰ ਉਧਰ ਲੈ ਗਏ। ਇਥੇ ਤਾਂ ਕੁਝ ਇਹ ਰਿਵਾਜ ਜਿਹਾ ਹੀ ਬਣਦਾ ਜਾ ਰਿਹਾ ਹੈ ਕਿ ਜਿਸ ਆਬਜੈਕਟ ਲਈ ਪੈਸਾ ਲਿਆ ਜਾਂਦਾ ਹੈ ਉਸ ਲਈ ਖਰਚ ਨਾ ਕਰਕੇ ਹੋਰ ਪਾਸੇ ਡਾਈਵਰਟ ਕਰ ਦਿੱਤਾ ਜਾਂਦਾ ਹੈ। ਹਰੀਜਨ ਅਪਲਿਫਟ ਲਈ ਕਹਿ ਕੇ ਸੈਸ ਲਈ, ਟੈਕਸੇਸ਼ਨ ਲਈ ਮਗਰ ਫਿਰ ਪਸਾ ਡਾਈਵਰਟ ਕਰ ਦਿੱਤਾ। ਹਰੀਜਨਾਂ ਦੀ ਵੈਲਫੇਅਰ ਲਈ ਕੁਝ ਨਹੀਂ ਕੀਤਾ। ਇਸ ਤਰ੍ਹਾਂ ਉਰਿਜਨਲ ਆਬਜੈਕਟ ਤੋਂ ਪੈਸਾ ਡਾਈਵਰਟ ਕਰਨਾ ਔਬਜੈਕਸ਼ਨੇਬਲ ਹੈ।

ਫਿਰ ਕੁਝ ਟਿਯੂਬਵੈਲਜ਼ ਦੀ ਇਲੈਕਟਰੀਫੀਕੇਸ਼ਨ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ। ਇਸ ਸਿਲਸਿਲੇ ਵਿਚ ਬੋਰਡ ਸਾਹਮਣੇ ਕੁਨੈਕਸ਼ਨਜ਼ ਲਈ 29407 ਦਰਖਾਸਤਾਂ ਆਈਆਂ ਜਿਨ੍ਹਾਂ ਦਾ ਹਾਲੇ ਤਕ ਫੈਸਲਾ ਨਹੀਂ ਹੋਇਆ ਕਿ ਕੁਨੈਕਸ਼ਨਜ਼ ਦੇਣੇ ਹਨ ਜਾਂ ਨਹੀਂ। ਇਨ੍ਹਾਂ ਵਿਚੋਂ 8157 ਦਰਖਾਸਤਾਂ 6 ਮਹੀਨੇ ਤੋਂ ਪੁਰਾਣੀਆਂ ਹਨ ਅਤੇ 8481 ਇਕ ਸਾਲ ਤੋਂ ਵੀ ਪੁਰਾਣੀਆਂ ਹਨ। ਕਦੀ ਤੁਸੀਂ ਗਰੋ-ਮੋਰ ਫੂਡ ਦੀ ਗਲ ਕਰਦੇ ਹੋ। ਕਦੀ ਫੂਡ ਪਰਾਬਲਮ ਦੀ ਕਦੇ ਟਿਯੂਬ ਵੈਲਜ਼ ਲਈ ਕਰਜ਼ੇ ਦੀ, ਕਦੀ ਟਾਇਮ ਲਿਮਿਟ ਰਖਦੇ ਹੋ ਕਿ ਇਤਨੀ ਦੇਰ ਵਿਚ ਟਿਯੂਬ-ਵੈਲ ਲਗਣਾ ਚਾਹੀਦਾ ਹੈ। ਅਤੇ ਵਸੂਲੀਆਂ ਲਈ ਕੁਰਕੀਆਂ ਵੀ ਹੁੰਦੀਆਂ ਹਨ ਪਰ ਲੋਕੀ ਕੁਨੈਕਸ਼ਨ ਮੰਗਦੇ ਹਨ ਤਾਂ ਤੁਸੀਂ ਦਿੰਦੇ ਨਹੀਂ। ਇਥੇ ਚਾਰ ੨ ਸਾਲ ਦੇ ਟਿਯੂਬਵੈਲ ਬਣੇ ਪਏ ਹਨ ਪਰ ਕੁਨੈਕਸ਼ਨ ਨਹੀਂ ਮਿਲੇ। ਹਾਊਸ ਵਿਚ ਕਈ ਦਫਾ ਇਸ ਦਾ ਜ਼ਿਕਰ ਕੀਤਾ ਹੈ ਪਰ ਤੁਸੀਂ ਕੁਨੈਕਸ਼ਨ ਨਹੀਂ ਦਿੰਦੇ। ਇਸ ਤਰ੍ਹਾਂ ਹਜ਼ਾਰਾਂ ਕੇਸ ਹਨ, ਸੈਂਕੜੇਂ ਵੀ ਨਹੀਂ। ਇਸ ਪਾਸੇ ਜਲਦੀ ਧਿਆਨ ਦੇਣਾ ਚਾਹੀਦਾ ਹੈ।

ਫਿਰ ਬਿਜਲੀ ਦੇ ਬਿਲਾਂ ਦੀ ਪੇਮੈਂਟ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਇਹ ਗੱਲ ਹਾਊਸ ਵਿਚ ਕਈ ਬਾਰ ਕਹੀ ਗਈ ਹੈ ਕਿ ਲੋਕਾਂ ਨੂੰ ਬਿਜਲੀ ਦੇ ਬਿਲਾਂ ਦੀਆਂ ਛੋਟੀਆਂ ਰਕਮਾਂ ਕਈ ਵਾਰੀ ਤਾਂ ਇਕ ਜਾਂ ਦੋ ਰੁਪਏ, ਦੇਣ ਲਈ 10—15 ਮੀਲ ਜਾਣਾ ਪੈਂਦਾ ਹੈ। ਕਿਸਾਨ ਦਾ ਸਾਰਾ ਦਿਨ ਜ਼ਾਇਆ ਹੋ ਜਾਂਦਾ ਹੈ ਅਤੇ ਇਸ ਗੱਲ ਨੂੰ ਇਲੈਕਟਰੀਸਿਟੀ ਬੋਰਡ ਨੇ ਮੰਨਿਆ ਹੈ ਕਿ ਇਕ ਜਾਂ ਦੋ ਰੁਪਏ ਦੇ ਬਿਲ ਦੀ ਪੇਮੈਂਟ ਲਈ ਲੋਕਾਂ ਦੇ 10—15 ਰੁਪਏ ਖਰਚ ਹੋ ਜਾਂਦੇ ਹਨ। ਬਾਹਰ ਰਾਤ ਰਹਿਣਾ ਪੈਂਦਾ ਹੈ। ਕਿਰਾਇਆ ਖਰਚਣਾ ਪੈਂਦਾ ਹੈ। ਲੋਕਾਂ ਦੀ ਇਸ ਤਕਲੀਫ ਵਲ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ।

ਫਿਰ ਆਊਟ ਸਟੈਂਡਿੰਗ ਏਰੀਆਜ਼ ਦੀ ਗੱਲ ਹੈ। ਇਸ ਦੀ ਰਕਮ 21,68,000 ਰੁਪਏ ਹੈ ਜਿਸ ਵਿਚੋਂ 1,60, 000 ਪ੍ਰਾਈਵੇਟ ਪਾਰਟੀਜ਼ ਵਲ ਹੈ ਅਤੇ ਬਾਕੀ ਦੀ ਰਕਮ ਸਰਕਾਰ ਦੇ ਡਿਪਾਰਟ-ਮੈਂਟਸ ਵਲ ਹੈ। ਜਦ ਬਿਜਲੀ ਦੀ ਪੇਮੈਂਟ ਡਿਯੂ ਹੈ ਅਤੇ ਕਈ ਬਾਰ ਪਬਲਿਕ ਪ੍ਰੈਸ਼ਰ ਦੇ ਹੇਠ ਇਨ੍ਹਾਂ ਦੀ ਪੇਮੈਂਟ ਪੋਸਟਪੋਨ ਕਰਦੇ ਹੋ ਪਰ ਸਰਕਾਰੀ ਮਹਿਕਮਿਆਂ ਦੇ ਕੇਸ ਵਿਚ ਉਨ੍ਹਾਂ ਦੇ ਪ੍ਰੈਸ਼ਰ ਹੇਠ ਕਿਉਂ ਪੋਸਟਪੋਨ ਕਰਦੇ ਹੋ। ਉਹ ਜ਼ਰੂਰ ਜਲਦੀ ਤੋਂ ਜਲਦੀ ਉਗਰਾਹੁਣੇ ਚਾਹੀਦੇ ਹਨ।

ਫਿਰ ਬਿਜਲੀ ਦੀ ਬਰੇਕ ਡਾਊਨਜ਼ ਦੀ ਗੱਲ ਹੈ। ਦਿੱਲੀ ਅਤੇ ਮੋਗੇ ਬਾਰੇ ਤਾਂ ਇਹ ਮੰਨਦੇ ਹਨ ਕਿ ਇਹ ਵਜ੍ਹਾ ਹੋ ਗਈ ਪਰ ਬਾਕੀ ਜਗ੍ਹਾ ਦੇ ਕੇਸ ਵਿਚ ਵੀ ਹਾਲਤ ਚੰਗੀ ਨਹੀਂ ਹੈ। ਅੰਮ੍ਰਿਤਸਰ ਬਾਰੇ ਮੈਂ ਕਹਿ ਸਕਦਾ ਹਾਂ ਕਿ ਉਥੇ ਕਾਫੀ ਜਲਦੀ ਜਲਦੀ ਬਰੇਕ ਡਾਊਨਜ਼ ਹੁੰਦੇ ਹਨ ਪਰ ਵਜ਼ੀਰ ਸਾਹਿਬ ਅਤੇ ਮਹਿਕਮਾ ਨਹੀਂ ਮੰਨਦਾ। ਉਥੇ ਦੇਖਿਆ ਹੈ ਕਿ ਕਦੀ ਘੰਟੇ ਲਈ ਬਿਜਲੀ ਚਲੀ ਜਾਂਦੀ ਹੈ।

ਕਦੀ ਦੋ ਘੰਟੇ ਲਈ। ਇਨ੍ਹਾਂ ਪਾਸ ਕੋਈ ਰੀਜ਼ਨ ਨਹੀਂ ਹੁੰਦਾ। ਮੈਂ ਕਈ ਬਾਰ ਟੈਲੀਫੂਨ ਕੀਤਾ ਹੈ ਖਾਸ ਕਰਕੇ ਆਪਣੇ ਪਿੰਡ ਅਤੇ ਅੰਮ੍ਰਿਤਸਰ ਸ਼ਹਿਰ ਬਾਰੇ ਡਿਪਾਰਟਮੈਂਟ ਨਾਲ ਗੱਲ ਵੀ ਕੀਤੀ ਪਰ ਜਦੋਂ ਇਨ੍ਹਾਂ ਦੀ ਰਿਪੋਰਟ ਆਉਂਦੀ ਹੈ ਤਾਂ ਉਸ ਵਿਚ ਸਭ ਕੁਝ ਠੀਕ ਦਸਿਆ ਹੋਇਆ ਹੁੰਦਾ ਹੈ। ਕੋਈ ਬ੍ਰੇਕਡਾਊਨ ਨਹੀਂ ਦਸਿਆ ਹੋਇਆ ਹੁੰਦਾ।

(इस समय सिंचाई मंत्री सदन से उठ कर बाहर गए)।

**चौधरी नेत राम :** आन ए प्वायंट आफ आडर। (विघ्न) बिजली मन्त्री कौमी नुक्सान कर रहे हैं। बाहर तो चले गए हैं मगर बिजली जल्ती हुई छोड़ गए हैं। (हंसी)।

**उपाध्यक्षार :** सरदार दरबारा सिंह जी, बाकी की बिजलियां भी बुझा दें। (Let Sardar Darbara Singh get all other unnecessary lights switched off).

**ਸਰਦਾਰ ਗੁਰਦਿਆਲ ਸਿੰਘ ਢਿੱਲੋਂ :** ਬਸ ਜੀ ਹੁਣ ਮੈਂ ਇੰਨਾ ਹੀ ਕਹਿ ਕੇ ਬੈਠ ਜਾਂਦਾ ਹਾਂ ਕਿ ਡੋਮੈਸਟਿਕ ਕਨਜ਼ੰਪਸ਼ਨ ਦੇ ਰੇਟਸ ਰੀਵਾਈਜ਼ ਕਰਨੇ ਚਾਹੀਦੇ ਹਨ ਚਾਹੇ ਸਬਸਿਡੀ ਦਿੱਤੀ ਜਾਵੇ ਜਾਂ ਰੇਟਸ ਘਟ ਕੀਤੇ ਜਾਣ। ਆਪ ਦਾ ਬਹੁਤ ਸ਼ੁਕਰੀਆ।

**ਕਾਮਰੇਡ ਜੰਗੀਰ ਸਿੰਘ ਜੋਗਾ :** ਡਿਪਟੀ ਸਪੀਕਰ ਸਾਹਿਬਾ, ਸਾਡੀ ਹੀ ਮੋਸ਼ਨ ਹੈ ਤੇ ਸਾਨੂੰ ਬੋਲਣ ਲਈ ਵਕਤ ਨਹੀਂ ਦਿੱਤਾ ਜਾ ਰਿਹਾ। (ਵਿਘਨ) ਕੀ ਵਜ੍ਹਾ ਹੈ।

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ :** ਕੀ ਨਵੇਂ ਰੂਲ ਬਣਾਏ ਹਨ ਕਿ ਜਿਸ ਦੀ ਅਮੈਂਡਮੈਂਟ ਹੋਵੇ ਉਸਨੂੰ ਸਮਾਂ ਨਹੀਂ ਦੇਣਾ .. .........(ਵਿਘਨ)

**उपाध्यक्षा :** आप बैठिये। आप की भी बारी आयगी। [Let the hon. Members resume their seats. They too will get time.)

**ਕਪਟਨ ਰਤਨ ਸਿੰਘ** (ਗੜ੍ਹ ਸ਼ੰਕਰ) : ਡਿਪਟੀ ਸਪੀਕਰ ਸਹਿਬਾ, ਇਹ ਜੋ ਰਿਪੋਰਟ ਹਾਊਸ ਵਿਚ ਪੇਸ਼ ਹੈ ਇਸ ਬਾਰੇ ਬਹੁਤ ਕੁਝ ਕਿਹਾ ਗਿਆ ਹੈ। ਮੈਂ ਵੀ ਕੁਝ ਕਹਿਣਾ ਚਾਹੁੰਦਾ ਹਾਂ ਅਤੇ ਉਮੀਦ ਕਰਦਾ ਹਾਂ ਕਿ ਵਜ਼ੀਰ ਸਾਹਿਬ ਇਸ ਪਾਸੇ ਧਿਆਨ ਦੇਣਗੇ।

ਇਹ ਠੀਕ ਹੈ ਕਿ ਇਸ ਅਟਾਨੋਮਸ ਬੋਰਡ ਦੇ ਬਣਾਉਣ ਦਾ ਮਤਲਬ ਇਹ ਸੀ ਕਿ ਇਸ ਨੂੰ ਸਟਰੀਮ ਲਾਈਨ ਕੀਤਾ ਜਾਵੇਗਾ। ਰੈਡ ਟੇਪੀਜ਼ਮ ਖਤਮ ਕੀਤੀ ਜਾਵੇਗੀ ਅਤੇ ਜਨਤਾ ਦਾ ਭਲਾ ਕੀਤਾ ਜਾਵੇ। ਮਗਰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਇਹ ਜੋ ਬੋਰਡ ਹੈ ਇਸ ਦੇ ਕੰਮ ਵਿਚ ਬੜੀ ਇਨ-ਐਫੀਸ਼ੈਂਸੀ ਹੈ। ਜੇ ਕੋਈ ਹੋਰ ਮਹਿਕਮ ਹੁੰਦਾ ਤਾਂ ਅਸੀਂ ਇਤਨੀ ਪਰਵਾਹ ਨਾ ਕਰਦੇ ਪਰ ਇਲੈਕਟਰੀ-ਫਿਕੇਸ਼ਨ ਤੇ ਅਤੇ ਖਾਸ ਤੌਰ ਤੇ ਰੂਰਲ ਇਲੈਕਟਰੀਫੀਕੇਸ਼ਨ ਤੇ ਸਾਡੇ ਪਿੰਡਾਂ ਦੀ ਬਿਹਤਰੀ ਅਤੇ ਪੈਦਾਵਾਰ ਵਿਚ ਵਾਧਾ ਮਬਨੀ ਹੈ। ਜੇਕਰ ਇਸ ਸੂਬੇ ਵਿਚ, ਪੰਜਾਬ ਵਿਚ, ਇਲੈਕਟ੍ਰਿਫਿਕੇਸ਼ਨ ਅਤੇ ਟਿਊਬ-ਵੈਲਜ਼ ਦੀ ਇਲੈਕਟਰੀਫੀਕੇਸ਼ਨ ਵਿਚ ਦਿਕਤ ਹੋਈ ਹੈ ਜਾਂ ਡੀਲੇ ਹੋਈ ਹੈ ਤਾਂ ਇਹ ਜ਼ਰੂਰੀ ਸਮਝਣਾ ਚਾਹੀਦਾ ਹੈ ਕਿ ਜਿਸ ਫੂਡ ਪ੍ਰੋਡਕਸ਼ਨ ਦਾ ਅਸੀਂ ਦਾਹਵਾ ਕਰਦੇ ਹਾਂ ਉਹ ਕਿਸ ਤਰ੍ਹਾਂ ਵਧਾਈ ਜਾ ਸਕਦੀ ਹੈ। ਮੈਂ ਇਸ ਬਾਰੇ, ਕਈ ਕੇਸਾਂ ਬਾਰੇ ਇਲੈਕਟ੍ਰਿਸਿਟੀ ਬੋਰਡ ਅਫਸਰਾਂ ਨੂੰ ਦਸਿਆ, ਉਨ੍ਹਾਂ ਦਾ ਧਿਆਨ ਦਿਵਾਇਆ ਪਰ ਹਾਲੇ ਤਾਈਂ ਕੋਈ ਕਾਰਵਾਈ ਨਹੀਂ ਕੀਤੀ ਗਈ। ਫਿਗਰਜ਼ ਦੇ ਦਿੱਤੀਆਂ ਗਈਆਂ ਹਨ ਕਿ 3181 ਪੰਪਿੰਗ ਸੈਟ ਐਨਰਜਾਈਜ਼ ਕਰ ਦਿਤੇ ਗਏ ਹਨ ਪਰ ਜੋ ਇਨ੍ਹਾਂ ਦਾ ਟੀਚਾ ਸੀ, ਜਿਸ ਥਾਂ ਤੇ ਇਹ ਪਹੁੰਚਣਾ ਚਾਹੁੰਦੇ ਸਨ ਕਿ ਅਸੀਂ ਦਸ ਹਜ਼ਾਰ ਪੰਪਿਗ ਸੈਟ ਐਨਰਜਾਈਜ਼ ਕਰ ਦਿਆਂਗੇ ਉਹ ਨਹੀਂ ਪੂਰਾ ਹੋ ਸਕਿਆ। ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਫਿਗਰਜ਼ ਤਾਂ ਦੇ ਦਿਤੇ ਹਨ ਪਰ ਇਸ ਪਾਸੇ ਕਦੇ ਧਿਆਨ ਨਹੀਂ ਕੀਤਾ ਕਿ ਜਿਹੜੇ ਪੰਪਿਗ ਸੈਟਾਂ

[ਕੈਪਟਨ ਰਤਨ ਸਿੰਘ ]
ਨੂੰ ਤੁਸੀਂ ਬਿਜਲੀ ਦਿੱਤੀ ਹੈ ਅਤੇ ਕਿਹਾ ਸੀ ਕਿ ਇਨ੍ਹਾਂ ਨੂੰ 24 ਘੰਟੇ ਬਿਜਲੀ ਮਿਲਦੀ ਰਹੇਗੀ ਅੱਜ ਇਹ ਹਾਲਤ ਹੈ ਕਿ ਹਫਤੇ ਵਿਚ ਢਾਈ ਦਿਨ ਉਹ ਬਗੈਰ ਬਿਜਲੀ ਦੇ ਰਹਿੰਦੇ ਹਨ। ਫਰਾਸਟ ਦੇ ਦਿਨਾਂ ਵਿਚ ਕੀ ਹਾਲਤ ਹੋਈ, ਕਿੰਨੀਆਂ ਫਸਲਾਂ ਤਬਾਹ ਹੋ ਗਈਆਂ, ਫਿਰ ਇਥੋਂ ਤਕ ਕਿ ਕਈਆਂ ਦੀਆਂ ਮੋਟਰਾਂ ਜਲ ਗਈਆਂ। ਇਸ ਦਾ ਇਹ ਕਾਰਨ ਸੀ ਕਿ ਕਰੰਟ ਕਈ ਵੇਰ ਓਵਰਲੋਡ ਹੋ ਜਾਂਦੀ ਸੀ। ਇਸ ਦਾ ਭਾਵ ਇਹ ਹੈ ਕਿ ਦਿਹਾਤ ਵਿਚ ਕਰੰਟ ਨੂੰ ਸਮੂਥ ਸਪਲਾਈ ਕਰਨ ਦਾ ਕੋਈ ਤਰੀਕਾ ਇਖਤਿਆਰ ਨਹੀਂ ਕੀਤਾ ਗਿਆ। ਸ਼ਹਿਰਾਂ ਵਿਚ ਵਡੇ ਵਡੇ ਇੰਡਸਟ੍ਰੀਅਲਿਸਟ ਬਿਜਲੀ ਦੇ ਮਹਿਕਮੇ ਦੇ ਅਫਸਰਾਂ ਦੀ ਪਾਮ ਨੂੰ ਗਰੀਜ਼ ਕਰ ਕੇ ਆਪਣੇ ਲਈ ਬਿਜਲੀ ਹਾਸਲ ਕਰ ਲੈਂਦੇ ਹਨ। ਪੰਪਿੰਗ ਸੈਟ ਲਈ ਥੋੜ੍ਹੀ ਬਿਜਲੀ ਰਹਿ ਜਾਣ ਕਾਰਨ ਉਨ੍ਹਾਂ ਗਰੀਬਾਂ ਦੀਆਂ ਮੋਟਰਾਂ ਜਲ ਗਈਆਂ ਹਨ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਚੀਜ਼ ਕਾਫੀ ਨੁਕਸਾਨਦੇਹ ਹੈ ਅਤੇ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਬੋਰਡ ਅਟਾਨੋਮਸ ਹੈ ਅਤੇ ਇਸ ਤੇ ਪਬਲਿਕ ਦਾ ਕੋਈ ਪਰੈਸ਼ਰ ਨਹੀਂ ਪਾਇਆ ਜਾ ਸਕਦਾ। ਇਹੋ ਹੀ ਇਕ ਅਜਿਹਾ ਮੌਕਾ ਇਸ ਹਾਊਸ ਵਿਚ ਮਿਲਦਾ ਹੈ ਜਿਸ ਵੇਲੇ ਕਿ ਅਸੀਂ ਪਬਲਿਕ ਦੇ ਗਰੀਵੈਂਸ ਦਸ ਸਕਦੇ ਹਾਂ। ਪਰ ਇਥੇ ਵੀ ਵਕਤ ਬਹੁਤ ਥੋੜਾ ਹੁੰਦਾ ਹੈ ਇਸ ਲਈ ਇਥੇ ਵੀ ਸੰਕੋਚ ਨਾਲ ਹੀ ਦਸਣਾ ਪੈਂਦਾ ਹੈ। ਥੋੜੇ ਲਫਜ਼ਾਂ ਵਿਚ ਹੀ ਆਪਣੀ ਗੱਲ ਨੂੰ ਖਤਮ ਕਰਨਾ ਪੈਂਦਾ ਹੈ। ਟਾਈਮ ਬੜਾ ਘਟ ਹੁੰਦਾ ਹੈ। ਮੈਂ ਇਹ ਦਸਣਾ ਚਾਹੁੰਦਾ ਸਾਂ ਕਿ ਇਕ ਜਗ੍ਹਾ ਮੇਰੇ ਨਾਲ ਚੌਧਰੀ ਰਣਬੀਰ ਸਿੰਘ ਵੀ ਗਏ ਅਤੇ ਅਜ ਤੋਂ ਡੇਢ ਸਾਲ ਪਹਿਲਾਂ ਇਕ ਥਾਂ ਕਹਿ ਆਏ ਅਤੇ ਇਸ ਹਾਊਸ ਵਿਚ ਵੀ ਇਲਾਨ ਕੀਤਾ ਕਿ ਜਿਥੇ ਵੀ ਕਿਸੇ ਪਿੰਡ ਤੋਂ ਅਧ ਮੀਲ ਦੀ ਵਿਥ ਤੇ ਲਾਈਨ ਜਾਂਦੀ ਹੋਵੇਗੀ ਤਾਂ ਉਸ ਪਿੰਡ ਨੂੰ ਇਲੈਕਟ੍ਰੀਫਾਈ ਕੀਤਾ ਜਾਵੇਗਾ ਪਰ ਮੇਰੇ ਯਾਦ ਦਿਵਾਣ ਤੇ ਵੀ ਅਤੇ ਸੀਨੀਅਰ ਅਫਸਰਾਂ ਨੂੰ ਕਹਿਣ ਦੇ ਬਾਵਜੂਦ ਵੀ ਇਕ ਵੀ ਪਿੰਡ ਇਸ ਇਲਾਕੇ ਵਿਚ ਐਨਰਜਾਇਜ਼ ਨਹੀਂ ਕੀਤਾ ਗਿਆ। ਇਸ ਦਾ ਕੀ ਕਾਰਨ ਹੈ ? ਇਸ ਦਾ ਕਾਰਨ ਇਹ ਹੈ ਕਿ ਇਸ ਇਲਾਕੇ ਵਿਚ ਇਕ ਅਜਿਹਾ ਐਕਸ. ਈ. ਐਨ. ਹੈ ਜੋ ਕਿਸੇ ਨੂੰ ਵੀ ਬਿਜਲੀ ਨਹੀਂ ਦਿੰਦਾ। ਇਸ ਦੇ ਬਾਰੇ ਵਿਚ ਮੈਨੂੰ ਡੀ. ਸੀ., ਹੁਸ਼ਿਆਰ-ਪੁਰ ਨੇ ਵੀ ਕਿਹਾ ਹੈ ਕਿ ਇਹ ਜਿਹੜਾ ਐਕਸ. ਈ. ਐਨ. ਫਗਵਾੜੇ ਵਿਚ ਲਗਾ ਹੋਇਆ ਹੈ ਇਹ ਕਿਸੇ ਨੂੰ ਬਿਜਲੀ ਨਹੀਂ ਦਿੰਦਾ ਜਦ ਤਕ ਕਿ ਇਕ ਖਾਸ ਕੰਟ੍ਰੈਕਟਰ ਪਾਸੋਂ ਬਿਜਲੀ ਦੀ ਵਾਇ-ਰਿੰਗ ਨਾ ਕਰਵਾਈ ਜਾਵੇ। ਇਹ ਚੀਜ਼ ਸਰਕਾਰ ਦੇ ਧਿਆਨ ਵਿਚ ਲਿਆਣੀ ਚਾਹੀਦੀ ਹੈ। ਇਹ ਸਰਕਾਰ ਦੀ ਪਾਲੀਸੀ ਹੈ ਕਿ ਅਫਸਰਾਂ ਨੂੰ ਬਦਨਾਮ ਨਾ ਕੀਤਾ ਜਾਵੇ ਪਰ ਮੇਰੇ ਕਹਿਣ ਦੇ ਬਾਵਜੂਦ ਵੀ ਇਹ ਦੁਖ ਨਾਲ ਇਸ ਹਾਊਸ ਵਿਚ ਦਸਣਾ ਪੈਂਦਾ ਹੈ ਕਿ ਬਿਜਲੀ ਦੇਣ ਲਈ ਕੋਈ ਐਕਸ਼ਨ ਨਹੀਂ ਲਿਆ ਗਿਆ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਜੇਕਰ ਅਫਸਰ ਰਹੇ ਤਾਂ ਜਨਤਾ ਦੀ ਆਵਾਜ਼ ਨੂੰ ਕੁਚਲਣਗੇ ਤੇ ਫਿਰ ਇਸ ਦਾ ਨਤੀਜਾ ਕੀ ਹੋਵੇਗਾ।

ਡਿਪਟੀ ਸਪੀਕਰ ਸਾਹਿਬਾ, ਊਨਾ ਤਹਿਸੀਲ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਜ਼ਿਆਦਾ ਬਿਜਲੀ ਦਿੱਤੀ ਹੈ ਕਿਉਂਕਿ ਬਿਜਲੀ ਭਾਖੜਾ ਤੋਂ ਨੰਗਲ ਨਿਕਲਦੀ ਹੈ ਅਤੇ ਇਕ ਪਾਸੇ ਤਾਂ ਦਿੱਲੀ ਤੋਂ ਵੀ ਪਰੇ ਚਲੀ ਜਾਂਦੀ ਹੈ ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਹੁਸ਼ਿਆਪੁਰ ਜ਼ਿਲ੍ਹੇ ਵਿਚ ਕਿੰਨੇ ਹੀ ਪਿੰਡ ਹਨ ਜਿਨ੍ਹਾਂ ਨੂੰ ਬਿਜਲੀ ਨਹੀਂ ਦਿੱਤੀ ਗਈ। ਅਫਸੋਸ ਦੀ ਗਲ ਹੈ ਕਿ ਜ਼ਿਲਾ ਹੁਸ਼ਿਆਰ-ਪੁਰ ਦਾ ਕੋਈ ਇਰੀਗੇਸ਼ਨ ਅਤੇ ਪਾਵਰ ਮਨਿਸਟਰ ਨਹੀਂ ਹੋਇਆ। ਮੈਂ ਨਹੀਂ ਕਹਿੰਦਾ ਕਿ ਇਸ ਵਿਚ ਹੇਰਾਫੇਰੀ ਕੀਤੀ ਗਈ ਹੈ ਪਰ ਇਹ ਸਹੀ ਗੱਲ ਹੈ ਕਿ ਜਿਥੋਂ ਦੇ ਆਦਮੀ ਤਗੜੇ ਹਨ ਉਹ ਬਿਜਲੀ ਲੈ ਗਏ ਹਨ। ਜੋਗਿੰਦਰ ਨਗਰ ਦੀ ਬਿਜਲੀ ਬਾਰੇ ਢਿੱਲੋਂ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਸਾਡੇ ਤੇ ਕੋਈ ਅਹਿਸਾਨ ਨਹੀਂ ਕੀਤਾ, ਅੰਮ੍ਰਿਤਸਰ ਨੂੰ ਇਸ ਲਈ ਮਿਲ ਗਈ ਕਿਉਂਕਿ ਇਸ ਬਿਜਲੀ ਨੂੰ ਕਾਂਗੜੇ ਵਿਚ ਲੈਣ ਵਾਲਾ ਕੋਈ ਨਹੀਂ ਸੀ। ਪਰ ਇਹ ਬਿਜਲੀ ਵੀ ਤਾਂ ਹੁਸ਼ਿਆਰਪੁਰ

ਵਿਚੋਂ ਗੁਜ਼ਰ ਕੇ ਆਈ ਹੈ। ਢਿੱਲੋਂ ਸਾਹਿਬ ਨੂੰ ਅਹਿਸਾਨਮੰਦ ਹੋਣਾ ਚਾਹੀਦਾ ਸੀ। ਮੈਂ ਤੁਹਾਡੇ ਰਾਹੀਂ ਡਿਪਟੀ ਸਪੀਕਰ ਸਾਹਿਬਾ, ਦਸਣਾ ਚਾਹੁੰਦਾ ਹਾਂ ਕਿ ਜਿੱਥੇ ਵੀ ਆਈ. ਪੀ. ਐਮ. ਆਏ ਹਨ ਸਾਰੇ ਹੀ ਹਰਿਆਨਾ ਦੇ ਆਏ ਹਨ ਸਿਵਾਏ ਸਰਦਾਰ ਗਿਆਨ ਸਿੰਘ ਰਾੜੇਵਾਲਾ ਦੇ ਜੋ ਕੁਝ ਚਿਰ ਲਈ ਆਈ. ਪੀ. ਐਮ. ਬਣੇ ਸਨ। ਪਰ ਹਰਿਆਨਾ ਵਿਚ ਬਹੁਤ ਘਟ ਪਿੰਡਾਂ ਵਿਚ ਇਲੈਕਟਰੀਫੀਕੇਸ਼ਨ ਕੀਤੀ ਗਈ ਹੈ। ਇਸੇ ਤਰ੍ਹਾਂ ਜਿਥੋਂ ਬਿਜਲੀ ਪੈਦਾ ਹੁੰਦੀ ਹੈ ਉਸ ਇਲਾਕੇ ਨੂੰ ਬਿਜਲੀ ਨਾ ਦੇਣੀ ਉਸ ਇਲਾਕੇ ਨਾਲ ਸਰਾਸਰ ਜ਼ਿਆਦਤੀ ਹੈ। ਇਸ ਨੂੰ ਰੈਕਟੀਫਾਈ ਕਰਨਾ ਚਾਹੀਦਾ ਹੈ। ਨਹੀਂ ਤਾਂ ਲੋਕ ਜੋ ਅਮਨ ਪਸੰਦ ਹਨ ਕਿਸੇ ਗਲਤ ਰਾਹੇ ਨਾ ਪੈ ਜਾਣ। ਇਥੇ ਸੋਸ਼ਲਿਸਟ ਪਾਰਟੀ ਦੇ ਲੀਡਰ ਜੋ ਕਹਿੰਦੇ ਹਨ ਕਿ ਅਸੀਂ ਭਾਰੀ ਅਕਸਰੀਅਤ ਵਿਚ ਹਾਂ ਅਤੇ ਜਿਨ੍ਹਾਂ ਲੋਕਾਂ ਵਿਚ ਇਸ ਤਰ੍ਹਾਂ ਦੇ ਰਿਵਾਜ ਹਨ, ਕਿਤੇ ਖੰਭੇ ਤੋੜ ਕੇ ਹੀ ਨਾ ਲੈ ਜਾਣ। ਮੈਨੂੰ ਆਸ ਹੈ ਕਿ ਇਲੈਕਟਰੀਸਿਟੀ ਬੋਰਡ ਇਸ ਪਾਸੇ ਫੌਰੀ ਧਿਆਨ ਦੇਵੇਗਾ। (ਵਿਘਨ)

**चौधरी नेत राम** : आन ए प्वायंट आफ आर्डर, मैडम। यह बहुत ज़रूरी प्वायंट है।

**उपाध्यक्षा** : आप, नेत राम जी, बैठिए। (The hon. Member Chaudhri Net Ram may take his seat).

**चौधरी नेत राम** : यह सवाल मेरी ज़ात से तुआल्लुक रखने वाला है।

**उपाध्यक्षा** : आप का दस्तूर है इस तरह से इंट्रप्ट करने का और हाउस का वक्त ज़ाया करने का। (It is the habit of the hon. Member to interrupt the proceedings and waste the time of the House).

**चौधरी नेत राम** : मेरी जात से सम्बन्ध रखता है। उन्होंने मेरा नाम ले कर कहा है।

**Deputy Speaker** : No interruptions please.

**चौधरी नेत राम** : जनाब, यह ज़रूरी बात है। इन्हों ने मेरी जात का ज़िक्र किया है। सोशलिस्ट पार्टी के छः मैम्बर चुन कर आए थे। पर आप ने उन्हें ख़रीद लिया। कांग्रेस पार्टी ने ख़रीद लिया और आज तुम हमारी पार्टी का ज़िक्र करते हो।

**उपाध्यक्षा** : यह आप को लास्ट वारनिंग है, मैं यह तरीका नहीं चलने दूंगी। (The hon. Member is being given the last warning. I would not allow this thing to happen).

**ਕੈਪਟਨ ਰਤਨ ਸਿੰਘ** : ਇਸ ਵਿਚ ਇਹ ਲਿਖਿਆ ਹੋਇਆ ਹੈ —

'The power position remained quite happy.

ਇਹ ਹੁਣ ਪਤਾ ਨਹੀਂ ਲਗ ਸਕਿਆ ਕਿ ਪਾਵਰ ਦੀ ਪੋਜ਼ੀਸ਼ਨ ਹੈਪੀ ਕਿਥੇ ਹੈ। ਵੱਡੀਆਂ ਵੱਡੀਆਂ ਕੋਠੀਆਂ ਵਿਚ ਭਾਵੇਂ ਪਾਵਰ ਪੋਜ਼ੀਸ਼ਨ ਹੈਪੀ ਹੋਵੇ ਪਰ ਬਾਹਰ ਤਾਂ ਇਹ ਹਾਲਤ ਹੈ ਕਿ ਜਦ ਫਸਲਾਂ ਨੂੰ ਲੋੜ ਸੀ ਤਾਂ ਬਿਜਲੀ ਦਿੱਤੀ ਹੀ ਨਹੀਂ ਗਈ ਸੀ। ਫਿਰ ਬਿਜਲੀ ਬਾਰੇ ਇਹ ਸਰਕਾਰ ਦੀ ਅੰਡਰਟੇਕਿੰਗ ਸੀ ਕਿ 24 ਘੰਟੇ ਬਿਜਲੀ ਸਪਲਾਈ ਕੀਤੀ ਜਾਵੇਗੀ ਪਰ ਇਥੇ ਹਫਤੇ ਵਿਚ ਢਾਈ ਦਿਨ ਬਿਜਲੀ ਨਹੀਂ ਮਿਲਦੀ। (ਘੰਟੀ) ਆਪ ਦਾ ਹੁਕਮ ਹੈ ਇਸ ਲਈ ਇਥੇ ਹੀ ਖਤਮ ਕਰਦਾ ਹਾਂ ਨਹੀਂ ਤਾਂ ਅਜੇ ਬਹੁਤ ਕੁਝ ਕਹਿਣਾ ਸੀ।

**ਕਾਮਰੇਡ ਬਾਬੂ ਸਿੰਘ ਮਾਸਟਰ** (ਫੂਲ) : ਡਿਪਟੀ ਸਪੀਕਰ ਸਾਹਿਬਾ, ਅੰਗਰੇਜ਼ ਦੇ ਜ਼ਮਾਨੇ ਵਿਚ ਪ੍ਰਾਈਵੇਟ ਬਿਜਲੀ ਕੰਪਨੀਆਂ ਬਿਜਲੀ ਸਪਲਾਈ ਕਰਦੀਆਂ ਸਨ ਅਤੇ ਉਨ੍ਹਾਂ ਦਾ ਮਨਸ਼ਾ ਕੇਵਲ ਇੰਨ੍ਹਾਂ

[ਕਾਮਰੇਡ ਬਾਬੂ ਸਿੰਘ ਮਾਸਟਰ ]

ਸੀ ਕਿ ਚਾਨਣ ਦੇਣਾ ਹੈ, ਰੋਸ਼ਨੀ ਦੇਣੀ ਹੈ, ਇਸ ਤੋਂ ਵਧ ਕੁਝ ਨਹੀਂ। ਸਰ ਜੋਗਿੰਦਰ ਸਿੰਘ ਜਦ ਪਾਵਰ ਮਨਿਸਟਰ ਰਹੇ ਤਾਂ ਪਹਿਲੀ ਦਫਾ ਇਨ੍ਹਾਂ ਨੇ ਇਕ ਆਰਟੀਕਲ ਲਿਖਿਆ ਜਿਸ ਵਿਚ ਇਸ ਗੱਲ ਦਾ ਚਰਚਾ ਕੀਤਾ ਕਿ ਬਿਜਲੀ ਨੂੰ ਅੰਨ ਉਗਾਣ ਲਈ ਟਿਯੂਬ-ਵੈਲ ਚੋਂ ਪਾਣੀ ਕਢਣ ਲਈ ਅਤੇ ਹੋਰਨਾਂ ਕੰਮਾਂ ਲਈ ਵਰਤਿਆ ਜਾ ਸਕਦਾ ਹੈ ਜਦ ਇਹ ਆਰਟੀਕਲ ਆਇਆ ਤਾਂ ਲੋਕਾਂ ਨੂੰ ਬਹੁਤ ਹੈਰਾਨੀ ਹੋਈ ਅਤੇ ਕਈਆਂ ਨੇ ਇਸ ਨੂੰ ਇਕ ਆਦਮੀ ਦਾ ਸੁਪਨਾ ਹੀ ਖਿਆਲ ਕੀਤਾ ਸੀ। ਰੂਸ ਦੇ ਇਨਕਲਾਬ ਵਿਚ ਸਾਥੀ ਲੈਨਿਨ ਨੇ ਵੀ ਇਹ ਅਨੁਭਵ ਕੀਤਾ ਸੀ ਕਿ ਬਿਜਲੀ ਫੂਡ ਪਰਾਬਲਮ ਦਾ ਹਲ ਹੋਵੇਗੀ।

Socialisation of means of production combined with electricity will bring about communism.

ਇਹੀ ਕਮਿਊਨਿਜ਼ਮ ਹੈ ਜਿਥੇ ਵਿਅਕਤੀਗਤ ਲੋੜਾਂ ਨਹੀਂ ਰਹਿੰਦੀਆਂ। ਹਰ ਚੀਜ਼ ਪੂਰੀ ਹੋ ਜਾਂਦੀ ਹੈ ਅਤੇ ਮਿਲ ਜਾਂਦੀ ਹੈ। ਇਸ ਗੱਲ ਨੂੰ ਮੁੱਖ ਰਖਦੇ ਹੋਏ ਪੰਜਾਬ ਵਿਚ ਭਾਖੜਾ ਡੈਮ ਦੀ ਕੰਨਸੈਪਸ਼ਨ ਇੰਡੀਪੈਂਡੈਂਸ ਤੋਂ ਪਹਿਲਾਂ ਆ ਗਈ ਸੀ ਪਰ ਇਸ ਨੂੰ ਆਜ਼ਾਦੀ ਮਿਲਣ ਤੋਂ ਬਾਦ ਮੁਕੰਮਲ ਕੀਤਾ ਗਿਆ। ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਸ ਲਈ ਕਿਸਾਨ ਨੇ ਕਿੰਨੀ ਕੁਰਬਾਨੀ ਦਿੱਤੀ ਹੈ। ਬੈਟਰਮੈਂਟ ਲੈਵੀ ਦੇ ਕੇ ਇਨ੍ਹਾਂ ਡੈਮਾਂ ਨੂੰ ਖੜ੍ਹਾ ਕਰਨ ਵਾਸਤੇ ਰੁਪਏ ਦਿੱਤੇ ਹਨ ਪਰ ਜਿਸ ਕਿਸਾਨ ਨੇ ਇਸ ਨੂੰ ਖੜ੍ਹਾ ਕਰਨ ਲਈ ਇੰਨੀ ਕੁਰਬਾਨੀ ਕੀਤੀ ਹੈ ਉਸ ਨੂੰ ਬਿਜਲੀ ਬਹੁਤ ਥੋੜੀ ਦਿੱਤੀ ਗਈ ਹੈ। ਇਹ ਠੀਕ ਹੈ ਕਿ ਬਿਆਸ ਪਰਾਜੈਕਟ ਤਿਆਰ ਹੋਣ ਨਾਲ ਹੋਰ ਬਿਜਲੀ ਮਿਲ ਸਕੇਗੀ ਪਰ ਜਿਸ ਤਰ੍ਹਾਂ ਦਾ ਸਲੂਕ ਕੀਤਾ ਜਾ ਰਿਹਾ ਹੈ ਅਫਸੋਸ ਦੀ ਗੱਲ ਹੈ ਕਿ ਇਸ ਧਰਤੀ ਵਿਚ ਬਿਜਲੀ ਪੈਦਾ ਕੀਤੀ ਜਾਵੇ ਪਰ ਇਨ੍ਹਾਂ ਕਿਸਾਨਾਂ ਨੂੰ ਬਿਜਲੀ ਨਾ ਮਿਲੇ। ਇਸ ਦੇ ਨਾਲ ਹੀ ਮੈਂ ਅਰਜ਼ ਕਰਾਂਗਾ ਕਿ ਬਿਜਲੀ ਵਿੱਚ ਕਿਵੇਂ ਮਦਰਾਸ ਨੇ ਤਰੱਕੀ ਕੀਤੀ ਹੈ। ਸਾਡੇ ਕੁਝ ਬੰਦੇ ਸਟਡੀ ਟੂਰ ਵਾਸਤੇ ਵੀ ਉਥੇ ਗਏ ਸੀ। ਉਨ੍ਹਾਂ ਨੇ ਦੱਸਿਆ ਕਿ ਉਥੇ 6 ਨਏ ਪੈਸੇ ਪਰ ਯੂਨਿਟ ਚਾਰਜ ਕੀਤਾ ਜਾਂਦਾ ਹੈ ਅਤੇ ਜੋ ਬਿਜਲੀ ਐਗਰੀਕਲਚਰਲ ਪਰਪਜ਼ ਲਈ ਵਰਤੀ ਜਾਂਦੀ ਹੈ ਉਸ ਦਾ ਰੇਟ 3 ਨਏ ਪੈਸੇ ਹੈ। ਆਖਰ ਇਕ ਮੁਲਕ ਵਿਚ ਵਸਦੇ ਹੋਏ ਸਾਡੇ ਸੂਬੇ ਦਾ ਅਤੇ ਮਦਰਾਸ ਦੇ ਰੇਟਸ ਦਾ ਇਤਨਾ ਫਰਕ ਕਿਉਂ ਹੈ। ਪਰ ਸਾਡੀ ਸਰਕਾਰ ਅਜੇ ਸੋਚਦੀ ਹੈ ਕਿ ਇਰੀਗੇਸ਼ਨ ਪਰਪਜ਼ਿਜ਼ ਵਾਸਤੇ ਕਿਧਰੋਂ ਅਤੇ ਕਿਵੇਂ ਬਚਤ ਕੀਤੀ ਜਾਵੇ। ਦੂਸਰੇ ਪਾਸੇ ਸਾਡੇ ਮੁੱਖ ਮੰਤਰੀ ਜੀ ਇਹ ਐਲਾਨ ਕਰ ਚੁੱਕੇ ਹਨ ਕਿ ਅਸੀਂ ਆਪਣੇ ਸੂਬੇ ਦੀ ਪੈਦਾਵਾਰ ਅੱਗੇ ਨਾਲੋਂ ਦੁਗਣੀ ਕਰ ਦੇਣੀ ਹੈ। ਪਰ ਸਹੀ ਮਾਇਨਿਆਂ ਵਿੱਚ ਇਹ ਪੈਦਾਵਾਰ ਤਦ ਹੀ ਦੁਗਣੀ ਹੋਵੇਗੀ ਜੇ ਇਨ੍ਹਾਂ ਨੂੰ ਵਧ ਤੋਂ ਵਧ ਬਿਜਲੀ ਦੇ ਕੁਨੈਕਸ਼ਨ ਦਿੱਤੇ ਜਾਣ। ਇਥੇ ਐਗਰੀਕਲਚਰਲ ਪਰਪਜ਼ਿਜ਼ ਵਾਸਤੇ ਛੇਤੀ ਛੇਤੀ ਬਿਜਲੀ ਨਹੀਂ ਦਿੱਤੀ ਜਾਂਦੀ ਅਤੇ ਜੇ ਦਿੱਤੀ ਜਾਂਦੀ ਹੈ ਤਾਂ ਕਿਸੇ ਖਾਸ ਤੇ ਹੀ ਮੇਹਰਬਾਨੀ ਹੁੰਦੀ ਹੈ। ਮੈਂ ਆਪਣੇ ਹਲਕੇ ਫੂਲ ਦੀ ਗੱਲ ਡਿਪਟੀ ਸਪੀਕਰ ਸਾਹਿਬਾ, ਇਥੇ ਕਰ ਦੇਣੀ ਚਾਹੁੰਦਾ ਹਾਂ ਕਿ ਉਥੇ ਹਰ ਇਕ ਤਹਿਸੀਲ ਵਿਚ 2—3 ਪਿੰਡਾਂ ਤੋਂ ਇਲਾਵਾ ਕਿਤੇ ਵੀ ਬਿਜਲੀ ਦੇ ਕੁਨੈਕਸ਼ਨ ਨਹੀਂ ਦਿੱਤੇ ਗਏ। ਇਸ ਇਲਾਕੇ ਦੀ ਜ਼ਮੀਨ ਬੜੀ ਫਰਟਾਈਲ ਹੈ ਅਤੇ ਮੈਂ ਕਹਿ ਸਕਦਾ ਹਾਂ ਕਿ ਇਸ ਦੇ ਨਾਲ ਕਰੋੜਾਂ ਮਣ ਅਨਾਜ ਦੀ ਪੈਦਾਵਾਰ ਵਧਾਈ ਜਾ ਸਕਦੀ ਹੈ। ਇਸ ਇਲਾਕੇ ਤੇ ਕੁਝ ਐਮਰਜੈਂਸੀ ਨੇ ਸੱਟ ਮਾਰੀ ਹੈ ਅਤੇ ਕੁਝ ਸਾਡੀ ਸਰਕਾਰ ਅਣਗਿਹਲੀ ਕਰ ਰਹੀ ਹੈ। ਮੈਂ ਮੰਤਰੀ ਮੁਤੱਲਿਕਾ ਨੂੰ ਕਹਾਂਗਾ ਕਿ ਉਹ ਇਸ ਹਲਕੇ ਵੱਲ ਆਪਣੀ ਖਾਸ ਤੱਵਜੋਹ ਦੇਣ।

ਡਿਪਟੀ ਸਪੀਕਰ ਸਾਹਿਬਾ, ਘਗਰ ਡੈਮ ਬਣਾਇਆ ਜਾ ਰਿਹਾ ਹੈ, ਜਿਸ ਤੇ 8 ਕਰੋੜ ਰੁਪਿਆ ਖ਼ਰਚ ਹੋਣਾ ਹੈ, ਇਹ ਠੀਕ ਹੈ ਕਿ ਇਹ ਕੰਮ ਜਨਤਾ ਦੇ ਭਲੇ ਵਾਸਤੇ ਹੈ ਪਰ ਜਦੋਂ ਵੀ ਕਿਸੇ

ਕਮ ਨੂੰ ਬਣਾਉਣਾ ਹੁੰਦਾ ਹੈ ਤਾਂ ਇਨ੍ਹਾਂ ਦੋ-ਤਿੰਨ ਥਾਵਾਂ ਦੇ ਰੀਲੇਸ਼ਨ ਠੀਕ ਹੋਣੇ ਚਾਹੀਦੇ ਹਨ ਤਾਂ ਜੋ ਠੀਕ ਤਾਲਮੇਲ ਰਖਕੇ ਕੰਮ ਨੂੰ ਸਿਰੇ ਚਾੜ੍ਹਿਆ ਜਾਵੇ ਇਸ ਦੇ ਲਈ ਬੋਰਡ, ਮਨਿਸਟਰੀ ਅਤੇ ਸਾਡੀ ਲੈਜਿਸਲੇਸ਼ਨ ਦੇ ਰੀਲੇਸ਼ਨ ਠੀਕ ਹੋਣੇ ਚਾਹੀਦੇ ਹਨ 1959 ਵਿਚ ਸੈਂਟਰ ਨੇ ਇਲੈਕਟਰੀ ਸਿਟੀ ਬੋਰਡ ਬਣਾਇਆ ਸੀ। 21 ਜਨਵਰੀ, 1959 ਆਈ ਪੀ. ਐਮ. ਸਾਹਿਬ ਨੇ ਇਕ ਬਿਆਨ ਦਿੱਤਾ, ਜਿਸ ਵਿੱਚ ਇਹ ਕਿਹਾ ਗਿਆ ਸੀ ਕਿ ਬੋਰਡ ਵਿੱਚ ਡਰਾਸਟਿਕ ਚੇਂਜਿਜ਼ ਹੋਣੀਆਂ ਚਾਹੀਦੀਆਂ ਹਨ ਬੋਰਡ ਦੀ ਐਡਮਿਨਿਸਟਰੇਸ਼ਨ ਦਾ ਢੰਗ ਵੀ ਚੰਗਾ ਨਹੀਂ ਬੋਰਡ ਰਿਜ਼ਰਵ ਫੰਡ ਨੂੰ ਵੀ ਕੰਨਟਰੀ-ਬਿਊਟ ਨਹੀਂ ਕਰਦਾ, ਬੋਰਡ ਮਨਿਸਟਰੀ ਨਾਲ ਤਾਲਮੇਲ ਰਖਕੇ ਨਹੀਂ ਚਲਦਾ। ਇਸ ਤਰ੍ਹਾਂ ਦਾ ਬਿਆਨ ਆਈ. ਪੀ. ਐਮ. ਸਾਹਿਬ ਨੇ ਦਿੱਤਾ ਸੀ। ਪਰ ਇਸ ਦੇ ਜਵਾਬ ਵਿਚ ਜੋ ਬਿਆਨ ਸਰਦਾਰ ਕਰਨੈਲ ਸਿੰਘ ਨੇ ਦਿੱਤਾ ਉਹ ਬਿਲਕੁਲ ਇਸ ਦੀ ਕੰਟਰਾਡਿਕਸ਼ਨ ਕਰਦਾ ਸੀ। ਮੇਰੇ ਏਥੇ ਅਰਜ਼ ਕਰਨ ਦਾ ਭਾਵ ਇਹ ਕਿ ਜੇ ਇਸਤਰ੍ਹਾਂ ਦੀ ਕੋਈ ਗੱਲ ਹੋਵੇ ਤਾਂ ਮਨਿਸਟਰੀ ਨੂੰ ਅਤੇ ਬੋਰਡ ਨੂੰ ਆਪਸ ਵਿਚ ਬੈਠ ਕੇ ਕੋਈ ਫੈਸਲਾ ਕਰ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਤਾਂ ਜਨਤਾ ਦਾ ਨੁਕਸਾਨ ਹੁੰਦਾ ਹੈ। ਬੋਰਡ ਅਤੇ ਕੈਬਨਿਟ ਨੂੰ ਆਪਸ ਵਿੱਚ ਬੈਠਕੇ ਸਾਰੇ ਮਸਲਿਆਂ ਦਾ ਹੱਲ ਲਭਣਾ ਚਾਹੀਦਾ ਹੈ। ਜੇ ਕੋਈ ਕਾਨੂੰਨੀ ਅੜਚਨ ਹੋਵੇ ਤਾਂ ਇਸ ਦੇ ਲਈ ਅਸੈਂਬਲੀ ਹੈ ਜਿਥੇ ਕਿ ਇਸ ਬੋਰਡ ਦੇ ਕੰਸਟੀ-ਚਿਊਸ਼ਨ ਵਿਚ ਕਿਸੇ ਤਰਮੀਮ ਰਾਹੀਂ ਤਬਦੀਲੀ ਲਿਆਂਦੀ ਜਾ ਸਕਦੀ ਹੈ। ਅਸੀਂ ਚਾਹੁੰਦੇ ਹਾਂ ਕਿ ਜੇ ਕੋਈ ਔਕੜਾਂ ਹਨ ਉਨ੍ਹਾਂ ਦਾ ਹੱਲ ਸੁਚੱਜੇ ਢੰਗ ਨਾਲ ਲਭਿਆ ਜਾਵੇ ਬਜਾਏ ਇਸ ਦੇ ਕਿ ਇਕ ਦੂਸਰੇ ਦੀ ਅਖਬਾਰਾਂ ਵਿਚ ਪਬਲਿਸਿਟੀ ਹੋਵੇ। ਅੱਜ ਜੇ ਕੋਈ ਕੰਮ ਆਈ. ਪੀ. ਐਮ. ਸਾਹਿਬ ਕਰਨਾ ਚਾਹੁੰਦੇ ਹਨ ਤਾਂ ਉਸ ਵਿੱਚ ਬੋਰਡ ਨੂੰ ਇਕ ਅੜਿੱਕਾ ਸਮਝਦੇ ਹਨ ਅਤੇ ਮੈਂ ਨਹੀਂ ਕਹਿ ਸਕਦਾ ਕਿ ਬੋਰਡ ਨੂੰ ਆਈ. ਪੀ. ਐਮ. ਸਾਹਿਬ ਵੀ ਸਮਝਦੇ ਹੋਣ। ਇਸ ਤਰ੍ਹਾਂ ਖਿੱਚਾ ਤਾਨੀ ਵਿੱਚ ਕਿਵੇਂ ਕੋਈ ਐਡਮਨਿਸਟਰੇਸ਼ਨ ਚਲ ਸਕਦੀ ਹੈ। ਮੈਂ ਡਿਪਟੀ ਸਪੀਕਰ ਸਾਹਿਬਾ, ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜਿਵੇਂ ਮਦਰਾਸ ਸਰਕਾਰ ਨੇ......

**ਡਿਪਟੀ ਸਪੀਕਰ :** ਤੁਸੀਂ ਆਪਣੀ ਗੱਲ ਛੇਤੀ ਛੇਤੀ ਕਰੋ, ਮਦਰਾਸ ਦੀ ਗੱਲ ਤੁਸੀਂ ਕਹਿ ਚੁਕੇ ਹੋ ਇਤਨਾ ਵਕਤ ਨਹੀਂ। (The hon. Member may briefly say, what he has to say, he has alredy told us about Madras. There is not much time left.)

**ਕਾਮਰੇਡ ਬਾਬੂ ਸਿੰਘ ਮਾਸਟਰ :** ਮੈਂ ਇਹੋ ਅਰਜ਼ ਕਰਨੀ ਚਾਹੁੰਦਾ ਸੀ ਕਿ ਜਿਵੇਂ ਮਦਰਾਸ ਵਿਚ ਕਾਮਰਾਜ ਜੀ ਨੇ ਬਿਜਲੀ ਦੀ ਸਪਲਾਈ ਵਾਸਤੇ ਐਗਰੀਕਲਚਰ ਲਈ ਪਰਸੈਂਟੇਜ਼ ਮੁਕਰਰ ਕੀਤੀ ਹੋਈ ਹੈ ਕਿ ਇਰੀਗੇਸ਼ਨ ਵਾਸਤੇ ਅਤੇ ਐਗਰੀਕਲਚਰਲ ਪਰਪਜ਼ਿਜ਼ ਵਾਸਤੇ 25 ਪਰਸੈਂਟ ਬਿਜਲੀ ਦਿੱਤੀ ਜਾਵੇਗੀ ਇਸੇ ਤਰ੍ਹਾਂ ਹੀ ਪੰਜਾਬ ਵਿੱਚ ਬਿਜਲੀ ਦੀ ਸਪਲਾਈ ਦਾ ਐਗਰੀਕਲਚੁਰਲ ਪਰਪਜ਼ਿਜ਼ ਵਾਸਤੇ ਕੋਟਾ ਫਿਕਸ ਹੋਣਾ ਚਾਹੀਦਾ ਹੈ। ਇਸ ਦੇ ਨਾਲ ਬੜਾ ਫਾਇਦਾ ਹੋ ਸਕਦਾ ਹੈ। ਅੱਜ ਮਦਰਾਸ ਵਿੱਚ ਜੈਨਰੇਸ਼ਨ ਘੱਟ ਹੈ ਪਰ ਸੇਲ ਜ਼ਿਆਦਾ ਹੈ। ਪੰਜਾਬ ਵਿਚ ਜੈਨਰੇਸ਼ਨ ਜ਼ਿਆਦਾ ਹੈ ਅਤੇ ਸੇਲ ਘਟ ਹੈ। ਇਹੋ ਵਜ੍ਹਾ ਹੈ ਕਿ ਸਾਡੀ ਸਰਕਾਰ ਨੂੰ 20 ਕਰੋੜ ਰੁਪਏ ਦਾ ਲੋਨ ਯੂਨੀਅਨ ਸਰਕਾਰ ਤੋਂ ਲੈਣਾ ਪਿਆ ਹੈ। ਇਸ ਘਾਟੇ ਦੇ ਕਾਰਨ ਕੀ ਹਨ, ਇਸ ਦੇ ਕਾਰਨ ਹਨ ਵੇਸਟੇਜ਼, ਲੀਕੇਜ਼ ਅਤੇ ਪਿਲਫਰੇਜ ਇਨ੍ਹਾਂ ਨੁਕਸਾਂ ਨੂੰ ਦੂਰ ਕਰਨ ਵਾਸਤੇ ਮੈਂ ਏਥੇ ਕੁਝ ਸੁਝਾਉ ਦੇਣੇ ਚਾਹਵਾਂਗਾ। ਪਹਿਲੀ ਗੱਲ ਤਾਂ ਇਹ ਹੈ ਕਿ ਤਾਰਾਂ ਵਿਚ ਨੁਕਸ ਹੁੰਦੇ ਹਨ ਜਿਹੜੇ ਕਿ ਕੁਨੈਕਸ਼ਨਾਂ ਵਕਤ ਅਣਗਹਿਲੀ ਨਾਲ ਰਹਿ ਜਾਂਦੇ ਹਨ। ਇਹ ਦੂਰ ਕੀਤੇ ਜਾਣ। ਬਿਜਲੀ ਦੇ ਰੇਟਸ ਘਟ ਕੀਤੇ ਜਾਣ, ਗਰੀਬ ਜ਼ਿਮੀਂਦਾਰਾਂ ਨੂੰ ਡਿਊਟੀ ਤੋਂ ਛੋਟ ਦਿੱਤੀ ਜਾਵੇ। ਇਸ ਤੋਂ ਇਲਾਵਾ ਜਿਹੜੀਆਂ ਅਰਜ਼ੀਆਂ ਕੁਨੈਕਸਨਾਂ ਵਾਸਤੇ

[ਕਾਮਰੇਡ ਬਾਬੂ ਸਿੰਘ ਮਾਸਟਰ]

ਪੈਂਡਿੰਗ ਪਈਆਂ ਹਨ, ਉਨ੍ਹਾਂ ਦੀ ਅਰਲੀ ਡਿਸਪੋਜ਼ਲ ਕੀਤੀ ਜਾਵੇ। ਤਾਂ ਹੀ ਇਸ ਮੁਲਕ ਦਾ ਅੰਨ ਸੰਕਟ ਦੂਰ ਹੋ ਸਕਦਾ ਹੈ ਅਤੇ ਪੈਦਾਵਾਰ ਵਧ ਸਕਦੀ ਹੈ। ਅੱਜ ਜੇ ਕੋਈ ਕੁਨੈਕਸ਼ਨਾਂ ਵਾਸਤੇ ਐਪਲਾਈ ਕਰਦਾ ਹੈ ਤਾਂ ਇਹ ਕਿਹਾ ਜਾਂਦਾ ਹੈ ਕਿ ਬਿਜਲੀ ਦੇ ਪੋਲ ਨਹੀਂ ਹਨ। ਮੈਂ ਅਰਜ਼ ਕਰਾਂਗਾ ਕਿ ਜਦੋਂ ਤੱਕ ਲੋਹੇ ਦੇ ਪੋਲਾਂ ਦਾ ਇੰਤਜ਼ਾਮ ਨਹੀਂ ਹੁੰਦਾ ਉਸ ਵੇਲੇ ਤੱਕ ਲਕੜੀ ਦੇ ਪੋਲ ਦੇ ਕੇ ਹੀ ਕੁਨੈਕਸ਼ਨ ਦਿੱਤੇ ਜਾਣ। (ਵਿਘਨ)

**ਡਿਪਟੀ ਸਪੀਕਰ** : ਆਪਦਾ ਵਕਤ ਹੋ ਗਿਆ ਹੈ। (The time allotted to the hon. Member is up.)

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਇਕ ਦੋ ਮਿੰਟਾਂ ਵਿੱਚ ਹੀ ਖਤਮ ਕਰ ਦਿਆਂਗਾ। ਟਿਊਬਵੈਲਜ਼ ਲਾਉਣ ਦੀ ਜਿਹੜੀ ਸਕੀਮ ਚਾਲੂ ਕੀਤੀ ਸੀ ਇਹ ਬਹੁਤ ਹੀ ਬੁਰੀ ਤਰ੍ਹਾਂ ਫੇਲ੍ਹ ਹੋਈ ਹੈ। 1236 ਟਿਊਬਵੈਲਾਂ ਵਿੱਚੋਂ ਮਹਿਜ਼ 270 ਕੰਮ ਕਰਦੇ ਹਨ ਇਨ੍ਹਾਂ ਵਿਚੋਂ ਵੀ 16 ਟਿਊਬਵੈਲਜ਼ ਐਸੇ ਹਨ ਜਿਹੜੇ ਸੇਲਾਈਨ ਵਾਟਰ ਦਿੰਦੇ ਹਨ। ਜਿਸ ਦੇ ਲਗ ਜਾਣ ਨਾਲ ਫਸਲ ਖਰਾਬ ਹੋ ਜਾਂਦੀ ਹੈ ਅਤੇ ਪੈਦਾਵਾਰ ਹੁੰਦੀ ਹੀ ਨਹੀਂ। ਇਹ ਸਭ ਸਰਕਾਰ ਦੀ ਅਣਗਹਿਲੀ ਹੈ ਕਿ ਇਹ ਸਕੀਮ ਨਾਕਾਮਿਯਾਬ ਹੋਈ ਹੈ, ਜਿਸ ਦੀ ਵਜ੍ਹਾ ਨਾਲ ਸਾਨੂੰ ਪਰੋਡਕਸ਼ਨ ਵਿਚ ਬੜਾ ਨੁਕਸਾਨ ਹੋਇਆ ਹੈ। ਇਨ੍ਹਾਂ ਟਿਊਵੈਲਜ਼ ਨੂੰ ਦੋਬਾਰਾ ਬੋਰ ਕਰਕੇ ਫੇਰ ਲਗਾਇਆ ਜਾਵੇ ਤਾਂ ਜੋ ਪੈਦਾਵਾਰ ਵਧਾਉਣ ਵਿਚ ਇਹ ਸਾਡੀ ਕੁਝ ਇਮਦਾਦ ਕਰ ਸਕਣ। ਬਿਜਲੀ ਦੀ ਜਿਵੇਂ ਫਗਵਾੜੇ ਵਿਚ ਅਲਾਟਮੈਂਟ ਹੋਈ ਹੈ, ਐਗਰੀਕਲਚਰਲ ਪਰਪਜਿਜ਼ ਵਾਸਤੇ ਕੁਝ ਪਰਸੈਂਟੇਜ਼ ਮੁਕਰਰ ਕੀਤੀ ਜਾਵੇ। ਇਤਨਾ ਕਹਿੰਦਾ ਹੋਇਆ ਡਿਪਟੀ ਸਪੀਕਰ ਸਾਹਿਬਾ, ਮੈਂ ਆਪਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ।

**उपाध्यक्षा** : पेशतर इसके मैं किसी मैम्बर को काल अपौन करूं। मैं चाहती हूं कि क्योंकि यह एक बहुत अहम मोशन है, इस का जरायत और पंजाब की तरक्की से बड़ा ताल्लक है, इस लिये अगर हाउस की सैंस हो तो इस पर डिसकशन आधे घंटे के लिये और बडा दी जाये। क्या सदन की यही राय है। (आवाजें, जी हां) तब हाउस दो बजे एडजरन होगा। (Before I call upon the next hon. Member to speak on the motion, I would like to point out that since it is an important motion and it has intimate connection with Agriculture and Development of Punjab if it be the sense of the House the discussion on the motion may be extended by half an hour. (Voices : Yes.) all right the House will now adjourn at 2 p.m.)

**श्रीमती चन्द्रावती** (दादरी) : डिप्टी स्पीकर साहिबा, आप ने मुझ को जो समय दिया है, मैं उस के लिये आपका धन्यवाद करती हूं। मैं इस ऐन्युअल ऐडमिनिस्ट्रेशन रिपोर्ट पर, जो बिजली के बारे में है कुछ बातें आपके द्वारा हाउस में रखना चाहती हूं। आपको पता है, डिप्टी स्पीकर साहिबा, कि महेन्द्रगढ़ जिला का और हिसार के कुछ हिस्से को और भिवानी तहसील को सरकार अकाल पीड़ित क्षेत्र घोषित कर चुकी है, लेकिन इस रिपोर्ट के अन्दर कहीं कोई ऐसी बात नज़र नहीं आती कि जिस से यह मालूम पड़े

कि इन ऐरिड ज़िलों को प्राथमिकता दी जाएगी हालांकि यह बात बजट में भी आयी है, अखबारों में भी पढ़ी है, और राज्यपाल जी के भाषण में भी यह बात आई है । किन्तु इन अकाल पीड़ित क्षेत्रों को प्रैफ्रैन्स देने की कोई भी घोषणा इस में नहीं है और यह जानकर बड़ा अफसोस होता है । मैं डिप्टी स्पीकर साहिबा, यह कहना चाहती हूं कि गांवों को तो करीब करीब निग्लैक्ट ही किया जा रहा है । अभी अभी कैप्टन रतन सिंह जी ने कहा कि मिनिस्टर तो हिंदी रिजन के ही बनते आए हैं लेकिन हकीकत यह है कि एनरजी पंजाबी जोन को 25 परसैंट और हिंदी रिजन को 18 परसैंट मिली है ? (विघ्न) अगर टाऊनज़ का हिसाब भी लगाया जाए, जहां पर कि बिजली काफी मिलती है, तो हिन्दी रिजन में बहुत कम टाऊन हैं। इस लिये बिजली के न मिलने से वहां का इकनामिक ढाचा बिगड़ता चला गया है । इस लिये मैं यह कहना चाहती हूं कि जो एरिड एरियाज़ हैं उनको ज्यादा बिजली दी जानी चाहिये । अगर बिजली दी जाए तो मैं समझती हूं कि वहां की पैदावार में भी बहुत अज़ाफा हो सकता है । क्योंकि वहां का पानी मीठा है जो कि ट्यूबवैल्ज़ या पम्पिग सैट्स के ज़रिये निकाला जा सकता है । एक गांव है वहां पर अटेला । उस में हालांकि 3 दिन तक बिजली बन्द रही लेकिन फिर भी वहां की पैदावार की औस्त बहुत अच्छी रही और अगर बिजली तीन दिन बन्द न हुई होती तो वह गांव नम्बर ले जाता । वहां पर काफी गेहूं पैदा हुआ है। इसलिये वहां पर बिजली दी जानी चाहिये ।

लुहारू और भिवानी तहसीलों की हालत देख कर मैं कह सकती हूं कि उन के साथ स्टैपमदरली ट्रीटमैंट किया जाता है । प्रायः देखा जाता है कि स्कीम्ज़ बनाई जाती हैं, मगर इम्पलीमैंट नहीं होतीं । अगर सरकार यह चाहती है कि वहां पर पैदावार बढ़े और लोग बेकार न रहें तो उन लोगों को बिजली दी जानी चाहिये जिससे वह लोग छोटे छोटे धंधे लगा सकें और खेती को बढ़ा कर देश में कमी को पूरा कर सकें ।

जहां तक बिजली की चोरी का प्रश्न है मैं जानती हूं कि यह होती भी है और हमारे यहां भी हुई है । होता यह है कि कुछ गवर्नमैन्ट सर्वेंटस मिल जाते हैं और कुछ इनफ्लुएंशल लोग भी उनके साथ मिलकर चोरी करवाते हैं । हमारे यहां दो केसिज़ चोरी के हुए लेकिन उन दोनों केसिज़ को इनफलुएंशल आदमियों ने मिलकर खत्म करवा दिया ।

मैं एक चीज़ और, स्पीकर साहिबा, आप के जरिये हाउस को बतलाना चाहती हूं कि दादरी में एक ऐसा गांव है जो किसी ऐसे क्लर्क का गांव है जो बिजली के आफिस में काम करता है । तो उसके गांव में बिजली पहुंच गई जब कि उसके आस पास और उससे पहले वाले आधे आधे मील के गांव भी इग्नोर कर दिये गए । मैं यह नहीं कहती कि वहां बिजली नहीं पहुंचनी चाहिये थी बल्कि मेरे कहने का मतलब यह है कि उस गांव के आस पास के गांवों में बिजली दी जाती । यह ऐसी बातें हैं, स्पीकर साहिबा, जो आपके ज़रिये मैं सरकार के नोटिस में लाना चाहती हूं.........

**उपाध्यक्षा :** चन्द्रावती जी, मैं कहना तो नहीं चाहती थी लेकिन आप ने कई बार स्पीकर साहिबा कहा है, मैं स्पीकर तो नहीं हूं . . . आप के मुंह से शायद निकल जाता है। (I did not want to point out but the hon. Lady Member has addresed me several times as Speaker, I am not a Speaker.....perhaps the hon. Lady Member has used these words inadvertently).

**श्रीमती चन्द्रावती** : आई एम सारी। मैं कहना चाहती हूं कि जहां तक शहरों का ताल्लुक है वहां पर तो जलाने के लिये बिजली दी जाती है फिर वह चाहे किसी ज़ोन के हों लेकिन गांवों मे पानी निकालने के लिये भी बिजली नहीं दी जाती कि लोग पानी निकाल कर पी भी सकें। (घंटी) मैं एक लोकल चीज़ की तरफ सरकार का ध्यान दिलाना चाहती हूं कि हमारे यहां लोगों को काफी दूर से आ आ कर झोजू में बिजली के बिल चुकाने के लिये जाना पड़ता है जो काफी दिक्कत तलब होता है। इस लिये मेरा निवेदन यह है कि अटेला में या बाठड़ा में आफिस बना दिया जाये जिससे लोगों को सुविधा हो सके। साथ ही मैं प्रार्थना करूंगी कि उस बाठड़ा एरिया में जहां पर अकाल पड़ा हुआ है, उस जगह पर बिजली जल्दी से जल्दी पहुंचनी चाहिये। (घंटी) मैं सिर्फ आखीर में यही कहूंगी कि उस एरिया में जहां चारे की कमी है, अन्न की कमी है, दूध की कमी है क्योंकि चारे की कमी के कारण उनका (पशुओं का) दूध सूख गया है और इसी वजह से बहुत सारे पशु बाहर दूसरी जगहों पर भेजे जा रहे हैं, तो ऐसे इलाकों में पानी निकालने के लिये जल्दी से जल्दी बिजली दी जानी चाहिये ताकि पम्पिंग सैट्स लग सकें। और वहां की दिक्कत दूर हो सके। आपका धन्यवाद।

**श्री बलरामजी दास टण्डन** (अमृतसर शहर पश्चिम) : डिप्टी स्पीकर साहिबा, आज इस हाउस के अन्दर बिजली के अकाउंट्स के बारे में और एडमिनिस्ट्रेटिव रिपोर्ट के बारे में बहस हो रही है। मैं आप के ज़रिये मिनिस्टर साहिब के नोटिस में कुछ अहम बातें लाना चाहता हूं। मुझे अफसोस से कहना पड़ता है कि जो बातें बहस के दौरान सरकार के नोटिस में लाई जाती हैं उससे ऐसा लगता है कि उन पर सरकार ध्यान नहीं देती और बहस महज़ बहस हो कर रह जाती है। मैं चाहूंगा कि इन बातों की तरफ सरकार न सिर्फ ध्यान दे बल्कि इम्पलीमैंट भी करे।

बिजली चूंकि इंडस्ट्री और ऐग्रीकल्चर के लिये बहुत अहम है इसलिये जब बोर्ड बनाने की बात आई तो यह कहा गया कि वैसे जो लथारजी स्कीमज़ के इम्पलीमैंट करने में हो जाती है उसको दूर करने के लिये एक बोर्ड बनाया जाये। जिसके ज़रिये इकानोमी भी लाई जा सके और ऐफीशेंसी भी लाई जाए। साथ ही एक बात और दृष्टि में रखी गई और वह यह कि रैडटेपिज़्म भी दूर हो। लेकिन इस आटोनोमस बोर्ड बनने के बाद भी तीनों की तीनों बातों का मुद्दा फौत हो गया है। इकानोमी आई नहीं और रैडटेपिज़्म खत्म नहीं हुआ। और ऐसा लगता है जैसे बोर्ड के मेम्बरान इस बारे में बिल्कुल बेगर्ज़ हैं, उनको कोई चिन्ता नहीं कि खर्च किस ढंग से होता है। उस से भी ज्यादा

1.00 p.m.

अफसोस की बात यह है कि पंजाब सरकार जिस को यह पावर है—

कि from time to time they are to issue directions to the Board for its efficient working लेकिन उस के बावजूद भी पंजाब सरकार ने इन्क्वायरी नहीं करवाई कि इस से इकानोमी कैसे की जा सकती है और बोर्ड के बजट को बैलैन्स कैसे किया जा सकता है। सरकार इन्क्वायरी करके पता करती कि हर साल घाटा क्यों होता है और फिर बोर्ड पर जोर दिया जाता कि फलां फलां लाइनज़ पर काम करें ताकि सारा सिलसिला ठीक ढंग से चले। सरकार को सोचना चाहिये कि

एस्टैब्लिशमैंट पर कितना खर्च होना चाहिए और उसकी कुछ लिमिट होनी चाहिये । पिछले साल हाउस में यह बात आती रही थी कि बोर्ड के एम्पलाइज़ पर 30 प्रति शत तक खर्च होता रहा है। जहां पर 30 प्रति शत खर्चा एस्टैबलिशमैंट पर होगा मैं नहीं समझ सकता कि वह पब्लिक का फायदा कर सकते हों । अमृतसर में जो पावर हाऊस है वहां पर 10 या 12 प्रतिशत खर्चा एस्टैबलिशमैंट पर करके मुनाफा निकाला जाता है । वहां पर काम बिल्कुल ठीक चल रहा है । लेकिन यहां पर जिस रफतार से ऐस्टैब्लिशमैंट बढ़ाई जा रही है उस के आंकड़ जानकर आप हैरान होंगे । अभी उन्होंने पांच हजार से ज्यादा असिस्टैंट लाइनमैन एप्वायंट किए हैं । पिछले साल से तकरीबन एक हजार ज्यादा बढ़ाय हैं । सरकार को चाहिये कि इस के बारे में कोई लिमिट तय करे ।

**Deputy Speaker :** Mr. Tandon, please wind up now.

**श्री बलरामजी दास टण्डन:** अगली बात मैं टैरिफ के बारे में कहना चाहता हूं । यह जो किताब दी गई है उसे देख कर हैरानी होती है कि सरकार का टैरिफ चलाने का ढंग कैसा है। उस में पच्चासों तरीके बतायें गये हैं, म्युनिसिपल कमेटियों की स्ट्रीट लाइट्स का अलग हैं, शहर के कन्ज्यूमर्ज़ के लिये अलग है, हीटिंग प्वायंट्स का अलग है, जो बड़े कारखानेदार हैं उनके लिये अलग हैं और छोटों के लिये अलग हैं। मैं समझता हूं कि यह एक टैक्निीकल चीज़ है । उस लिए मैं कहता हूं कि एक कमेटी बैठाई जाए जो इस की जांच करे कि कहां कितना होना चाहिय । जैसे इंडस्ट्री के लिये आप शुरू में 10.94 नए पैसे पर युनिट लेते हैं लेकिन जब दस हजार यूनिट से ज्यादा कंज़म्पशन हो तो फिर आप 7.8 नए पैसे पर यूनिट रेट लगाते हैं । इस का मतलब यह है कि जो छोटा कारखानेदार है उसे ज्यादा देना पड़ता है और बिग इंडस्ट्री को बिजली सस्ती मिलती है । इस लिए इस के बारे में विकार करना ज़रूरी है और जो छोटी इंडस्ट्री वाले हैं उनको बिजली सस्ती देनी चाहिये ।

**Deputy Speaker :** Please resume your seat now.

**श्री बलरामजी दास टण्डन :** डिप्टी स्पीकर साहिबा, मुझ बोलने का कोई शौक नहीं है। आप मुझे पहले ही कह दिया करें कि मैं ने बोलने नहीं देना।

**Deputy Speaker ;** I have to accommodate other Members also.

**चौधरी दर्शन सिंह:** आन ए प्वायंट आफ आर्डर, मैडम । मैं ने पब्लिक सर्विस कमीशन पर बोलने के लिये टाइम मांगा था लेकिन आप ने टाइन नहीं दिया था और आप ने with the pleasure of the House आधा घंटा सिटिंग एकस्टैंड की थी। अब अगर आप ने मुझे बोलने का मौका नहीं देना तो क्या मैं अपना प्लेयर वापिस ले सकता हूं । (हंसी) ।

**Deputy Speaker :** That is no point of order, please.

**चौधरी रण सिंह** (रदौर ऐस० सी०) : डिप्टी स्पीकर साहिबा, आज के ज़माने में बिजली एक ऐसा साधन है जिस के बग़ैर कोई इलाका और मुल्क तरक्की नहीं कर सकता । पंजाब में बिजली के महकमे की हालत निहायत ही अफसोसनाक और नाकस है । इस लिये इस में काफी सुधार करने की ज़रूरत है । मेरा खादर एरिया में थानेसर का इलाका है । जब चौमासा होता है तब वह इलाका पानी में डूबा हुआ होता है और वहां

[चौधरी रण सिंह]

ज़मीन के ऊपर से भी और नीचे से भी पानी निकालने की ज़रूरत होती है उस वक्त ट्यूबवैल्ज़ चलाने की ज़रूरत इस लिये होती है कि सेम न रहे और खुशकी में फसलों को पानी देने के लिये ट्यूबवैल्ज़ के चलाने की ज़रूरत होती है । लेकिन वहां होता इस के बिल्कुल उल्ट है । चौमासे के दिनों में वहां पर ट्यूबवैल्ज़ बन्द पड़े रहते हैं जिस से ऊपर भी पानी बढ़ता है और ज़मीन के नीचे भी बढ़ता है । जब गर्मी का मौसम आता है तो ट्यूबवैल्ज़ चला कर बजाए किसानों को पानी देने के वह पानी नहर में डाला जाता है और ज़मीन में खुशकी पैदा करके फसलों का नुक्सान किया जाता है । आज कल कपास बोने का मौसम है लेकिन वहां पर लोगों को पानी नहीं मिलता । मैं निवेदन करना चाहता हूं कि एक तरफ तो सरकार का यह प्रोग्राम है कि देहाती इलाकों में बिजली पहुंचाई जाए ताकि पिछड़े हुए इलाके तरक्की कर सकें लेकिन होता यह है, और इस सरकार के लिए बड़ी शर्म की बात है कि कैथल सब-डिवीजन में जो इतने बड़े बड़े गांव हैं, जितने बड़े कि पंजाब के दूसरे इलाकों में भी नहीं हैं, वहां बिजली नहीं दी गई है । इन्होंने इस के इलावा एक और बात की है जो निहायत अफसोसनाक है । कैथल का जो इलाका था वह पहले करनाल के एस० ई० के सब-डिवीजन में पड़ता था और हम लोगों को दरखास्तें देने में और कुनैक्शन लेने में सहूलत थी लेकिन अब उसे वहां से तोड़ कर यहां चन्डीगढ़ के एस० आई० के सब-डिवीजन के साथ लगा दिया है जिस से लोगों को बहुत तकलीफ हो रही है । एक बात मैं और वजीर साहिब के नोटिस में लाना चाहता हूं कि बोर्ड की सर्विसज़ में हरिजनों की कोई रैप्रीज़ैंटेशन नहीं है । अव्वल तो कोई हरिजन भरती किया ही नहीं जाता है (घंटी) लेकिन अगर कोई एक आध दाखिल हो भी जाता है तो जो सरकार ने 10 फी सदी प्रोमोशन्ज़ हरिजनों को देने की हिदायतें जारी की हैं उनका कोई ख्याल नहीं किया जाता है । मैं कहता हूं कि एक कमेटी बनाई जाए जो इस सारे माहौल को देखे (घंटी) और इन कमियों को पूरा करे । आखरी बात मैं यह कहनी चाहता हूं कि इस बोर्ड में एक मैम्बर हरिजनों का भी होना चाहिये ।

**ਸਰਦਾਰ ਗੁਰਚਰਨ ਸਿੰਘ** (ਮੋਗਾ) : ਡਿਪਟੀ ਸਪੀਕਰ ਸਾਹਿਬਾ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਆਪਣੇ ਇਲਾਕੇ ਦੀਆਂ ਤਕਲੀਫਾਂ ਹਾਊਸ ਵਿਚ ਰਖਣ ਦਾ ਮੌਕਾ ਦਿੱਤਾ ਹੈ। ਸਾਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਅਤੇ ਇਸ ਗੱਲ ਤੋਂ ਕੋਈ ਇਨਕਾਰੀ ਨਹੀਂ ਕਿ ਪੰਜਾਬ ਵਿਚ ਕਾਫੀ ਬਿਜਲੀ ਪੈਦਾ ਕੀਤੀ ਗਈ ਹੈ ਲੇਕਿਨ ਸਾਡੀ ਤਕਲੀਫ ਇਹ ਹੈ ਕਿ ਬਿਜਲੀ ਦੀ ਕਾਣੀ ਵੰਡ ਕੀਤੀ ਜਾਂਦੀ ਹੈ ਅਤੇ ਜਿਸ ਇਲਾਕੇ ਨੂੰ ਪਹਿਲਾਂ ਬਿਜਲੀ ਮਿਲਣੀ ਚਾਹੀਦੀ ਹੈ ਉਸਨੂੰ ਨਹੀਂ ਦਿੱਤੀ ਜਾਂਦੀ ਹੈ। ਸਰਕਾਰ ਨੇ ਕਈ ਦਫਾ ਕਿਹਾ ਹੈ ਕਿ ਸਭ ਤੋਂ ਪਹਿਲਾਂ ਬਿਜਲੀ ਜ਼ਰਈ ਪੈਦਾਵਾਰ ਲਈ ਦਿੱਤੀ ਜਾਵੇਗੀ, ਉਸਤੋਂ ਬਾਅਦ ਸਨਅਤ ਲਈ ਦਿੱਤੀ ਜਾਵੇਗੀ ਅਤੇ ਫਿਰ ਲਗਜ਼ਰੀਜ਼ ਲਈ ਦਿੱਤੀ ਜਾਵੇਗੀ ਲੇਕਿਨ ਹੋ ਇਹ ਰਿਹਾ ਹੈ ਕਿ ਬਾਕੀ ਦੀਆਂ ਸਾਰੀਆਂ ਚੀਜ਼ਾਂ ਨੂੰ ਛਡ ਕੇ ਪਹਿਲਾਂ ਬਿਜਲੀ ਲਗਜ਼ਰੀਜ਼ ਲਈ ਦਿੱਤੀ ਜਾ ਰਹੀ ਹੈ ਅਤੇ ਜ਼ਰਈ ਪੈਦਾਵਾਰ ਲਈ ਬਿਜਲੀ ਦੇਣ ਵਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ ਹੈ। ਮਿਸਾਲ ਦੇ ਤੌਰ ਤੇ ਮੈਂ ਦਸਣਾ ਚਾਹੁੰਦਾ ਹਾਂ ਕਿ ਜ਼ਿਲਾ ਫਿਰੋਜ਼ਪੁਰ ਸਾਰੇ ਪੰਜਾਬ ਵਿਚ ਜ਼ਰਈ ਪੈਦਾਵਾਰ ਵਿਚ, ਖਾਸ ਤੌਰ ਤੇ ਕਣਕ ਤੇ ਕਪਾਹ ਵਿਚ ਨੰਬਰ ਇਕ ਤੇ ਜਾ ਰਿਹਾ ਹੈ। ਜ਼ਿਲ੍ਹਾ ਫਿਰੋਜ਼ ਪੁਰ ਵਿਚ ਵੀ ਤਹਸੀਲ ਮੋਗਾ ਨੂੰ ਕਿਸੇ ਜ਼ਮਾਨੇ ਵਿਚ ਗਰੇਨਰੀ ਆਫ ਪੰਜਾਬ ਕਿਹਾ ਜਾਂਦਾ ਸੀ। ਅੱਜ ਵੀ ਇਹ ਚੀਜ਼ ਹੈ ਕਿ ਬਾਜੂਵਦ ਸੇਮ ਦੇ ਤੇ ਹੜ੍ਹਾਂ ਨਾਲ ਤਬਾਹੀ ਹੋਣ

ਦੇ ਜ਼ਿਲਾ ਫਿਰੋਜ਼ਪੁਰ ਵਿਚ ਪੰਜਾਬ ਸਭ ਤੋਂ ਵਧ ਕਣਕ ਪੈਦਾ ਕਰਦਾ ਹੈ ਅਤੇ ਪੂਰੇ ਇਕ ਸਾਲ ਤੋਂ ਲਗਾਤਾਰ ਸਾਰੇ ਪੰਜਾਬ ਨੂੰ ਮੋਗਾ ਤਹਿਸੀਲ ਤੂੜੀ ਸਪਲਾਈ ਕਰ ਰਹੀ ਹੈ। ਅਜ ਵੀ ਤੁਸੀਂ ਜਾਕੇ ਵੇਖ ਲਓ ਸੈਂਕੜੇ ਟ੍ਰਕ ਤੂੜੀ ਦੇ ਬਾਹਰ ਪੰਜਾਬ ਨੂੰ ਰੋਜ਼ ਜਾਂਦੇ ਹਨ। ਪਹਿਲਾਂ ਤਾਂ ਮੈਂ ਸਮਝਦਾ ਸੀ ਕਿ ਸਾਡੇ ਫਿਰੋਜ਼ਪੁਰ ਵਿਚ ਟਿਊਬਵੈਲਜ਼ ਨਹੀਂ ਹਨ ਲੇਕਿਨ ਪਿਛਲੇ ਦਿਨਾਂ ਵਿਚ ਮੈਨੂੰ ਬਾਘਾ ਪੁਰਾਣਾ ਦੇ ਪਿੰਡਾਂ ਵਿਚ ਜਾਣ ਤੋਂ ਬਾਅਦ ਪਤਾ ਲੱਗਾ ਕਿ ਉਥੇ ਇਕ ਇਕ ਪਿੰਡ ਵਿਚ 90/90 ਟਿਊਬਵੈਲਜ਼ ਲੱਗੇ ਹਨ ਜੋ ਆਇਲ ਨਾਲ ਚਲਦੇ ਹਨ। ਹਾਲਾਂਕਿ ਉਹ ਪਾਵਰ ਸਟੇਸ਼ਨ ਤੋਂ 3/4 ਮੀਲ ਦੇ ਫਾਸਲੇ ਤੇ ਹਨ ਲੇਕਿਨ ਉਨ੍ਹਾਂ ਨੂੰ ਬਿਜਲੀ ਨਹੀਂ ਦਿੱਤੀ ਜਾਂਦੀ ਲੇਕਨ ਲੇਕਿਨ ਮਲੋਟ ਵਿਚ, ਲੈਂਡਲਾਰਡਾਂ ਦੇ ਪਿੰਡਾਂ ਵਿਚ, ਜਿਥੇ ਪਿੰਡ ਵਿਚ ਇਕ ਘਰ ਹੀ ਬਿਜਲੀ ਲੈਣ ਵਾਲਾ ਹੈ ਅਤੇ ਜਿਥੇ ਪਾਵਰ ਸਟੇਸ਼ਨ ਵੀ 15/16 ਮੀਲ ਤੇ ਹੈ ਉਥੇ ਲੈਂਡਲਾਰਡਾਂ ਨੂੰ ਰੈਫਰੀਜੀਰੇਟਰਜ਼ ਲਈ, ਪੱਖਿਆਂ ਲਈ ਤੇ ਹੋਰ ਲਗਜ਼ਰੀਜ਼ ਲਈ ਧੜਾਧੜ ਬਿਜਲੀ ਦਿੱਤੀ ਜਾਂ ਰਹੀ ਹੈ। ਸਾਡਾ ਇਲਾਕਾ ਜੋ ਪੰਜਾਬ ਦੀ ਗਰੇਨਰੀ ਹੈ ਉਥੇ ਟਿਊਬਵੈਲਜ਼ ਲਈ ਕੁਨੈਕਸਨ ਨਹੀਂ ਦਿੱਤੇ ਜਾ ਰਿਹੇ ਹਨ। ਇਨ੍ਹਾਂ ਹਾਲਾਤ ਵਿਚ ਜ਼ਰਈ ਪੈਦਾਵਾਰ ਕਿਸ ਤਰ੍ਹਾਂ ਵਧ ਸਕਦੀ ਹੈ? ਸਾਡੇ ਮੁਲਕ ਵਿਚ ਤਾਂ ਪਹਿਲਾਂ ਮਸਲਾ ਰੋਟੀ ਦਾ ਹੈ ਅਤੇ ਜੇ ਪਹਿਲਾਂ ਰੋਟੀ ਮਿਲ ਗਈ ਤਾਂ ਬਾਕੀ ਲਗਜ਼ਰੀਜ਼ ਦੀਆਂ ਚੀਜ਼ਾਂ ਬਾਅਦ ਵਿਚ ਆ ਜਾਣਗੀਆਂ। ਇਸ ਲਈ ਮੈਂ ਵਜ਼ੀਰ ਸਾਹਿਬ ਦਾ ਧਿਆਨ ਇਸ ਪਾਸੇ ਦਿਲਾਨਾ ਚਾਹੁੰਦਾ ਹਾਂ ਕਿ ਉਥੇ ਪੈਦਾਵਾਰ ਹੋਰ ਕਾਫੀ ਵਧ ਸਕਦੀ ਹੈ ਜੇਕਰ ਤੁਸੀਂ ਫਾਜ਼ਿਲਕਾ ਅਤੇ ਮਲੋਟ ਦੇ ਲੈਂਡਲਾਰਡਾਂ ਦਾ ਲਿਹਾਜ਼ ਛਡ ਦਿਉ। ਚੰਦੇ ਉਹ ਹੁਣ ਆਪਣੇ ਆਪ ਹੀ ਦੇਣਗੇ ਕਿਉਂਕਿ ਉਹ ਤੁਸੀਂ ਕਾਫੀ ਡੀਮਾਰੇ-ਲਾਈਜ਼ ਕਰ ਦਿੱਤੇ ਹੋਏ ਹਨ ਅਤੇ ਬਾਘਾ ਪੁਰਾਣਾ, ਨਿਹਾਲ ਸਿੰਘ ਵਾਲਾ, ਮੋਗਾ ਪਰੌਪਰ ਤੇ ਮਹਿਣਾ ਵਗੈਰਾ ਦੇ ਇਲਾਕਿਆਂ ਨੂੰ ਬਿਜਲੀ ਦੇ ਕੁਨੈਕਸ਼ਨ ਦਿਉ ਤੇ ਹੋਰ ਟਿਊਬਵੈਲਜ਼ ਲਗਾਉ ਤਾਕਿ ਜ਼ਰਈ ਪੈਦਾਵਾਰ ਵਧੇ ਅਤੇ ਦੇਸ਼ ਦਾ ਭਲਾ ਹੋਵੇ। ਲਗਜ਼ਰੀਜ਼ ਲਈ ਬਿਜਲੀ ਦੇਕੇ ਦੇਸ਼ ਦਾ ਭਲਾ ਨਹੀਂ ਹੋਵੇਗਾ।

**श्री राम किशन** (जालन्धर शहर, उत्तर-पूर्व) : डिप्टी स्पीकर साहिबा, बिजली बोर्ड के संबंध में चन्द मिन्ट में चन्द बातों की तरफ आपकी वसातत से वज़ीर साहिब का ध्यान दिलाना चाहता हूं। पंजाब राज्य में जब से यह बोर्ड बना है इस के एस्सैट्स को अगर देखा जाए तो इस वक्त पंजाब का तकरीबन 114 करोड़ रुपया इस मद में इन्वैस्ट है। लेकिन इतना बड़ा कमर्शियल अदारा होते हुए भी इस में हर तरह की तकलीफें हैं। जहां तक ब्रेक डाऊन्ज का संबंध है यह आम हो रही हैं एक्सीडैंट्स हर साल बढ़ रहे हैं और पिछले लाल 166 के करीब बिजली के एक्सीडैंट्स हुए हैं। जहां तक रैडटैपिज़म का संबंध है यह बढ़ती जा रही है। तो मैं अर्ज़ करना चाहता हूं कि आजकल के ज़माने में किसी भी राज्य की तरक्की का खाह वह ज़रई हो या इन्डस्ट्रियल हो दारोमदार इस बात पर है कि वह राज्य कितनी बिजली पैदा करता है और उसकी खपत किस तरह होती है। मैं चाहता हूं कि सरकार इस तरफ पूरी तवज्जोह दे कि यह जो 114 करोड़ रूपये की इन्वैस्टमैन्ट वाला आदारा है और इतना बड़ा आदारा होते हुए इस में इतनी तकलीफें होने की क्या वजह है। यह सिर्फ मेरी ही ख्याल नहीं कि इस में बहुत कमियां हैं बल्कि 3 जनवरी से लेकर 6 जनवरी तक दिल्ली में सारी स्टेट्स के आई० पी० ऐम्ज० की मीटिंग हुई और सारी स्टेट्स के बिजली बोर्डों के चेयरमैन वहां इक्ट्ठे हुए वहां पर इस बात पर काफी गौर हुआ कि इन बोर्डों को सैल्फ सफीशैंट करने के लिये क्या क्या तरीके अख्तियार किए जाएं। जहां तक हमारे इस बोर्ड का संबंध है उस बारे 20 करोड़ रुपये के कर्ज़े देने के प्रस्ताव को अभी

[श्री राम किशन]

वज़ीर साहिब ने हाउस में पास करवाया। मैं इस बारे में एक अर्ज़ करना चाहता हूं कि 1962 में बोर्ड को जो कर्ज़ दिया जाता था वह 4.75 फीसदी सूद पर दिया जाता था लेकिन अब पंजाब सरकार ने यह कर्ज़ 6 फीसदी सूद पर दिया है। मैं चाहता हूं कि बोर्ड को सैल्फ सफीशैंट बनाने के लिये उसे उसी रेट पर कर्ज़ दिया जाए जिस रेट पर कि वह मरकज़ी सरकार से लेते हैं। इस साल प्लैनिंग कमीशन ने जो पंजाब का आउटले रखा है और उसे बढ़ाया है वह पावर के प्वायंट आफ व्यू से बढ़ाया है। जहां पर मद्रास का भी ज़िक्र आया। मरकज़ी सरकार ने वहां पर बोर्ड को 45 फीसदी सबसिडी दी ताकि वह रूरल इलैक्ट्रिफिकेशन कर सकें और ग्रो मोर फूड कैम्पेन को प्रोत्साहन मिले। मैं चाहता हूं कि इस बात की तरफ यहां भी पूरा ध्यान दिया जाये। मरकज़ी सरकार ने इस संबंध में एक कमेटी बिठाई है जिस में हमारे पंजाब के आई० पी० ऐम० साहिब, और दूसरे स्टेट्स के वज़ीर साहिबान भी मेम्बर हैं। मेरा ख्याल है कि अक्तूबर तक इस कमेटी ने अपनी रिपोर्ट भी कर देनी है। तो मैं वज़ीर साहिब से कहूंगा कि वह इस तरफ खास तवज्जोह दें। दूसरी बात मैं यह कहना चाहता हूं कि हमारे पंजाब राज्य में कोई 60 हज़ार ट्यूबवैल्ज़ की ज़रूरत है। इस साल के बजट में सरकार ने कहा है कि इस साल 10 हज़ार ट्यूबवैल्ज़ लगाए जाएंगे। 1961-62 में 2,224 ट्यूबवैल्ज़ लगाये हैं और इस साल 10 हजार ट्यूबवैल्ज़ लगाने का प्लैन बनाया है। मैं मन्त्री महोदय से प्रार्थना करना चाहता हूं कि इस के बारे में सही चीज़ हाउस में रखें ताकि लोगों को तसल्ली हो।

डिप्टी स्पीकर साहिबा, इस रिपोर्ट में बताया है कि सिक्स्थ प्लैन के आखिर तक सारे पंजाब को इलैक्ट्रीफाई कर दिया जायेगा। मैं चाहता हूं कि सारे हिंदुस्तान को इलैक्ट्रीफाइड करने के लिये भारत सरकार ने जो एनर्जी सर्वे कमीशन बिठाया है उसी प्रकार से पंजाब में भी इसी प्रकार का कमीशन बिठाया जाये जो जांच करे कि कितनी इलैक्ट्रीसिटी टैप करेंगे। इस में पंजाब का वह हिस्सा भी शामिल है जो कि लाहौल और स्पिती कहलाता है। उस तरफ खास तवज्जोह देनी चाहिये। वहां पर चनाब दरिया का पानी है, यह ठीक है कि चनाब का पानी पाकिस्तान में जाता है लेकिन जितना भी हिस्सा पंजाब के अन्दर आता है अर्थात् लाहौल स्पिती के अन्दर उस पर, और जो और दो रिब्यूलैट्स हैं उन की तरफ सरकार द्वारा तवज्जोह दी जाए और वहां पर इस बात का जायज़ा लिया जाए कि वहां पर कितनी बिजली पैदा हो सकती है। उस से कुल्लु और दूसरे हिल्ली ऐरियाज़ को बिजली मुहैय्या की जाये। इसी तरह से रावी दरिया का पानी है। उसका पानी भी पाकिस्तान को जाता है लेकिन जितना पानी हमारे हिस्से में है वहां पर सरकार थेन डैम तैयार करने जा रही है। इस डैम को जल्दी से जल्दी बनाने की ज़रूरत है। पार्लियामैन्ट में डाक्टर के. एल. राओ, ने एक सवाल का जवाब देते हुए बताया है कि थेन डैम के बारे में सारी स्कीम तैयार हो चुकी है। मैं चाहता हूं कि पंजाब सरकार इस तरफ ध्यान दे क्योंकि इस डैम का लाभ ज़्यादा से ज़्यादा पंजाब को होगा। डैम को बनाने के लिये मशीनरी की ज़रूरत है, इन्जीनियरों की ज़रूरत है, और टैक्नीकल एजुकेशन की ज़रूरत है। मैं चाहता हूं कि पंजाब सरकार इस तरफ ध्यान दे। रशिया जिस वक्त आज़ाद हुआ था उस ने पहली प्लैन के बाद किसी दूसरे मुल्क से मशीनरी नहीं ली

थी । लेकिन ग्राज हम यहां तक राइट बैंक बनाने जा रहे हैं। हम ने रशिया से 35 करोड़ रुपये की मशीनरी मंगवाई है । जितनी भी हमें 15 साल के ग्रन्दर ट्रांसमिशन लाइन्ज़ बिछाने के लिये, ट्रांस्फार्मर्ज़ लगाने के लिये सामान की जरूरत है वह यहां पर तैयार किया जाए ताकि हमें दूसरों की ग्रोर झांकना न पड़े। यू० पी० प्लैन बनाने जा रही है। जिस कांफ्रेंस का मैंने जिक्र किया था उस कांफ्रेंस में हमारे प्रधान मन्त्री ने तकरीर करते हुए कहा था कि हमारे मुल्क के ग्रन्दर एटामिक एनर्जी का प्लांट लगाया जाए। बिजली के रिसोर्सिज़ को टैप करने की तरफ ध्यान देना चाहिये। यू. पी. के ग्रन्दर जैसा प्लैन बनाया जा रहा है वैसा ही प्लैन पंजाब में बनाना चाहिये । ग्रगर हम फोर्थ फाइव इयर प्लैन के ग्रन्दर एटामिक एनर्जी प्लांट नहीं लगा सकते हैं तो कम से कम फिफ्थ फाइव इयर प्लैन के ग्रन्दर इस प्लांट को बना दिया जाए। केन्द्रीय सरकार देश के ग्रन्दर रिजनल ग्रिड प्लैन ग्रौर ग्राल इंडिया ग्रिड प्लैन बनाने जा रही है । उसी तरह से हरियाना के इलाके के लिए बिजली देने की ग्रोर ध्यान दिया जाए। योरप के मुल्क इंडीपैंडेंट हैं लेकिन वहां पर भी ऐसी स्कीमें बनायी जाती हैं । वह एक दूसरे के साथ सोचते हैं ग्रौर ग्रापस में मिलकर स्कीमें तैयार करते हैं । इन में स्कैंडेनेविया के मुल्क हैं जिन में डैनमार्क, स्वीडन ग्रौर नारवें हैं । इसी तरह से यहां पर जो स्कीमें बनाई जायें वह भी मिलजुल कर तैयार की जाएं ताकि लोगों को लाभ हो सके । गवर्नमेन्ट ग्राफ इंडिया ग्रिड रिजनल सिस्टम के सिलसिले में सर्वे करने जा रही है । मैं चाहता हूं कि पंजाब के ग्रन्दर ऐसी स्कीमें बनायी जाएं। सैंट्रल गवर्नमैन्ट पंजाब, हिमाचल प्रदेश, राजस्थान, यू. पी. ग्रौर देहली के लिए एक रिजनल ग्रिड स्कीम बनाने जा रही है । इस से पता किया जायेगा कि कितनी बिजली पैदा होगी ग्रौर कितनी जगहों पर बिजली पैदा होगी। यू० पी० सरकार ने प्लैनिंग कमीशन के साथ मिल कर वहां पर एक कमीशन मुकर्रर किया है। वह कमीशन वहां पर पिछड़े इलाकों का सर्वे करके उनके लिये ग्रलग प्लैन तैयार करेगा। उसी प्रकार से यहां पर भी गवर्नमैन्ट ग्राफ इंडिया से मिल कर एक कमीशन या कमेटी बिठाई जाये जो कि सर्वे करे ग्रौर उस सम्बन्ध में एक प्लैन तैयार करे ताकि हरियाना के इलाके को लाभ हो सके।

डिप्टी स्पीकर साहिबा, इलैक्ट्रीसिटी बोर्ड में 16 हजार के लगभग मुलाजिम हैं, उन में 8,310 के लगभग टैम्परेरी मुलाजिम हैं। जिन की सर्विस 3 साल से ग्रधिक हो चुकी है। उन को रैगुलर कर दिया जाये ग्रौर कनफर्म कर दिया जाए। जितना टैक्नीकल स्टाफ है, जिन्होंने ट्रांसमिशन लाइन बिछानी है, पंजाब में इलैकट्रीसिटी फैलानी है, उन की तरफ सरकार को ध्यान देना चाहिये। उन में से ग्रभी तक सरकार ने 50 प्रतिशत को साइकल ग्रलाऊंस दिया है । मैं चाहता हूं कि सरकार ने उन के साथ जो कमिटमैंट्स की हैं, तथा इलैक्ट्रिसिटी बोर्ड ने उनको जितना प्रतिशत साइकल ग्रलाऊंस देने का बचन दिया है, सब को उतना साइकल ग्रलाऊंस दिया जाये। 1946 में यूनाइटिड पंजाब में इस के बारे में एक कमीशन मुकर्रर किया था जिस का नाम होवर कमीशन था । उस ने स्टाफ के बारे में जांच पड़ताल की थी । इसी तरह से इस डिपार्टमैन्ट के कर्मचारियों की मुखतलिफ मांगें हैं जो कि बोर्ड के सामने समय समय पर जाती रहती हैं इन की तरफ ध्यान दिया जाये। उन की मांगें पूरी की जायें। उन को यूनिफार्म ी जायें। जिस प्रकार से महकमा इरीगेशन का एक ग्रोवरसीयर बन कर ऐक्स० ई० एन० बन जाता है, जिस के लिये इस की सर्विस 10

[श्री राम किशन]

साल को होनी चाहिये उसी प्रकार से इस महकमे में डिप्लोमा होल्डर्ज़ को भी प्रमोशन दी जाये। मैं चाहता हूं कि इस ग्रोर सरकार ध्यान दे ताकि यह बोर्ड कामयाब हो सके ग्रौर पंजाब को ग्रच्छी तरह से इलैक्ट्रीफाई कर सके। जहां तक टैक्नीकल स्टाफ का सम्बन्ध है उस की तरफ सरकार को ध्यान देना चाहिये। डिप्टी स्पीकर साहिबा, मैं ग्रापका धन्यवाद करता हूं कि ग्राप ने मुझे बोलने के लिये समय दिया है।

**श्री चान्द राम** (साल्हावास एस० सी०) : मोहतरिमा डिप्टी स्पीकर साहिबा, यह बोर्ड खुदमुख्तियार है ग्रौर इस बोर्ड को काफी पैसा मिलता है। हाउस में जितनी स्पीचें हुई हैं उन से ग्रन्दाज़ा लगाया जा सकता है कि जनता इस बोर्ड के साथ खुश नहीं है। वहां पर पुलिटीकल इंटरफियरैन्स भी नहीं है ग्रौर भी सहूलतें हैं उसके बावजूद भी पंजाब के देहातों की हालत सुधर नहीं सकी है।

दूसरी बात यह लाजमी है कि गवर्नमेन्ट जो पालिसी बनाती है उस को ग्रच्छी तरह से इम्पलीमैन्ट किया जाए। लेकिन होता यह है कि बैकवर्ड इलाके को जहां पर नहरों के द्वारा इरीगेशन करने के साधन नहीं हैं वहां पर ऐग्रीकल्चर प्रोडक्शन को बढ़ाने के लिये कोई साधन मुहैय्या नहीं किये जाते हैं बल्कि बिजली वहां पर दी जाती है जहां पर पहले नहरें हों ग्रौर वाटरलौग्ड एरिया हो। जहां पर लिफ्ट इरीगेशन हो सकती है, जहां पर सब तरह से पानी दिया जाना ज़रूरी है वहां पर बिल्कुल उल्ट होता है। मैं ग्रपने ज़िला रोतहक को देखता हूं, महेन्द्रगढ़ को देखता हूं, नारनौल को देखता हूं तो वहां के एक एक घर से तीन तीन नौजवान मिल्टिरी में भरती हुए हैं, उस इलाके के ब्रीगेडियर मरते हैं, उस इलाके को बिजली देने के लिये एलान तो ज़रूर कर देंगे लेकिन बिजली देंगे नहीं। किसानों को कुग्रों के लिये बिजली नहीं दी जाती। कहा जाता है सिंचाई मन्त्री रोहतक जिले के रहने वाले हैं, हरियाना के रहने वाले हैं लेकिन ग्रगर ग्राप सर्वे करवायें तो ग्राप को मालूम होगा कि उस इलाके में मीन्ज़ ग्राफ कम्यूनीकेशन न होने की वजह से ग्रफसर इलाकों में जाते नहीं हैं ग्रौर न ही उन को देहात की हालत का ज्ञान ही है। गांव में पचास पचास कुयें हैं ग्रगर उन से लिफट इरीगेशन के ज़रिये से पानी दिया जाये तो क्या मिल्टरी में भरती हुए नौजवानों को खुशी नहीं होगी ग्रौर पानी देने से क्या वहां की पैदावार नहीं बढ़ेगी? ज़रूर बढ़ेगी। चौधरी रण सिंह ने कहा है कि बोर्ड में एप्वायंटमैन्ट्स के वक्त भी हरिजनों के लिये रिज़र्वेशन नहीं की जाती तो प्रोमोशनों के लिये कहां करेंगे। सैंट्रल गवर्नमेन्ट ने बोर्ड वालों को लिखा है कि हम प्रोमोशन्ज़ में रिज़र्वेशन करते हैं। मैं कहता हूं कि बोर्ड में 16 हजार के करीब मुलाज़िम हैं ग्रगर ग्राप कोई कमेटी बिठाएं तो ग्राप देखेंगे कि मीटर क्लर्कों में लाइनमैन में से ग्रौर ग्रसिस्टैन्ट लाइन्जमैन में से ग्रौर स्किल्ड वर्कर्ज़ में से बहुत कम तादाद हरिजनों की होगी। इस बात की तरफ ध्यान देने की ज़रूरत है। यही दो चार बातें मैं ने कहनी थीं।

**ਸਰਦਾਰ ਗੁਰਮੀਤ ਸਿੰਘ** (ਮਲ੍ਹੋਟ) : ਡਿਪਟੀ ਸਪੀਕਰ ਸਾਹਿਬਾ, ਬਿਜਲੀ ਬੋਰਡ ਦੀ ਰਿਪੋਰਟ ਤੇ ਬਹਿਸ ਹੋ ਰਹੀ ਹੈ। ਬਹੁਤ ਸਾਰੇ ਮੈਂਬਰਾਂ ਨੇ ਸੁਜੈਸ਼ਨਾਂ ਦਿੱਤੀਆਂ ਹਨ। ਇਸ ਸਬੰਧ ਵਿਚ ਮੈਂ ਇਹ ਅਰਜ਼ ਕਰਦਾ ਹਾਂ ਕਿ ਪੰਜਾਬ ਦੀ ਤਰੱਕੀ ਦਾ ਮੁਕਾਬਲਾ ਦੂਸਰੀਆਂ ਸਟੇਟਾਂ ਨਾਲ ਕੀਤਾ ਜਾਂਦਾ ਹੈ। ਮਦਰਾਸ ਵਿਚ 18,000 ਪਿੰਡਾਂ ਵਿਚੋਂ 16,500 ਪਿੰਡਾਂ ਨੂੰ ਬਿਜਲੀ ਦਿੱਤੀ ਜਾ ਚੁਕੀ ਹੈ। ਪੰਜਾਬ ਵਿਚ 21,000 ਪਿੰਡਾਂ ਵਿਚੋਂ ਕੇਵਲ 4,500 ਪਿੰਡਾਂ ਨੂੰ ਅਜੇ ਇਲੈਕਟ੍ਰੀਫਾਈ ਕੀਤਾ ਗਿਆ ਹੈ। ਅਸੀਂ ਇਸ ਸਬੰਧ ਵਿਚ ਮਦਰਾਸ ਨਾਲੋਂ ਬਹੁਤ ਪਿਛੇ ਹਾਂ। ਮਦਰਾਸ ਵਿਚ ਫਾਰਮਰਜ਼ ਕੋਲੋਂ 8 ਪੈਸੇ ਫੀ ਯੂਨਿਟ

ਬਿਜਲੀ ਦਾ ਖਰਚ ਚਾਰਜ ਕੀਤਾ ਜਾਂਦਾ ਹੈ ਪਰ ਇਥੇ ਪੰਜਾਬ ਵਿਚ ਜ਼ਿਆਦਾ ਰੇਟ ਚਾਰਜ ਕਰਦੇ ਹਨ। ਉਥੇ ਮਦਰਾਸ ਵਿਚ ਹਰ ਸਾਲ 2,5000 ਟਿਊਬਵੈਲਾਂ ਨੂੰ ਬਿਜਲੀ ਦਿੱਤੀ ਜਾਂਦੀ ਹੈ। ਸਾਡੇ ਬਿਜਲੀ ਦਾ ਰੇਟ ਮਦਰਾਸ ਦੇ ਲੈਵਲ ਤੇ ਲਿਆਂਦਾ ਜਾਣਾ ਚਾਹੀਦਾ ਹੈ ਅਤੇ ਬਿਜਲੀ ਵੀ ਜ਼ਿਆਦਾ ਟਿਊਬਵੈਲਾਂ ਤੇ ਹੋਰ ਸਬੰਧਤ ਖੇਤੀ ਬਾੜੀ ਦੇ ਕੰਮਾਂ ਲਈ ਦਿੱਤੀ ਜਾਣੀ ਚਾਹੀਦੀ ਹੈ। ਜਿਹੜੀ ਬਿਜਲੀ ਦੇਸ਼ ਵਿਚ ਪੈਦਾ ਕੀਤੀ ਜਾਂਦੀ ਹੈ ਉਹ ਵੀ ਪਹਿਲੇ ਹੀ ਇੰਡਸਟ੍ਰੀਅਲ ਪਰਪਜ਼ਿਜ਼ ਵਾਸਤੇ ਬੁਕ ਹੋ ਜਾਂਦੀ ਹੈ। ਦੇਸ਼ ਦਾ ਅੰਨ ਸੰਕਟ ਦੂਰ ਕਰਨ ਲਈ ਕੁਝ ਐਗ੍ਰੀਕਲਚਰਲ ਬਾਇਸ ਬੋਰਡ ਦੇ ਸਟਾਫ ਵਿਚ ਹੋਣਾ ਚਾਹੀਦਾ ਹੈ। ਤਾਰਾਂ ਅਤੇ ਲਾਈਨਾਂ ਤੇ ਜਿਹੜਾ ਖਰਚ ਆਉਂਦਾ ਹੈ ਉਹ ਸਰਕਾਰ ਨੂੰ ਆਪਣੇ ਕੋਲੋਂ ਦੇਣਾ ਚਾਹੀਦਾ ਹੈ। ਐਗ੍ਰੀਕਲਚਰਲ ਪਰਪਜ਼ਿਜ਼ ਵਾਸਤੇ ਜਿਹੜੀਆਂ ਲਾਈਨਾਂ ਖਿਚੀਆਂ ਜਾਂਦੀਆਂ ਹਨ ਉਨ੍ਹਾਂ ਦਾ ਖਰਚ ਸਰਕਾਰ ਆਪਣੇ ਕੋਲੋਂ ਦੇਵੇ ਤੇ ਤਾਂ ਹੀ ਪੈਦਾਵਾਰ ਵਧ ਸਕਦੀ ਹੈ। ਜਲਾਲਾ-ਬਾਦ, ਫਾਜ਼ਿਲਕਾ, ਲਾਧੂਕਾ ਅਤੇ ਮਲੋਟ ਦੇ ਇਰਦ ਗਿਰਦ ਦਾ ਇਲਾਕਾ ਜਿਹੜਾ ਕਿ ਸਭ ਤੋਂ ਜ਼ਿਆਦਾ ਕਪਾਸ, ਸਾਰੇ ਸੂਬੇ ਦੀ 28 ਪਰਸੈਂਟ ਕਪਾਸ ਸਪਲਾਈ ਕਰਦਾ ਹੈ ਅਤੇ 10—15 % ਕਣਕ ਸਪਲਾਈ ਕਰਦਾ ਹੈ ਉਥੋਂ ਦਿਆਂ ਟਿਊਬ ਵੈਲਾਂ ਵਾਸਤੇ ਆਈਆਂ ਹੋਈਆਂ ਅਰਜ਼ੀਆਂ ਨੂੰ ਪਰਵਾਨ ਕਰ ਕੇ ਝਟ ਬਿਜਲੀ ਦਿੱਤੀ ਜਾਣੀ ਚਾਹੀਦੀ ਹੈ ਤਾਂ ਹੀ ਦੇਸ਼ ਦੀ ਪੈਦਾਵਾਰ ਵਧ ਸਕਦੀ ਹੈ। ਜੇ ਕਰ ਬਿਜਲੀ ਦੇਣ ਵਿਚ ਬੋਰਡ ਨੂੰ ਕੁਝ ਘਾਟਾ ਪੈਂਦਾ ਹੈ ਤਾਂ ਉਹ ਸਰਕਾਰ ਨੂੰ ਆਪਣੇ ਕੋਲੋਂ ਪੂਰਾ ਕਰਨਾ ਚਾਹੀਦਾ ਹੈ। ਜਿਹੜਾ ਕਰਜ਼ਾ ਪਿੰਡਾਂ ਨੂੰ ਬਿਜਲੀ ਸਪਲਾਈ ਕਰਨ ਵਾਸਤੇ ਦੇਣਾ ਹੈ ਉਹ ਜਲਦੀ ਤੋਂ ਜਲਦੀ ਦੇਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਸਰਕਾਰ ਨੂੰ ਦਿਲਚਸਪੀ ਲੈ ਕੇ ਖੁਦ ਲੋਕਾਂ ਨੂੰ ਉਤਸ਼ਾਹ ਦਿਵਾ ਕੇ ਸਰਵੇ ਕਰਵਾਉਣਾ ਚਾਹੀਦਾ ਹੈ। ਪਿੰਡਾਂ ਵਿਚ ਜਿਹੜੀ ਰੋਸ਼ਨੀ ਲਈ ਬਿਜਲੀ ਦੇਣ ਦੀ ਸਕੀਮ ਹੈ ਉਹ ਸਸਪੈਂਡ ਕਰ ਦਿੱਤੀ ਜਾਣੀ ਚਾਹੀਦੀ ਹੈ। ਰੋੜਾਂਵਾਲੀ ਮੰਡੀ ਦੇ ਇਲਾਕੇ ਵਿਚੋਂ ਦਰਜਨਾਂ ਅਰਜ਼ੀਆਂ ਟਿਊਬਵੈਲਾਂ ਲਈ ਆਈਆਂ ਹੋਈਆਂ ਹਨ। ਉਸ ਇਲਾਕੇ ਨੂੰ ਜਲਦੀ ਤੋਂ ਜਲਦੀ ਇਲੈਕਟਰੀ-ਫਾਈ ਕੀਤਾ ਜਾਣਾ ਚਾਹੀਦਾ ਹੈ। ਪੰਜਾਬ ਵਿਚ ਤਾਂ ਬਿਜਲੀ ਦਾ ਰੇਟ 34 ਪੈਸੇ ਪਰ ਯੂਨਿਟ ਲਿਆ ਜਾਂਦਾ ਹੈ ਅਤੇ ਐਗਰੀਕਲਚਰਲ ਪਰਪਜ਼ਿਜ਼ ਵਾਸਤੇ 11 ਪੈਸੇ ਪਰ ਯੂਨਿਟ ਲਿਆ ਜਾਂਦਾ ਹੈ। ਪਰ ਦਿੱਲੀ ਵਿਚ ਲੋਕਾਂ ਨੂੰ ਲਗਜ਼ਰੀ ਵਾਸਤੇ, ਫਰਿਜਾਂ ਲਈ, ਕਮਰੇ ਠੰਡੇ ਰਖਣ ਲਈ 5 ਪਸੇ ਪਰ ਯੂਨਿਟ ਰੇਟ ਤੇ ਬਿਜਲੀ ਦਿੱਤੀ ਜਾਂਦੀ ਹੈ। ਪੰਜਾਬ ਦੀ ਜਨਤਾ ਨਾਲ ਇਹ ਬੜਾ ਜ਼ੁਲਮ ਹੈ। ਪੰਜਾਬ ਵਿਚ ਬਿਜਲੀ ਦਾ ਰੇਟ ਵੀ ਬਹੁਤ ਜ਼ਿਆਦਾ ਘਟਾਇਆ ਜਾਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਸ਼ੁਕਰੀਆਂ ਅਦਾ ਕਰਦਾ ਹਾਂ।

**उपाध्यक्षा** : पेश्तर इस के कि मन्त्री महोदय डिबेट का जवाब दें मैं उन से रिक्वैस्ट करूंगी कि अगर कोई लाईट का प्रबन्ध एम० एल० एज़० होस्टल से जो सड़क असैम्बली चेम्बर को या सैक्रेटेरियेट को जाती है उस पर हो गया है तो वह बता दें। (Before the hon. Minister replies to the debate I would request him to inform the House if any arrangements have been made to provide electric lights on the road connecting the M.L.As. Hostel with the Assembly Chamber and the Secretariat.)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਡਰ, ਮੈਡਮ। ਮੈਂ ਵੇਖਿਆ ਹੈ ਕਿ ਤੁਸਾਂ ਕਈ ਵੇਰ ਇਸ਼ਾਰੇ ਨਾਲ ਮੈਨੂੰ ਸਮਝਾਇਆ ਸੀ ਕਿ ਮੈਨੂੰ ਵਕਤ ਦਿਉਗੇ।

**Deputy Speaker** : That is no point of order. Please take your seat.

